੧੯੪੭ ਈ: } ਖ਼ੂੰਨੀ ਸਾਲ ਦੀਆਂ {੨੦੦੪ ਬਿ:

# ਖ਼ੂੰਨੀ ਹੋਲੀਆਂ

ਮੇਰੀ ਏਸ ਤਸਵੀਰ ਨੂੰ ਮੇਰੀ ਆਗਿਆ ਤੋਂ ਬਿਨਾ ਛਾਪਣ
ਛਪਵਾਉਣ ਦਾ ਕਿਸੇ ਨੂੰ ਹੱਕ ਨਹੀਂ



ਮੇਰੀ ਏਸ ਤਸਵੀਰ ਨੂੰ ਅਦਲ ਬਦਲ ਕਰਕੇ ਛਾਪਣਾ
ਛਪਵਾਉਣਾ ਜ਼ੁਰਮ ਹੈ

ਤਸਵੀਰ ਗਿਆਨੀ ਕਰਤਾਰ ਸਿੰਘ


## ਰਚਿਤ ਗਿਆਨੀ ਕਰਤਾਰ ਸਿੰਘ ਕਲਾਸ ਵਾਲੀਆ

ਸਾਬਕ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ



ਕਰਤਾ ਪਾਸੋਂ ਕੇਵਲ ਇਕ ਵਾਰ ਗਿਣਤੀ ੧੦੦੦ ਦੀ ਪੁਸਤਕ ਛਾਪਣ ਵਾਸਤੇ
ਆਗਿਆ ਲੈ ਕੇ

## ਗੁਰਮਤ ਸਾਹਿੱਤ ਭਵਨ

ਬਜ਼ਾਰ ਮਾਈ ਸੇਵਾਂ ਨੇ, ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ

ਪਹਿਲੀ ਵਾਰ ੧੦੦੦ ਮੋਖ ੨)

੧ ੳ ਸ੍ਰੀ ਵਾਹਿਗੁਰੂ ਜੀ ਕੀ ਫਤਹ ।।

———

੧੯੪੭ ਈ: } ਖੂਨੀ ਸਾਲ ਦੀਆਂ {੨੦੦੪ ਬਿਕ੍ਰਮੀ



# ਖੂਨੀ ਹੋਲੀਆਂ



ਦੋਹਰਾ—ਸ੍ਰੀ ਸਤਿਗੁਰ ਦਸਮੇਸ਼ ਜੀ, ਪੰਥ ਸਾਜਨੇਹਾਰ ॥
ਬਿਘਨ ਦੂਰ ਸਭ ਹੀ ਕਰੋ, ਬਖਸ਼ੋ ਕਾਵ੍ਯ ਭੰਡਾਰ ॥੧॥
ਦੋਹਰਾ—ਪ੍ਰਿਥਮੈ ਖੰਡਾ ਸਾਜ ਕੈ, ਸਿਰਜਯੋ ਸਭ ਸੰਸਾਰ ॥
ਖਿਨ ਮੈ ਥਾਪ ਉਥਾਪਦਾ, ਡਾਢਾ ਪਰਵਦਗਾਰ ॥੨॥
ਦੋਹਰਾ—ਨਦਰ ਅਪੁੱਠੀ ਜੇ ਕਰੇ, ਸ਼ਾਹਾਂ ਖਾਕ ਮਿਲਾਇ ॥
'ਰੀਤੇਭਰੇ ਭਰੇ ਸਖਨਾਵੈ' ਪਲ ਮੈ ਕਰ ਦਿਖਲਾਇ ॥੩॥
ਦੋਹਰਾ-ਹੇ ਕੁਦਰਤ ਦੇ ਮਾਲਕਾ ! ਤੇਰੇ ਖੇਲ ਅਪਾਰ ॥
ਜੀਵ ਤੁੱਛ ਬੁਧ ਕਿਮ ਲਖੇ, ਅੰਤ ਨ ਪਾਰਾਵਾਰ ॥੪॥
ਦੋਹਰਾ—ਖੈਰ ਮੰਗੇ ਕਰਤਾਰ ਸਿੰਘ, ਤੇਰੇ ਦਹਿ ਦਰਬਾਰ ।
ਅਬੀਆਂ ਨਬੀਆਂ ਸਭ ਹੀ, ਦੇਵੀਂ ਸਿਰ ਤੋਂ ਟਾਰ ॥੫॥

ਤੇਰੀ ਕੁਦਰਤ

ਕਾਦਰ ਵੇਖ ਕੇ ਕੁਦਰਤਾਂ ਤੇਰੀਆਂ ਨੂੰ ਬੜੇ ਬੜੇ ਦਾਨਾਅ ਹੈਰਾਨ ਹੋ ਗਏ
ਅਕਲ ਕਿਸੇ ਦੀ ਕੰਮ ਨ ਕਰ ਸੱਕੀ ਅੰਤ ਸੋਚ ਸੋਚਾਂ ਪਰੇਸ਼ਾਨ ਹੋ ਗਏ
ਕੋਈ ਪਾ ਨ ਸੱਕਯਾ ਪਾਰ ਤੇਰਾ ਚੱਕ੍ਰ ਖਾਇ ਚੱਕ੍ਰਿਤ ਵਿੱਦਵਾਨ ਹੋ ਗਏ
ਜਿਨ੍ਹਾਂ ਹੱਥ ਪਾਏ ਤੇਰੇ ਸ਼ਾਨ ਅੰਦਰ ਖ਼ਤਮ ਕਾਰੂ ਫਰੌਨ, ਸ਼ੈਤਾਨ ਹੋ ਗਏ
ਧੱਕਾ ਹੁਕਮ ਦਾ ਝੱਲਿਆ ਕਿਸੇ ਭੀ ਨ ਜ਼ੋਰ ਰਾਵਨ ਅਤੇ ਕੁੰਭਕਾਨ ਹੋ ਗਏ
ਦੋਹੀ ਜਿਨ੍ਹਾਂ ਨੇ ਧਰਤ ਆਕਾਸ਼ ਫੇਰੀ ਆਖਰਕਾਰ ਓਹ ਭੀ ਬੇਨਿਸ਼ਾਨ ਹੋ ਗਏ
ਦਾਰਾ ਰਿਹਾ ਨ ਰਿਹਾ ਸਿਕੰਦ੍ਰਆਜ਼ਮ ਜ਼ਾਲਮ ਜਾਬਰ ਬੜੇ ਸੁਲਤਾਨ ਹੋ ਗਏ
ਜਿਹੜੇਧਰਤ ਆਕਾਸ਼ ਨ ਮੇਂਵਦੇ ਸਨ ਕਿਲਿਆਂਕੋਟਾਂ ਦੇ ਸਣੇਵੈਰਾਨ ਹੋ ਗਏ
ਵੇਖ ਵੇਖ ਕੇ ਖੇਲ ਅਚਰਜ ਤੇਰੇ ਦੂਰ ਦਿਲਾਂ ਦੇ ਵਹਿਮ ਗੁਮਾਨ ਹੋ ਗਏ

ਤੇਰਾ ਆਸਰਾ ਜਿਨ੍ਹਾਂ ਕਰਤਾਰ ਸਿੰਘਾ ਕਾਰਜ ਉਨ੍ਹਾਂ ਦੇ ਸਭ ਆਸਾਨ ਹੋ ਗਏ

## ਵਾਕ ਕਵੀ

ਪਤਾ ਨਹੀਂ ਇਹ ਕਦੋਂ ਦੀ ਸ੍ਰਿਸ਼ਟ ਰਚੀ ਕਈ ਬੁਰੇ ਭਲੇ ਸਮੇਂ ਆਂਵਦੇ ਰਹੇ
ਕਈ ਵਾਰ ਪਰਲੋ ਰਚਨਾ ਹੋਈ ਮੁੜ ਮੁੜ ਜੁਗ ਪਲਟਦੇ ਤੇ ਪਲਟਾਂਵਦੇ ਰਹੇ
ਬੜੇ ਬੜੇ ਹੋ ਹੋ ਕੇ ਗੁਜ਼ਰ ਗਏ ਜਬਰ ਜ਼ੋਰ ਤੇ ਕਹਿਰ ਵਰਤਾਂਵਦੇ ਰਹੇ
ਕਈ ਵੱਸਦੀ ਪਰਜਾ ਉਜਾੜਦੇ ਰਹੇ ਕਈ ਉੱਜੜੇ ਦੇਸ ਵਸਾਂਵਦੇ ਰਹੇ
ਕਈ ਰਹੇ ਕਰਤਾਰ ਦੇ ਭੈ ਅੰਦਰ ਕਈ ਆਪ ਹੀ ਰੱਬ ਅਖਵਾਂਵਦੇ ਰਹੇ
ਕਈ ਪਰਜਾ ਦੀ ਪਾਲਣਾ ਰਹੇ ਕਰਦੇ ਕਈ ਪਰਜਾ ਤੇ ਛੁਰੀ ਚਲਾਂਵਦੇ ਰਹੇ
ਕਈ ਤੋੜ ਗਏ ਧਰਮ ਦੇ ਰਾਹਾਂ ਤਾਈਂ ਕਈ ਧਰਮ ਦੀ ਰੀਤ ਸਿਖਾਂਵਦੇ ਰਹੇ
ਕਈ ਨੇਕੀ ਵਿਚ ਉਮਰ ਬਤੀਤ ਕਰਗਏ ਕਈ ਬਦੀਆਂ ਆਣ ਕਮਾਂਵਦੇ ਰਹੇ
ਕੌਣ ਅਤ ਪਾਵੇ ਸਮੇਂ ਗੁਜ਼ਰਿਆਂ ਦਾ ਸਮੇਂ ਕਈ ਕਈ ਰਗ ਵਿਖਾਂਵਦੇ ਰਹੇ
ਅੰਤ ਗੁਜ਼ਰ ਗਏ ਸਭ ਕਰਤਾਰ ਸਿੰਘਾ ਮੰਦੇ ਚੰਗੇ ਸਮੇਂ ਸਦਾ ਆਂਵਦ ਰਹੇ

## ਖੂੰਨੀ ਸਾਲ

ਦੋ ਹਜ਼ਾਰ ਉੱਤੇ ਚੌਥਾ ਸਾਲ ਬਿਕ੍ਰਮ ਗੁਜ਼ਰ ਰਿਹਾ ਹੈ ਬਿਖੜੀ ਚਾਲ ਸਮਝੋ
ਚਾਰ ਸੌ ਉਨਾਸੀਆ ਗੁਰੂ ਨਾਨਕ ਹੈ ਸੰਤਾਲੀਆ ਈਸਵੀ ਸਾਲ ਸਮਝ
ਇਹ ਸਾਲ ਅਨੋਖਾ ਹੀ ਵਿਚ ਦੁਨੀਆਂ ਹੋਈ ਏਸ ਦੇ ਵਿਚ ਕਮਾਲ ਸਮਝੋ
ਵੱਡੇ ਏਸ ਪੰਜਾਬ ਦੇ ਦੇਸ ਅੰਦਰ ਇਕ ਦਮ ਆ ਗਿਆ ਭੁਚਾਲ ਸਮਝੋ
ਲੜ ਮੋਏ ਆਪੇ ਵਿਚ ਦੇਸ਼ ਵਾਸੀ ਹੋਇਆ ਕੋਈ ਨ ਜੰਗ ਜੱਦਾਲ ਸਮਝੋ
ਇਕ ਦਮ ਗਿਲਾਨੀ ਦਾ ਜ਼ੋਰ ਵਧਿਆ ਹਿਰਦੀਂ ਵੱਸਿਆ ਕ੍ਰੋਧ ਚੰਡਾਲ ਸਮਝੋ
ਖਾ ਗਏ ਪੜੋਸੀ ਪੜੋਸੀਆਂ ਨੂੰ ਵੀਰ ਵੀਰਾਂ ਦੇ ਬਣ ਗਏ ਕਾਲ ਸਮਝੋ
ਘਰ ਘਰ ਅੰਦਰ ਪਏ ਪਿੱਟਣੇ ਆ ਮੁਰਦੇ ਰੁਲੇ ਥਾਂ ਥਾਂ ਬੁਰੀ ਢਾਲ ਸਮਝੋ
ਲੱਖਾਂ ਵੱਸਦੇ ਘਰ ਵੈਰਾਨ ਹੋ ਗਏ ਦੇਸ ਵਿੱਚ ਹੋਈ ਹਾਲ ਹਾਲ ਸਮਝੋ
ਧੀਆਂ ਭੈਣਾਂ ਦੀਆਂ ਪਤਾਂ ਲਹਿ ਗਈਆਂ ਮੋਇ ਬੁੱਢੇ ਜਵਾਨ ਤੇ ਬਾਲ ਸਮਝੋ
ਨ ਕੋਈ ਆਯਾ ਵੈਰੀ ਚੜ੍ਹ ਕਿਤੋਂ ਬਾਹਰੋਂ ਵਿਚੋਂ ਉੱਠੀ ਬਲਾ ਖਿਆਲ ਸਮਝੋ
ਅੱਗ ਭੜਕ ਕੇ ਫੂਕਿਆ ਦੇਸ ਸਾਰਾ ਕਿਸੇ ਚੰਦਰੇ ਨੇ ਦਿਤੀ ਬਾਲ ਸਮਝੋ
ਅੱਗ ਘਰ ਨੂੰ ਲਾਈ ਚਰਾਗ਼ ਘਰ ਦੇ ਕੀਤਾ ਖਾਕ ਅਸਬਾਬ ਤੇ ਮਾਲ ਸਮਝੋ
ਸੁੱਟੀ ਕਿਸੇ ਚੰਗਿਆੜੀ ਕੁਲੱਛਣੇ ਨੇ ਮੱਚੇ ਭਾਂਬੜ ਲਾਟਾਂ ਨਿਕਾਲ ਸਮਝੋ
ਬੁਝੀ ਕਿਸੇ ਤੋਂ ਨ, ਗਈ ਵਧਦੀ ਹੀ ਕੀਤਾ ਸ਼ਾਹਾਂ ਨੂੰ ਫੂਕ ਕੰਗਾਲ ਸਮਝੋ

ਸ਼ਹਿਰ ਵਸਦੇ ਹੋਇ ਉਜਾੜ ਬਹੁਤੇ ਹਰ ਚੀਜ਼ ਦਾ ਪੈ ਗਿਆ ਕਾਲ ਸਮਝੋ
ਸਾਰੇ ਵਣਜ ਬਪਾਰ ਹੋ ਬੰਦ ਗਏ ਦਿੱਸੇ ਹਰ ਪਾਸੇ ਹੜਤਾਲ ਸਮਝੋ
ਰੇਲਾਂ ਬੰਦ ਹੋਈਆਂ, ਮਿੱਲਾਂ, ਕਾਰਖਾਨੇ, ਮਾਰਕੀਟਾਂ ਤੇ ਮੰਡੀਆਂ ਨਾਲ ਸਮਝੋ
ਆਬਾਦੀਆਂ ਥਾਂ ਬਰਬਾਦੀਆਂ ਹੋ ਦੁਨੀਆਂ ਦਿੱਸੇ ਫਿਰਦੀ ਮੰਦੇ ਹਾਲ ਸਮਝੋ
ਹੋਈ ਏਡ ਅਸਚਰਜ ਕਰਤਾਰ ਸਿੰਘਾ ਵਰਤੀ ਦੇਸ ਦੇ ਵਿਚ ਕੁਚਾਲ ਸਮਝੋ

ਹੈਰਾਨਗੀ

ਬਾਦਸ਼ਾਹਾਂ ਦੀ ਹੋਈ ਲੜਾਈ ਨਾਹੀਂ ਆਮੋ ਸ੍ਹਾਮਣੇ ਟਾਕਰਾ ਪਿਆ ਕੋਈ ਨ
ਦੂਹ ਦਲਾਂ ਦਾ ਹੋਇਆ ਮੁਕਾਬਲਾ ਨ ਤੇਗਾਂ ਸੂਤ ਮੈਦਾਨ ਵਿਚ ਡਿਹਾ ਕੋਈ ਨ
ਲੱਖਾਂ ਜਿੰਦਾਂ ਦਾ ਹੋ ਨੁਕਸਾਨ ਗਿਆ ਸੁਖੀ ਵਿਚ ਪੰਜਾਬ ਦੇ ਰਿਹਾ ਕੋਈ ਨ
ਹੋ ਅਰਬਾਂ ਕ੍ਰੋੜਾਂ ਨੁਕਸਾਨ ਗਏ ਬਾਹਰੋਂ ਲਸ਼ਕਰ ਲੁਟੇਰਾ ਆ ਪਿਆ ਕੋਈ ਨ
ਖੂਨ ਨਾਲ ਧਰਤੀ ਰੰਗੀ ਗਈ ਸਾਰੀ ਖਾਲੀ ਰਿਹਾ ਹੋਇ ਪਿੰਡ ਅਜਿਹਾ ਕੋਈ ਨ
ਭਾਰਾ ਵਰਤਿਆ ਕਹਿਰ ਕਰਤਾਰ ਸਿੰਘਾ ਆਇਆ ਕਿਤੋਂ ਭੀ ਸੁਖ ਸੁਨੇਹਾ ਕੋਈ ਨ

ਦੁਨੀਆਂ ਪੁਛੇਗੀ ?

ਸਮੇਂ ਬੀਤਿਆਂ ਪੁੱਛੇਗੀ ਫੇਰ ਦੁਨੀਆਂ ਇਹ ਕਹਿਰ ਕੁਹਾੜਾ ਚਲਾਇਆ ਕਿਸਨੇ
ਸੁਖੀ ਵਸਦਿਆਂ ਨਾਲ ਹਮਸਾਇਆਂ ਦੇ ਭਾਰੇ ਵੈਰੀ ਬਣਾ ਲੜਾਇਆ ਕਿਸਨੇ
ਲੋਕ ਵੱਸਦੇ ਸਨ ਕਠੇ ਸਦੀਆਂ ਦੇ ਇਕ ਦਮ ਵਿਰੋਧ ਵਧਾਇਆ ਕਿਸਨੇ
ਮੁਸਲਮਾਨ, ਹਿੰਦੂ, ਸਿੱਖ ਰਹੇ ਕੱਠੇ ਝਗੜਾ ਮਜ਼੍ਹਬੀ ਇਹ ਉਠਾਇਆ ਕਿਸਨੇ
ਸਾਡੇ ਵਿਚੋਂ ਹੀ ਸਨ ਮੁਸਲਮਾਨ ਬਣੇ ਮਾਸ ਨੌਹਾਂ ਤੋਂ ਵੱਖ ਕਰਾਇਆ ਕਿਸਨੇ
ਸੁਖੀ ਵੱਸਦਾ ਦੇਸ ਕਰਤਾਰ ਸਿੰਘਾ ਭਾਰੇ ਦੁੱਖਾਂ ਦੇ ਵਿਚ ਫਸਾਇਆ ਕਿਸਨੇ

ਏਸ ਦਾ ਉੱਤਰ !

ਵਾਕ ਕਵੀ

ਇਹ ਭਾਰਤ ਵਰਸ਼ ਜੋ ਦੇਸ਼ ਭਾਰਾ ਵਿਚ ਹੱਥ ਫਿਰੰਗੀ ਦੇ ਆ ਗਿਆ ਸੀ
ਹੌਲੀ ਹੌਲੀ ਲਿਆ ਹਿੰਦੁਸਤਾਨ ਸਾਰਾ ਚਾਲਾਂ ਚੱਲਕੇ ਦੇਸ ਦਬਾ ਗਿਆ ਸੀ
ਫੂਟ ਪਾਵੋ ਤੇ ਦੇਸ ਤੇ ਰਾਜ ਕਰੋ ਓਹਦਾ ਮੰਤਰ ਚੱਲ ਚਲਾ ਗਿਆ ਸੀ
ਹੌਲੀ ਹੌਲੀ ਦਬਾ ਰਿਆਸਤਾਂ ਸਭ ਪੰਜਾਬ ਵੱਲ ਨਿਗ੍ਹਾ ਜਮਾ ਗਿਆ ਸੀ
ਹੈਸੀ ਰਾਜ ਮਹਾਰਾਜੇ ਰਣਜੀਤ ਸਿੰਘ ਦਾ ਓਹਦੇ ਪੱਾਸੋਂ ਕੁਝ ਡਰ ਡਰਾ ਗਿਆ ਸੀ
ਕਾਬੂ ਕਰਨਾ ਸਿੱਧਾ ਪੰਜਾਬ ਤਾਈਂ ਬੜਾ ਔਖਾ ਹੈ ਗ਼ਮ ਓਹ ਖਾ ਗਿਆ ਸੀ
ਨਾਲ ਸ਼ੇਰਿ ਪੰਜਾਬ ਦੇ ਦੋਸਤੀ ਗੰਢ ਹੌਲੀ ਹੌਲੀ ਰਸੂਖ ਵਧਾ ਗਿਆ ਸੀ
ਪੈਰ ਧਰਣ ਨੂੰ ਕਈ ਟਿਕਾਣੇ ਬਣ ਗਏ ਦਰਬਾਰੀਆਂ ਤਾਈਂ ਫਸਾ ਲਿਆ ਸੀ

ਮਹਾਰਾਜੇ ਦੇ ਹੁੰਦੇ ਨ ਪੇਸ਼ ਗਈ ਝੱਟ ਖਚਰਾ ਬਣ ਲੰਘਾ ਗਿਆ ਸੀ
ਅੱਖਾਂ ਮੀਟੀਆਂ ਸ਼ੇਰਿ ਪੰਜਾਬ ਨੇ ਜਾਂ ਜਾਲ ਫੇਰ ਫਿਰੰਗੀ ਫੈਲਾ ਲਿਆ ਸੀ
ਸੋਨੇ ਚਾਂਦੀ ਦੇ ਜਾਲ ਵਿਛਾ ਭਾਰੇ ਦਰਬਾਰੀਆਂ ਤਾਈਂ ਫਸਾ ਲਿਆ ਸੀ
ਆਪੋ ਵਿਚ ਲੜਾ ਮਰਵਾ ਬਹੁਤੇ ਸਿੰਘਾਂ ਤਾਈਂ ਕਮਜ਼ੋਰ ਕਰਾ ਲਿਆ ਸੀ
ਲਾਲ ਸਿਹੁੰ ਗੁਲਾਬ ਸਿਹੁੰ ਤੇਜਾ ਸਿਹੁੰ ਨੂੰ ਹੱਥ ਆਪਣੇ ਉੱਤੇ ਚੜ੍ਹਾ ਲਿਆ ਸੀ
ਮਦਦ ਏਹਨਾਂ ਗੱਦਾਰਾਂ ਤੋ ਲੈ ਭਾਰੀ ਫੌਜ ਖਾਲਸਾ ਤਾਈਂ ਹਿਰਾ ਗਿਆ ਸੀ
ਆ ਲਾਹੌਰ ਵਿਚ ਕਦਮ ਜਮਾ ਲਏ ਤੇਜ ਸਿੰਘਾਂ ਦਾ ਛਿਪ ਛੁਪਾ ਗਿਆ ਸੀ
*ਸ਼ੇਰਸਿੰਘ ਗੁਜਰਾਤ ਵਿਚ ਹਾਰਗਿਆ ਬੰਮ੍ਹਸਿੰਘਾਂ ਦਾ ਡਿੱਗਡਿਗਾ ਗਿਆ ਸੀ
†ਮਹਾਰਾਣੀ ਨੂੰ ਦੇਸ ਨਿਕਾਲਾ ਦੇਕੇ ਦਗ਼ਾ ਨਾਲ ਦਲੀਪ ਕਮਾ ਲਿਆ ਸੀ
‡ਅਹਿਦਨਾਮਾ ਕਰ ਓਹਨੂੰਵਲੈਤ ਲੈਗਏ ਕਬਜ਼ੇਵਿਚਪੰਜਾਬ ਕਰਾ ਲਿਆ ਸੀ
ਸਾਰਾ ਹਿੰਦ ਪੰਜਾਬ ਭੀ ਦੱਬ ਬੈਠਾ ਭਾਰਥ ਵਰਸ਼ ਗੁਲਾਮ ਬਨਾ ਲਿਆ ਸੀ
ਗੁਣਾਂ ਔਗੁਣਾਂ ਮਣੇ ਕਰਤਾਰ ਸਿੰਘਾ ਡੰਕਾ ਖੂਬ ਅੰਗ੍ਰੇਜ਼ ਵਜਾ ਲਿਆ ਸੀ

ਸਮਾ ਉਲਟ ਗਿਆ

ਵੱਧ ਸਦੀ ਤੋਂ ਰਾਜ ਅੰਗ੍ਰੇਜ਼ ਕੀਤਾ ਸਮੇ ਆਪਣਾ ਰੰਗ ਵਟਾਇਆ ਜੀ
ਦੁਨੀਆਂ ਸਾਰੀ ਨੂੰ ਜਾਗ੍ਰਿਤ ਆਇ ਗਈ ਆਜ਼ਾਦੀ ਦਾ ਢੋਲ ਵਜਾਇਆ ਜੀ
ਸ਼ਖਸੀ ਰਾਜ ਗਏ ਲੋਕ ਰਾਜ ਹੋਵੇ ਆਜ਼ਾਦੀ ਨੇ ਰੰਗ ਦਿਖਾਇਆ ਜੀ
ਹਿੰਦ ਵਾਸੀਆਂ ਨੂੰ ਦੇਖ ਜੱਗ ਵਲੋਂ ਦਿਲੀਂ ਚਾਉ ਆਜ਼ਾਦੀ ਦਾ ਆਇਆ ਜੀ
ਸ੍ਰੀ ਗੋਖਲੇ ਤੇ ਸ੍ਰੀ ਤਿਲਕ ਜੈਸੇ ਪੈਦਾ ਹੋ ਗਏ ਦੇਸ ਜਗਾਇਆ ਜੀ
ਮੁੱਢ ਬੱਝ ਗਿਆ ਤਦੋਂ ਕਾਂਗ੍ਰਸ ਦਾ ਜ਼ੋਰ ਲਾਜਪਤ ਜਿਹਾਂ ਨੇ ਲਾਇਆ ਜੀ
ਸਿੱਖਾਂ ਵਿਚੋਂ ਉੱਠੇ ਬਾਬੇ ਰਾਮ ਸਿੰਘ ਜਹੇ ਅੰਗ੍ਰੇਜ਼ ਨੂੰ ਕੱਢਣਾ ਚਾਹਿਆ ਜੀ
ਸਮੇ ਪੈਦਾ ਅਕਾਲੀ ਫਿਰ ਕਰ ਲੀਡਰ ਚੱਲਾ ਲਹਿਰਅਕਾਲੀ ਚਲਾਇਆ ਜੀ
ਜਿਨਾਂ ਨਾਨਕ ਗੁਰੂ ਗੋਬਿੰਦ ਸਿੰਘ ਦੇ ਮੁੜ ਹੁਕਮਾਂ ਤਾਈਂ ਦੁਹਰਾਇਆ ਜੀ
ਵਧਿਆ ਗਾਂਧੀ ਜੀ ਦਾ ਪਰਤਾਪ ਭਾਰਾ ਉਸ ਡੰਕਾ ਆਜ਼ਾਦੀ ਵਜਾਇਆ ਜੀ
ਸ਼ਾਂਤਮਈ ਦਾ ਘੜ ਹਥਿਆਰ ਸੋਹਣਾ ਦੇਸ ਵਾਸੀਆਂ ਹੱਥ ਫੜਾਇਆ ਜੀ
ਕਾਰਗਰ ਹੱਥਿਆਰ ਹੋ ਗਿਆ ਡਾਢਾ ਜਿਨੂੰ ਵੇਖ ਅੰਗ੍ਰੇਜ਼ ਘਬਰਾਇਆ ਜੀ
ਉਸ ਕਾਬੂ ਕੀਤੇ ਝੋਲੀ ਚੁਕ ਬਹੁਤੇ ਸੰਗਲ ਲੋਭ ਦਾ ਗਲਾਂ ਵਿਚ ਪਾਇਆ ਜੀ

---

*ਅਟਾਰੀ ਵਾਲਾ †ਮਹਾਰਾਣੀ ਜਿੰਦ ਕੌਰਾਂ ‡ਦੇਖੋ ਦਾਸ ਦਾ ਬਣਾਇਆ ਹੋਇਆ ਮਹਾਰਾਜੇ ਦਲੀਪ ਸਿੰਘ ਦਾ ਅਖੀਰਲਾ ਹਾਲ ਲੜੀ ਨੰਬਰ ੧੭

ਵੱਡੇਵੱਡੇ ਕਈ ਉੱਠ ਗੱਦਾਰ ਬਣਗਏ ਵੀਰਾਂ ਵੀਰਾਂ ਦੇਤਾਈਂ ਫਸਾਇਆ ਜੀ
ਪਾ ਪਾ ਬਹਾਨੇ ਫੜ ਲੀਡਰਾਂ ਨੂੰ ਜੇਹਲਾਂ ਵਿਚ ਅੰਗ੍ਰੇਜ਼ ਨੇ ਫਾਹਿਆ ਜੀ
ਲੀਡਰ ਕਾਂਗ੍ਰਸੀ ਸਣੇ ਅਕਾਲੀਆਂ ਨੂੰ ਸੀ ਦਬਾਨ ਦਾ ਹੀਲਾ ਬਣਾਇਆ ਜੀ
ਕੌਮੀ ਲੀਡਰ ਦਬੇ ਅੰਗ੍ਰੇਜ਼ ਤੋਂ ਨ ਦਿਨੋ ਦਿਨ ਆ ਜ਼ੋਰ ਵਧਾਇਆ ਜੀ
ਧੱਕਾ ਮਾਰ ਰਲਵਾਂ ਕਰਤਾਰ ਸਿੰਘਾ ਅੰਗ੍ਰੇਜ਼ ਦਾ ਥੰਮ੍ਹ ਹਿਲਾਇਆ ਜੀ

ਈਸ਼੍ਵਰੀ ਇਮਦਾਦ

ਭਾਰਥ ਵਰਸ਼ ਦੀ ਮਦਦ ਕਰਤਾਰ ਕੀਤੀ ਯੂਰਪ ਵਿਚ ਬੜੇ ਭਾਰੇ ਜੰਗ ਹੋਏ
ਹੋਈਆਂ ਤਾਕਤਾਂ ਲੜ ਕਮਜ਼ੋਰ ਸੱਭੇ ਥਾਂਉਂ, ਥਾਂ ਸਾਰੇ ਮੁਲਕ ਤੰਗ ਹੋਏ
ਵੱਗੀ ਹਵਾ ਆਜ਼ਾਦੀ ਦੀ ਵਿਚ ਦੇਸਾਂ ਆ ਹੋਰ ਦੇ ਹੋਰ ਹੀ ਰੰਗ ਹੋਏ
ਕਾਂਗ੍ਰਸ ਦੀ ਸੁਣੀ ਅਵਾਜ਼ ਹਰ ਥਾਂ ਵੱਡੇ ਮੁਲਕ ਸਾਰੇ ਓਹਦੇ ਸੰਗ ਹੋਏ
ਹਿੰਦੁਸਤਾਨ ਨੂੰ ਕਰੋ ਆਜ਼ਾਦ ਜਲਦੀ ਸਭਨਾਂ ਪਾਸਿਆਂ ਤੋਂ ਇਹੋ ਮੰਗ ਹੋਏ
ਅੰਗ੍ਰੇਜ਼ ਭੀ ਹੋ ਡਾਵਾਂ ਡੋਲ ਗਏ ਓਹ ਵੀ ਅੰਦ੍ਰੋਂ ਰੰਗ ਬੇ ਰੰਗ ਹੋਏ
ਹਿੰਦੁਸਤਾਨ ਛੱਡਨਾ ਮਜਬੂਰ ਹੋ ਗਏ ਕਮਜ਼ੋਰ ਅੰਗਰੇਜ਼ ਦੇ ਅੰਗ ਹੋਏ
ਆਖਰ ਪੱਕੀ ਸਲਾਹ ਵਲਾਇਤ ਦੇਵਿਚ ਛੱਡਨਵਾਸਤੇ ਤਯਾਰ ਕਰ ਢੰਗ ਹੋਏ
ਹੋਰ ਫੇਰੀਆਂ ਕਰਕੇ ਦਿਨ ਮਿਥਿਆ ਲੋਕ ਸੁਣ ਅਚਰਜ ਤੇ ਦੰਗ ਹੋਏ
ਪਰ ਦਿਲ ਨ ਕਰੇ ਕਰਤਾਰ ਸਿੰਘਾ ਉਲਟ ਪੁਲਟ ਵਿਚ ਕਈ ਪ੍ਰਸੰਗ ਹੋਏ

ਅੰਗ੍ਰੇਜ਼ ਦੀਆਂ ਚਾਲਾਂ

ਹਿੰਦ ਵਿਚ ਆਜ਼ਾਦੀ ਦੀ ਲਹਿਰ ਉੱਠੀ ਵੇਖ ਵੇਖ ਅੰਗ੍ਰੇਜ਼ ਘਬਰਾਨ ਲੱਗਾ
ਦੱਬ ਜਾਨ ਜਿਵੇਂ ਹਿੰਦੁਸਤਾਨ ਵਾਲੇ ਕਈ ਤਰਾਂ ਦੇ ਜਾਲ ਵਿਛਾਨ ਲੱਗਾ
ਜਿਵੇਂ ਦੇਸ ਅੰਦਰ ਫੁਟ ਵਧ ਜਾਵੇ ਸੋਚਾਂ ਸਭਨੀ ਪਾਸੀਂ ਦੁੜਾਨ ਲੱਗਾ
ਕੂਟ ਨੀਤੀ ਦੀਆਂ †ਚਾਲਾਂ ਚੱਲ ਕਈ ਹਿੰਦੁਸਤਾਨ ਦੀ ਫੁਟ ਵਧਾਨ ਲੱਗਾ
ਜੇਕਰ ਮੇਰੇ ਹੱਥੋਂ ਹਿੰਦ ਚਲੀ ਜਾਵੇ ਸਾਬਤ ਰਹੇ ਨਾ ਸੋਚਾਂ ਸੁਚਾਨ ਲੱਗਾ
ਇਹਦੇ ਟੁਕੜੇ ਕਰ ਕੇ ਰੱਖ ਜਾਵਾਂ ਟੁੱਟੇ ਤਾਕਤ ਬਣਤ ਬਨਾਨ ਲੱਗਾ
ਇਹ ਬਰਾਆਜ਼ਮ ਟੁੱਟ ਫੁੱਟ ਜਾਵੇ ਕਈ ਘਾੜਤਾਂ ਘੜਨ ਘੜਾਨ ਲੱਗਾ
ਲੜਨਮਰਨ ਆਪੋ ਵਿਚ ਹਿੰਦਵਾਸੀ ਅੜਿਆਪੈਰਰਹੇ ਸਾਡਾਖੁਨਸਾਨ ਲੱਗਾ

---

†ਪਹਿਲਾਂ ਖਾਕਸਾਰ ਚੁੱਕ ਬਨਾ ਦਿਤੇ, ਇਲਾਮਾ ਮਸ਼ਰਕੀ ਲੀਡਰ ਬਣ ਗਿਆ, ਖੁਸ਼ ਕਿਸਮਤੀ ਨੂੰ ਖਾਕਸਾਰਾਂ ਤੇ ਲੀਗੀਆਂ ਵਿਚ ਫੁੱਟ ਪੈ ਗਈ ਤੇ ਅੰਗ੍ਰੇਜ਼ ਨੇ ਲੀਗ ਨੂੰ ਖੁਸ਼ ਕਰਨ ਵਾਸਤੇ ਖਾਕਸਾਰਾਂ ਨੂੰ ਨਾਕਾਮਯਾਬੀ ਦੇ ਰਸਤੇ ਵਿਚ ਸੁਟ ਦਿਤਾ।

ਦੂਜੇ ਮੁਲਕਾਂ ਨੂੰ ਦੱਸਕੇ ਹੋਵਾਂ ਸੱਚਾ ਇਹ ਨਲਾਇਕ ਨੇ ਲਿਖਨ ਬਿਆਨ ਲੱਗਾ
ਇਹ ਆਜ਼ਾਦ ਕੀਤੇ ਲੜ ਮਰਨਗੇ ਜੀ ਹੈਨ ਬੇਇਤਫ਼ਾਕ ਜਤਾਨ ਲੱਗਾ
ਸ੍ਵੈਰਾਜ ਨੂੰ ਇਹ ਨਹੀਂ ਲੈਣ ਜੋਗੇ ਏਸੇ ਤਰ੍ਹਾਂ ਹੀ ਚੰਗੇ ਸੁਨਾਨ ਲੱਗਾ
ਕੋਈ ਛੱਡੂ ਚਚੂੰਧਰ ਕਰਤਾਰ ਸਿੰਘਾ ਜਦੋਂ ਦੇਖੂ ਹਿੰਦ ਹਥ ਚੋਂ ਜਾਨ ਲੱਗਾ

ਮਹਾਤਮਾਂ ਗਾਂਧੀ ਜੀ

ਵਿਚੋਂ ਚਾਲਾਂ ਅੰਗ੍ਰੇਜ਼ ਦੀਆਂ ਕੋਝੀਆਂ ਸਨ ਓਹਮਕਰ ਦੇ ਜਾਲ ਵਛਾਈ ਜਾਂਦਾ
ਏਸ ਤਰਫ ਮਹਾਤਮਾਂ ਗਾਂਧੀ ਹੈਸੀ ਸ਼ਾਂਤਮਈ ਦਾ ਜੰਗ ਵਧਾਈ ਜਾਂਦਾ
ਬਿਨਾ ਖੂਨ ਖਰਾਬੇ ਅੰਗ੍ਰੇਜ਼ ਤਾਂਈ ਕੱਢ ਦੇਣਾ ਹੈ ਕੂਕ ਸੁਨਾਈ ਜਾਂਦਾ
ਬਿਨਾ ਜੰਗ ਅਜ਼ਾਦੀ ਹੈ ਲੈ ਲੈਣੀ ਸ਼ਾਂਤਮਈ ਦੀ ਢਾਲ ਰਖਾਈ ਜਾਂਦਾ
ਸਾਰੇ ਦੂਰ ਦੁਰਾਡਿਆਂ ਦੇਸਾਂ ਉਤੇ ਗਾਂਧੀ ਅਸਰ ਭਲਿਆਈ ਦਾ ਪਾਈ ਜਾਂਦਾ
ਵਡੇ ਦੇਸ ਸਾਰੇ ਝੁਕ ਗਏ ਏਧਰ ਅੰਗ੍ਰੇਜ਼ ਸੀ ਹੌਸਲਾ ਢਾਈ ਜਾਂਦਾ
ਹਿੰਦ ਛੱਡਣ ਉਤੇ ਮਜਬੂਰ ਹੋਇਆ ਢਹਿ ਪਿਆ ਤੇ ਲੱਤ ਅੜਾਈ ਜਾਂਦਾ
ਪਿੱਠ ਲੱਗ ਚਲੀ ਕਰਤਾਰ ਸਿੰਘਾ ਕਲਾ ਬਾਜ਼ੀਆਂ ਫੇਰ ਭੀ ਲਾਈ ਜਾਂਦਾ

ਅੰਗ੍ਰੇਜ਼

ਬੜਾ ਦੂਰ ਅੰਦੇਸ਼ ਅੰਗ੍ਰੇਜ਼ ਭੀ ਸੀ, ਓਸ ਪਹਿਲਾਂ ਹੀ ਹੀਲਾ ਬਨਾ ਛੱਡਿਆ
ਮੁਹੰਮਦ ਅਲੀ ਜਨਾਹ ਨੂੰ ਚਾੜ੍ਹ ਹੱਥੀਂ ਓਹਨੂੰ ਚੰਦਰਾ ਸਬਕ ਪੜ੍ਹਾ ਛੱਡਿਆ
ਜੇ ਕਰ ਸਾਡੇ ਹੱਥੋਂ ਹਿੰਦੁਸਤਾਨ ਜਾਵੇ ਤੂੰ ਅੜ ਜਾਂਈ ਇਹ ਜਤਾ ਛੱਡਿਆ
ਹਿੰਦੁਸਤਾਨ ਦੇ ਥਾਂ ਪਾਕਸਤਾਨ ਬਣ ਜਾਏ ਰੌਲਾ ਪਾ ਦੱਈਂ ਤੂੰ ਸਿਖਾ ਛੱਡਿਆ
ਅਸੀਂ ਕਰਾਂਗੇ ਮੱਦਦ ਅਖੀਰ ਤੋੜੀਂ ਘਬਰਾਈਂ ਨ ਭੂਏ ਚੜ੍ਹਾ ਛੱਡਿਆ
ਤੂੰ ਡਰੀਂ ਨ ਕਾਂਗ੍ਰਸੀ ਰੌਲਿਆਂ ਤੋਂ ਦੇਸ ਅੰਦਰੇ ਅੰਦਰ ਵੰਡਾ ਛੱਡਿਆ
ਤੈਨੂੰ ਬਹੁਤ ਕੁਝ ਅਸੀਂ ਦੇ ਜਾਵਾਂਗੇ ਜੀ ਬੀਜ ਜ਼ਹਿਰ ਦਾ ਬੀਜ ਬਿਜਾ ਛੱਡਿਆ
ਲਗਾ ਓਸਨੂੰ ਫਲ ਕਰਤਾਰ ਸਿੰਘਾ ਜਿਸ ਦੇਸ ਬਰਬਾਦ ਕਰਾ ਛੱਡਿਆ

ਦੁਪਾਸੇ

ਓਧਰ ਮਿਸਟਰ ਜਨਾਹ ਨੂੰ ਚੁੱਕ ਹੈਸੀ ਛਡ ਹਿੰਦ, ਬੋਲਾ * ਪਾਕਸਤਾਨ ਆਖੇ
ਹਿੰਦੁਸਤਾਨ ਸਾਰਾ ਪਾਕਸਤਾਨ ਹੋ ਜਾਏ ਕਰ ਲੈਣਾ ਹੈ ਨਾਲ ਗੁਮਾਨ ਆਖੇ
ਏਧਰ ਕਾਂਗ੍ਰਸ ਅਤੇ ਅਕਾਲੀ ਦਲ ਭੀ ਰਹਿਆ ਖੰਡ ਸਾਡਾ ਹਿੰਦੁਸਤਾਨ ਆਖੇ
ਭਾਰਥ ਵਰਸ਼ ਨੂੰ ਟੋਟੇ ਨਹੀ ਹੋਣ ਦੇਣਾ ਪਾਕਸਤਾਨ ਕਿਮ ਬਣੇ ਜਹਾਨ ਆਖੇ

---

*ਲੀਗ ਨੇ ਲਾਹੌਰ ਵਿਚ ੧੯੪੦ ਨੂੰ ਰੈਜ਼ੂਲੇਸ਼ਨ ਪਾਸ ਕਰਕੇ ਪਾਕਸਤਾਨ ਦਾ ਪ੍ਰਚਾਰ ਕਰਨਾ ਅਰੰਭ ਕਰ ਦਿਤਾ।

ਤੁਸਾਂ ਝੁਕ ਜਾਣਾ ਹੈ ਜਨਾਹ ਅੱਗੇ ਰੋਂਦੀ ਕਿਸਮਤ ਵਿਚ ਅਸਮਾਨ ਆਖੇ
ਹਠੀ ਬੜਾ ਜਨਾਹ ਕਰਤਾਰ ਸਿੰਘਾ ਸਮਝਦਾਰ ਹਰ ਇਕ ਜ਼ੁਬਾਨ ਆਖੇ

ਸਭੇ ਕੋਸ਼ਸ਼ਾਂ ਬੇਅਰਥ ਗਈਆਂ

ਕਈਵਾਰੀ ਵਲੈਤ ਵਿਚ ਹੋਈ ਚਰਚਾ ਹਿੰਦੁਸਤਾਨ ਆਜ਼ਾਦ ਕਰਾਇਆ ਜਾਵੇ
ਨੌ ਆਬਾਦੀਆਂ ਦਾ ਦਰਜਾ ਏਸ ਤਾਂਈ ਭਲਮਾਨਸੀ ਨਾਲ ਦਿਵਾਇਆ ਜਾਵੇ
ਕਈ ਵਾਰ ਕਮਿਸ਼ਨ ਚੱਲ ਆਵੇ ਸਿਰੇ ਇਹ ਸਵਾਲ ਚੜ੍ਹਾਇਆ ਜਾਵੇ
ਮੁਸਲਿਮਲੀਗ ਤੇ ਕਾਂਗ੍ਰਸ ਵਿਚ ਬਹਿਕੇ ਦੋਹਾਂ ਧਿਰਾਂ ਦੇ ਤਾਂਈਮਨਾਇਆ ਜਾਵੇ
ਮਿਸਟ੍ਰਕ੍ਰਿਪਸ ਤੇ ਵੇਵਲਜਹੇ ਬਹੁਤੇ ਚਾਹੁੰਦੇ ਰਹੇ ਝਗੜਾ ਨਿਪਟਾਇਆ ਜਾਵੇ
ਫੇਅਲ ਹੁੰਦੇ ਰਹੇਸਾਰੇ ਕਰਤਾਰਸਿੰਘਾਕੰਡਾ ਚੋਭਿਆ ਕਿਵੇਂ ਪੁਟਾਇਆ ਜਾਵੇ

ਮਿਸਟਰ ਜਨਾਹ ਕਿਸੇ ਆਸ ਤੇ ਹਰ ਗੱਲੇ ਅੜੀ ਕਰਦਾ ਸੀ

ਹਫ਼ਤਾ ਵਾਰ †ਅਖਬਾਰ ਇਕ ਲੰਡਨੀ ਨੇ ਏਸ ਗੱਲ ਤੇ ਰੋਸ਼ਨੀ ਪਾਈ ਵੱਡੀ
ਨਾਲ ਕਾਂਗ੍ਰਸ ਮਿਸਟ੍ਰ ਜਨਾਹ ਜਿਹੜੀ ਹਰ ਗੱਲ ਵਿਚ ਅੜੀ ਵਧਾਈ ਵੱਡੀ
ਕਿਸੇਤਰ੍ਹਾਂ ਸਮਝੋਤਾ ਓਹਨਹੀਂਕਰਦਾਓਹਦੇ ਦਿਲਵਿਚ ਆਸ ਸਮਾਈ ਵੱਡੀ
ਮਿਸਟ੍ਰ ਚਰਚਲ ਸ਼ਾਇਦ ਅੱਗੇ ਆ ਜਾਵੇ ਜਿਸ ਮੁਢ ਤੋਂ ਪੱਟੀ ਪੜ੍ਹਾਈ ਵੱਡੀ
ਕਾਮਯਾਬ ਮੈਂ ਹੋ ਜਾਂ ਆਪਣੇ ਥਾਂ ਪਾਕਸਤਾਨ ਦੀ ਆਸ ਰਖਾਈ ਵੱਡੀ
ਏਸ ਆਸਦੇ ਉਤੇ ਕਰਤਾਰ ਸਿੰਘਾ ਲੱਤ ਹਰ ਸਮਝੋਤੇ ਅੜਾਈ ਵੱਡੀ

ਕਾਂਗ੍ਰਸ ਦੀ ਫਰਾਖ਼ ਦਿਲੀ

ਕਾਂਗ੍ਰਸ ਕਰਦੀ ਰਹੀ ਫਰਾਖ ਦਿਲੀ ਸੀ ਰਿਆਇਤਾਂ ਬਹੁਤ ਦਿਵਾਂਦੀ ਰਹੀ
ਕਾਂਗ੍ਰਸ ਜਯੋਂਜਯੋਂ ਰਹੀ ਭਲਮਾਨਸੀ ਵਿਚ ਹਿਰਸਵਧ ਜਨਾਹ ਦੀ ਜਾਂਦੀ ਰਹੀ
ਓਹ ਜਿਉਂਜਿਉਂ ਅੱਡਦਾ ਮੂੰਹ ਰਿਹਾ ਕਾਂਗ੍ਰਸ ਲੱਡੂ ਉਹਦੇ ਮੂੰਹ ਪਾਂਦੀ ਰਹੀ
ਓਹ ਹੋਰ ਮੂੰਹ ਨੂੰ ਚੋੜਾ ਗਿਆ ਕਰਦਾ ਭਲਮਾਨਸੀ ਪੈਰ ਹਟਾਂਦੀ ਰਹੀ
ਕਈ ਝਗੜੇ ਖੜੇ ਸੀ ਕਰ ਦੇਂਦਾ ਪੈਰ ਚਾਲ ਫ਼ਿਰੰਗ ਅੜਾਂਦੀ ਰਹੀ
ਗਾਂਧੀ ਜੀ ਭੀ ਓਹਨੂੰ ਸਮਝਾ ਥੱਕੇ ਅੜੀ ਓਸ ਦੀ ਕੌਮ ਗਵਾਂਦੀ ਰਹੀ
ਕੋਈ ਫੈਸਲਾ ਸਿਰੇ ਨ ਚੜ੍ਹਨ ਦੇਂਦਾ ਸਿਰ ਪਾਰਲੀਮੈਂਟ ਖਪਾਂਦੀ ਰਹੀ
ਉਸਤਾਨੀ ਅੰਗ੍ਰੇਜ਼ ਕਰਤਾਰ ਸਿੰਘਾ ਓਹਨੂੰ ਨਵੇਂ ਨਿੱਤ ਸਬਕ ਪੜ੍ਹਾਂਦੀ ਰਹੀ

ਵਾਕ ਕਵੀ

ਏਸ ਗੱਲ ਉਤੇ ਝੇੜੇ ਬਹੁਤ ਹੋਏ ਅੰਗ੍ਰੇਜ਼ਾਂ ਅਤੇ ਹਿੰਦੁਸਤਾਨੀਆਂ ਦੇ
ਕਾਨਫ੍ਰੰਸਾਂ ਹੋਈਆਂ ਗੋਲ ਮੇਜ਼ਾਂ ਕਈ ਰਸਤੇ ਢੂੰਡਦੇ ਰਹੇ ਆਸਾਨੀਆਂ ਦੇ

†ਨਿਊ ਸਟੇਟਸ ਮੈਨ ਐਡਨੇਸ਼ਨ।

ਚੱਲ ਆਏ ਕਮਿਸ਼ਨ ਵਲੈਤ ਵਿਚੋਂ ਕਰਨ ਫੈਸਲੇ ਖਿੱਚਾਂ ਪੁਰਾਨੀਆਂ ਦੇ
ਆਪੇ ਪਾ ਗੰਢਾਂ ਆਪੇ ਆਉਣ ਖੋਲਣ ਔਖੇ ਭੇਦ ਪਾਣੇ ਕਾਰਸਤਾਨੀਆਂ ਦੇ
ਵਿਚੋਂ ਸਾਫ ਅੰਗ੍ਰੇਜ਼ਾਂਦੀ ਨੀਤਨਹੀਂ ਸੀ ਨਕਸ਼ੇ ਖਿਚਦੇਗ਼ਲਤ ਬਿਆਨੀਆਂ ਦੇ
ਸਿਰੇ ਗੱਲ ਨ ਚੜ੍ਹੀ ਕਰਤਾਰ ਸਿੰਘਾ ਔਖੇ ਭੇਦ ਗੱਲਾਂ ਦਰਮਯਾਨੀਆਂ ਦੇ

ਮੇਰੀ ਰਾਏ

ਲਾਭ ਕੁਝ ਨਹੀਂ ਏਥੇ ਲਿਖਾਂ ਜੇਕਰ ਹਾਲ ਲੰਮੇ ਕਾਨੂੰਨਾਂ ਦੇ ਧੰਦਿਆਂ ਦੇ
ਔਖੇ ਖੋਲਨੇ ਸਿੱਧਿਆਂ ਸਾਦਿਆਂ ਲਈ ਕੁੰਡੇ ਅੜੇ ਹੋਏ ਗੋਰਖ ਧੰਦਿਆਂ ਦੇ
ਭਰੀਆਂਪਈਆਂਅਖਬਾਰਾਂਤੇ ਪੁਸਤਕਾਂਕਈਖਿੱਚੇ ਨਕਸ਼ੇਚੰਗਿਆਂ ਮੰਦਿਆਂ ਦੇ
ਔਖੇ ਪਾਉਣੇ ਹੈਨ ਕਰਤਾਰ ਸਿੰਘਾ ਭੇਦ ਨੀਤ ਦੇ ਵਜਿਆਂ ਜੰਦਿਆਂ ਦੇ

ਮੇਰੀ ਬੇਨਤੀ

ਹੈ ਮੁਢੋਂ ਓਹੋ ਜੇਹੀ ਲਿਖਤ ਮੇਰੀ ਜਿਨੂੰ ਪੜੇ ਅਨਪੜੇ ਭਰਾ ਸਮਝਨ
ਕਵਿਤਾਵਿਚ ਜੇ ਲਿਖਾਂ ਮੈਂ ਓਹੋ ਝੇੜੇ ਓਹਨਾਂਤਾਈਂਸਿਆਣੇ ਦਾਨਾਅ ਸਮਝਨ
ਹੂ ਬ ਹੂ ਬੈਂਤਾਂ ਵਿਚ ਲਿਖਨ ਔਖੇ ਇਹ ਭੇਦ ਲਿਖਾਰੀ ਸਫਾ ਸਮਝਨ
ਸੌਖੇ ਖ਼ੂਨੀ ਪ੍ਰਸੰਗ ਕਰਤਾਰ ਸਿੰਘਾ ਲਿਖਾਂ ਪੜ੍ਹਨ ਵਾਲੇ ਦਿਲ ਲਾ ਸਮਝਨ

ਅਸਲ ਗੱਲ

ਜਿਹੜੇ ਹਿੰਦ ਦੇ ਵਿਚ ਅੰਗ੍ਰੇਜ਼ ਹੈਸਨ ਓਹ ਚਾਹੁੰਦੇ ਸਨ ਪੈਰ ਅੜਾਈ ਰੱਖੀਏ
ਮਿਸਟ੍ਰ ਚਰਚਲ ਦੀ ਪਾਰਟੀਰਹੀ ਚਾਹੁੰਦੀ ਹੇਠ ਹਿੰਦੁਸਤਾਨਦਬਾਈ ਰੱਖੀਏ
ਜ਼ੁੰਮੇਵਾਰਜੋ ਪਾਰਲੀਮੈਂਟਅੰਦਰ ਮਰਜ਼ੀ ਓਹਨਾਂ ਦੀ ਖੱਪਕਿਉਂ ਪਾਈ ਰੱਖੀਏ
ਦੁਨੀਆਂ ਸਾਰੀ ਉੱਠਕੇ ਮਗਰ ਪੈਗਈ ਹਿੰਦ ਕਿਵੇਂ ਗੁਲਾਮ ਬਨਾਈ ਰੱਖੀਏ
ਹਿੰਦੁਸਤਾਨ ਦੀ ਤਾਕਤ ਹੈ ਵੱਡੀ ਗੰਢ ਓਸ ਦੇ ਨਾਲ ਗੰਢਾਈ ਰੱਖੀਏ
ਭਲਮਾਨਸੀ ਨਾਲ ਕਰਤਾਰ ਸਿੰਘਾ ਜੇ ਕਰ ਛੱਡੀਏ ਤੇ ਮਿਤ੍ਰਤਾਈ ਰੱਖੀਏ

ਅਖੀਰੀ ਫ਼ੈਸਲਾ

ਕਿਸੇ ਤਰ੍ਹਾਂ ਨ ਮੁੱਕਦੀ ਗੱਲ ਦਿੱਸੀ ਝੇੜਾ *ਪਾਰਲੀਮੈਂਟ ਮੁਕਾਨ ਦੇ ਲਈ
ਮੁਸਲਿਮਲੀਗ ਨੂੰ ਨਜ਼ਰਅੰਦਾਜ਼ਕਰਕੇ ਫਾਹਅਪਣੇਗਲ ਚੋਂਲਾਹਨ ਦੇ ਲਈ
ਢਾਂਚਾਆਰਜ਼ੀਹਕੂਮਤਦਾ ਘੜ ਦਿਤਾ ਪੱਲਾ ਦੁਨੀਆਂ ਪਾਸੋਂ ਛੁਡਾਨ ਦੇ ਲਈ
ਆਖ਼ਰ ਕਾਂਗਰਸ ਨੂੰ ਦਾਹਵਤ ਦੇ ਦਿਤੀ ਹਕੂਮਤ ਦਾ ਕੰਮ ਚਲਾਨ ਦੇ ਲਈ
ਉੱਨੀ ਸੌ ਛਿਤਾਲੀ ਅਗਸਤ ਦਸਵੀਂ ਕਰ ਦਿਤਾ ਐਲਾਨ ਸੁਨਾਨ ਦੇ ਲਈ
ਕਾਂਗ੍ਰਸ ਲਏ ਸੰਭਾਲ ਕਰਤਾਰਸਿੰਘਾ ਰਾਜ ਬਣਤਰ ਨਵੀਂ ਬਨਾਨ ਦੇ ਲਈ

*ਵਲਾਇਤ ਵਿਚਲੀ।

ਲੀਗੀਆਂ ਦੀ ਸ਼ਰਾਰਤ

ਕਾਂਗ੍ਰਸ ਹਥ ਹਕੂਮਤ ਦੀ ਵਾਗ ਆਵੇ ਨ ਲੀਗੀਆਂ ਤਾਈਂ ਸੁਖਾਇਆ ਜੀ
ਸ਼ਾਮਲ ਹੋਣਾ ਅਸੈਂਬਲੀ ਵਿਚ ਨਾਹੀਂ ਓਹਨਾਂ ਫੈਸਲਾ ਇਹ ਕਰਾਇਆ ਜੀ
ਕਾਨੂੰਨਘੜਨੀ ਸਭਾਵਿਚੋਂ ਵਖਰਹਿਨਾ ਓਹਨਾਂਵਖਰਾ ਡੌਰੂ ਵਜਾਇਆ ਜੀ
ਨ ਖੇਡਾਂਗੇ ਅਸੀਂ ਕਰਤਾਰ ਸਿੰਘਾ ਖੇਡਨ ਦਿਆਂਗੇ ਨਹੀਂ, ਸੁਨਾਇਆ ਜੀ

ਤਥਾ

ਚੋਣ ਹੋਣੀ ਪੰਜਾਬ ਅਸੈਂਬਲੀ ਦੀ ਅਸੀਂ ਵਖ ਵਜ਼ਾਰਤ ਬਨਾ ਲਾਂ ਗੇ
ਕਬਜ਼ਾ ਕਰਾਂਗੇ ਸਾਰੇ ਪੰਜਾਬ ਉੱਤੇ ਪਾਕਸਤਾਨ ਦਾ ਝੰਡਾ ਝੁਲਾ ਲਾਂ ਗੇ
ਸਾਨੂੰ ਨਹੀਂ ਪਰਵਾਹ ਅਕਾਲੀਆਂ ਦੀ ਅਤੇ ਕਾਂਗ੍ਰਸ ਤਈਂ ਝੁਕਾ ਲਾਂ ਗੇ
ਜ਼ੋਰ ਪਾ ਕੋਲੀਸ਼ਨ ਪਾਰਟੀ ਦੇ ਮੁਸਲਿਮ ਮੈਂਬਰ ਸਾਰੇ ਮਿਲਾ ਲਾਂ ਗੇ
ਗੜੀ ਗਰੁੱਪ ਬੰਦੀ ਅਸਾਂ ਮੰਨਣੀ ਨਹੀਂ ਇਸਲਾਮ ਦਾ ਡੰਕਾ ਵਜਾ ਲਾਂ ਗੇ
ਸਾਡੇ ਵਲ *ਅੰਗਰੇਜ਼ ਕਰਤਾਰ ਸਿੰਘਾ ਜੋ ਮਰਜ਼ੀ ਕਰ ਕਰਾ ਲਾਂ ਗੇ

ਵੈਰ ਦਾ ਬੀਜ

ਮੁਸਲਿਮਲੀਗ ਇਸਗੱਲ ਤੋਂ ਚਿੜ ਗਈ ਓਸ ਦੇਸਅੰਦਰ ਰੌਲਾ ਪਾ ਦਿਤਾ
ਸਾਰਾ ਪਾਕਸਤਾਨ ਬਨਾ ਲੈਣਾ ਵਧੂ ਦੀਨ ਇਸਲਾਮ ਜਤਾ ਦਿਤਾ
ਝੰਡਾ ਦੀਨ ਇਸਲਾਮ ਦਾ ਝੁੱਲੂ ਹਰ ਥਾਂ ਕਾਫ਼ਰ ਕਰਨੇ ਖਤਮ ਸੁਨਾ ਦਿਤਾ
ਦਿਤੀ ਅੱਗ ਭੜਕਾ ਵਿਚ ਹਿੰਦ ਦੇ ਜੀ ਵੈਰ ਜਨਤਾ ਵਿਚ ਵਧਾ ਦਿਤਾ
ਮੁਸਲਿਮ, ਗੈਰ ਮੁਸਲਿਮ ਵਖੋ ਵਖ ਕਰਕੇ ਇਕ ਦੂਜੇ ਨੂੰ ਵੈਰੀ ਬਨਾ ਦਿਤਾ
ਵਿੱਚੇ ਵਿੱਚ ਸਲਾਹਾਂ ਪੱਕ ਗਈਆਂ ਇਉਂ, ਕਰਨਾ ਸਬਕ ਪੜ੍ਹਾ ਦਿਤਾ
ਵੰਡਾਂ ਪਾ ਲਈਆਂ ਆਪੇ ਦੇਸ ਦੀਆਂ ਹਿੰਦੁਸਤਾਨ ਨੂੰ ਦਿਲੋਂ ਮਿਟਾ ਦਿਤਾ
ਸਿੱਟਾ ਨਿਕਲਿਆ ਬੁਰਾ ਕਰਤਾਰ ਸਿੰਘਾ ਚੰਗਿਆੜਾ ਅੰਗਰੇਜ਼ ਸੁਟਾ ਦਿਤਾ

ਮੁਸਲਿਮ ਲੀਗੀ ਪਰਚਾਰ

ਰੋਕਟੋਕ ਤਾਂ ਕੋਈਕਰਨਵਾਲਾ ਨਹੀਂਸੀ ਲੀਗੀਹਰਥਾਂਸੀਭੜਥੂਪਾਨਲੱਗ ਪਏ
ਸਾਰਾ ਪਾਕਸਤਾਨ ਬਣਾ ਲੈਣਾ ਖੁਲਮ ਖੁਲ੍ਹੇ ਹਰ ਥਾਂ ਸੁਨਾਨ ਲੱਗ ਪਏ
ਪਾਕਸਤਾਨ ਰਹੇ ਜ਼ਿੰਦਾਬਾਦਸਾਡਾ †ਨਾਹਰੇ ਕਢ ਜਲੂਸ ਲਗਾਨਲੱਗ ਪਏ
ਹੋ ਜਾਣਾ ਇਸਲਾਮਦਾਰਾਜ ਸਾਰੇ ਚਾੜ੍ਹ ਲੀਗੀ ਨਿਸ਼ਾਨ ਝੁਲਾਨ ਲੱਗ ਪਏ
ਜ਼ਬਰਦਸਤੀ ਕਰਨਾ ਰਾਜ ਹਿੰਦ ਤੇ ਗੈਰਮੁਸਲਿਮਾਂ ਤਾਈਂ ਦਬਾਨ ਲੱਗ ਪਏ

---

*ਗਵਰਨਰ ਪੰਜਾਬ, ਸਰ ਈਵਨ ਜੈਨਕਨਜ਼।

†ਪਾਕਸਤਾਨ ਜ਼ਿੰਦਾ ਬਾਦ (ਨਹਿਰੂ ਕੇ ਕਾਟ ਕੇ ਨਾਕ ਔਰ ਕਾਨਾਲੇਕੇ ਰਹੇਂਗੇ ਹਿੰਦੁਸਤਾਨ)।

ਜ਼ਹਿਰ ਲੀਡਰਾਂ ਸਾਰੇ ਫੈਲਾ ਦਿਤਾ ਗੁੰਡੇ ਉਠ ਕਾਨੂੰਨ ਤੁੜਾਨ ਲੱਗ ਪਏ
ਤਾਕਤਹੈ ਇਸਲਾਮਦੀਬਹੁਤਭਾਰੀ ਰਖਣਦੂਰ ਤੇੜੀਇਉਂ ਧਿਆਨ ਲੱਗ ਪਏ
*ਗੁਪਤ ਪ੍ਰਗਟ ਲੀਡਰ ਪ੍ਰਚਾਰ ਕਰਕੇ ਬੜਾ ਮਜ਼੍ਹਬੀ ਜੋਸ਼ ਵਧਾਨ ਲੱਗ ਪਏ
ਸਾਡੀਪਿੱਠਤੇ ਹਥ ਅੰਗ੍ਰੇਜ਼ਦਾ ਏ ਕੋਈ ਨਹੀਂ ਖ਼ਤਰਾ ਇਹ ਸੁਨਾਨ ਲੱਗ ਪਏ
ਕਈਆਂਹੀਲਿਆਂਨਾਲਕਰਤਾਰਸਿੰਘਾਲੜੀ ਅਮਨਦੀਤੋੜਨਤੁੜਾਨਲੱਗਪਏ

ਲੀਗੀਆਂ ਦੀ ਹੋਰ ਚਾਲ

ਏਸ ਚਾਲ ਤੇ ਲੀਗੀਆਂ ਅਮਲਕੀਤਾ ਉਤੇ ਹਿੰਦੂਆਂ ਦਹਿਸ਼ਤ ਫੈਲਾਈ ਜਾਵੇ
ਲੁੱਟਾਂ ਮਾਰਾਂ ਦੇ ਗਰਮ ਬਾਜ਼ਾਰ ਕਰਕੇ ਹਿੰਦੂ ਖਲਕਤ ਸਾਰੀ ਡਰਾਈ ਜਾਵੇ
ਗੁਪਤ ਪ੍ਰਗਟ ਜਿਵੇਂ ਕਿਵੇਂ ਹੋ ਸੱਕੇ ਛੁਰੇ ਬਾਜ਼ੀ ਦੀ ਕਾਰ ਚਲਾਈ ਜਾਵੇ
ਕਾਰੀਗਰਾਂ ਨੂੰ ਚੁਕ ਕੇ ਲਾਇਆ ਏਧਰ ਚਾਕੂ ਛੁਰੇ ਤਾਦਾਦ ਵਧਾਈ ਜਾਵੇ
ਜਿਸ ਥਾਂ ਘਾਟਾ ਏਸ ਚੀਜ਼ ਦਾ ਹੋਏ ਓਸ ਥਾਂ ਇਮਦਾਦ ਪੁਚਾਈ ਜਾਵੇ
ਛੁਰੇ ਬਾਜ਼ੀ ਦੀ ਹੁੰਦੀ ਸਿਖਲਾਈ ਰਹੀ ਚੱਲੇ ਜਿਸ ਤੇ ਜਿੰਦ ਮੁਕਾਈ ਜਾਵੇ
ਫੈਲ ਗਈ ਇਹ ਦੇਸਵਿਚ ਲਹਿਰਸਾਰੇ ਝੱਬ ਕਹਿਰ ਦੀ ਹੋਲੀ ਮਚਾਈ ਜਾਵੇ
ਲੀਗੀ ਸੋਚਦੇ ਰਹੇ ਕਰਤਾਰ ਸਿੰਘਾ ਕਾਮਯਾਬੀ ਹੁਣ ਕਰ ਦਿਖਾਈ ਜਾਵੇ

ਛੁਰੇ ਬਾਜ਼ੀਆਂ ਤੇ ਅੱਗਾਂ

ਉੱਨੀ ਸੌ ਛਿਤਾਲੀ †ਅਗਸਤ ਸੋਲਾਂ ਇਕ ਦਮ ਅਧਮੂਲ ਮਚਾਇਆ ਜੀ
ਬੰਗਾਲ ਬੰਬਈ ਕਲਕੱਤੇ ਅੰਦਰ ਭਾਰਾ ਲੀਗੀਆਂ ਸ਼ੋਰ ਉਠਾਇਆ ਜੀ
ਅੱਗਾਂ ਲਾਉਣੀਆਂ ਮਾਰਨੇ ਛੁਰੇ ਚਾਕੂ ਡਰ ਕੜੇ ਕਾਨੂੰਨ ਦਾ ਲਾਹਿਆ ਜੀ
ਬੇਗੁਨਾਹਾਂ ਉਤੇ ਛੁਰੇ ਚਲ ਪਏ ਅਨਭੋਲਾਂ ਨੂੰ ਮਾਰ ਮੁਕਾਇਆ ਜੀ
ਸਾਰੇ ਫੈਲ ਗਈਆਂ ਗੱਲਾਂ ਦੇਸ ਅੰਦਰ ਅੱਗਾਂ ਕਤਲਾਂ ਮੁਲਕ ਡਰਾਇਆ ਜੀ
ਗੁੰਡੇ ਕਰਨ ਵਧੀਕੀਆਂ ਬਹੁਤਲਗਪਏ ਭਲਿਆਂਮਾਨਸਾਂਤੇਡਰਛਾਇਆ ਜੀ
ਇਕ ਸਦੀ ਅੰਗਰੇਜ਼ ਨੇ ਰਾਜਕੀਤਾ ਕਿਸੇ ਸਿਰ ਨਹੀਂ ਸੀ ਉਕਸਾਇਆ ਜੀ
ਮਾਰ ਧਾੜ ਖੁੱਲੀ ਹੁਣ ਹੋਣ ਲੱਗੀ ਲੋਕਾਂ ਡਰ ਹਕੂਮਤ ਦਾ ਲਾਹਿਆ ਜੀ
ਓਹੋ ਪੁਲਸ ਤੇ ਓਹੋ ਹੀ ਮਿਲਟ੍ਰੀ ਸੀ ਖੌਫ ਗੁੰਡਿਆਂ ਉੱਕਾ ਗਵਾਇਆ ਜੀ
ਚਾਹੁੰਦੀਇਹੋ ਹਕੂਮਤ ਕਰਤਾਰਸਿੰਘਾ ਨਹੀਂਸੀ ਸ਼ੋਰਸ਼ ਤਈਂ ਮਿਟਾਇਆ ਜੀ

---

*ਜਦੋਂ ਕਾਂਗ੍ਰਸੀ ਲੀਡਰ ਜੇਹਲਾਂ ਵਿਚ ਸਨ, ਮੌਕਾ ਤਾੜਕੇ ਲੀਗੀਆਂ ਨੇ ਕਾਫ਼ੀ ਤਿਆਰੀਆਂ ਕਰ ਲਈਆਂ ਸਨ,ਮੁਸਲਮਾਨੀ ਰਿਆਸਤਾਂ ਤੇ ਸਰਹੱਦੀ ਕੌਮ ਪ੍ਰਸਤਾਂ ਨੇ ਲੀਗ ਨੂੰ ਕਾਫੀ ਇਮਦਾਦ ਪੁਚਾਈ ਸੀ।

†੩੨ ਸਾਉਣ ੨੦੦੩ ਬਿਕ੍ਰਮੀ।

੧ ਸਤੰਬਰ ੧੯੪੬ ਨੂੰ ਕਾਂਗਰਸ ਨੇ ਆਰਜ਼ੀ ਹਕੂਮਤ ਦਾ ਚਾਰਜ ਲੈ ਲਿਆ

ਆਖਰ ਪਾਰਲੀਮੈਂਟ ਨੇ ਸੋਚ ਕਰ ਕੇ ਰਾਜ ਕਾਂਗਰਸ ਹਥ ਫੜਾਇਆ ਜੀ
ਕਾਂਗਰਸ ਸਾਰੇ ਅਖਤਿਆਰ ਸੰਭਾਲ ਲਏ ਰਾਜਬਣਤਰ ਤਈਂਚਲਾਇਆ ਜੀ
ਸਿਰ ਤੇ ਰਹੀ ਅੰਗਰੇਜ਼ਦੀ ਵਾਇਸਰਾਈ ਬਾਕੀਕੰਮ ਸਭ ਵੰਡਵੰਡਾਇਆ ਜੀ
ਲੀਗ ਰਹਿ ਗਈ ਵੇਖਦੀ ਮੂੰਹ ਵੱਲੇ ਸੀ ਜਨਾਹ ਬਹੁਤਾ ਘਬਰਾਇਆ ਜੀ
ਓਹਸਬਕ ਅੰਗਰੇਜ਼ ਤੇ ਹਿਹਾਟੁਰਿਆ ਪੈਰ ਕਿਤੋਂ ਨ ਪਿਛਾਂਹ ਹਟਾਇਆ ਜੀ
ਰਾਜ ਬਣਤਰ ਵਿਚ ਨਹੀਂ ਮੂਲ ਰਲਨਾ ਡੌਰੂ ਵਖਰਾ ਓਸ ਵਜਾਇਆ ਜੀ
ਬਿਨਾ ਪਾਕਸਤਾਨ ਬਨਾਇਕੇਜੀ ਬਣਤਰ ਬਣਨਨਹੀਂ ਦੇਣੀ ਸੁਨਾਇਆ ਜੀ
ਆਜ਼ਾਦੀ ਦੇ ਵਿਚ ਕਰਤਾਰ ਸਿੰਘਾ ਰੋੜਾ ਸਖਤਾ ਓਸ ਅਟਕਾਇਆ ਜੀ

ਵਾਕ ਕਵੀ

ਕਾਂਗ੍ਰਸ ਹਥ ਹਕੂਮਤਦੀ ਵਾਗਆਈ ਮੁਸਲਿਮਲੀਗਡਾਢੀਅਵਾਜ਼ਾਰ ਹੋ ਗਈ
ਅੜੀਆਂ ਵਿਚ ਖਾਧਾ ਧੋਖਾ ਸੋਚਿਓ ਸੂ ਹਾਇ ਕਾਂਗ੍ਰਸ ਖੁਦ ਮੁਖਤਾਰ ਹੋ ਗਈ
ਭਲਮਾਨਸੀ ਨੂੰ ਛਿੱਕੇ ਟੰਗਕੇ ਜੀ ਓਹਤਾਂ ਕਪੜਿਆਂਤੋਂ ਝੱਟਬਾਹਰ ਹੋ ਗਈ
ਕਰਨੇ ਜ਼ੁਲਮ ਤੇ ਖੂਨ ਤਸ਼ੱਦਦਾਂ ਤੇ ਰਾਕਸ਼ ਪੁਣੇ ਦੇ ਲਈ ਤੱਯਾਰ ਹੋ ਗਈ
ਲੀਗ ਸਮਝਦੀ ਸੀ ਸਾਨੂੰ ਡੱਕਣਾ ਕਿਸ ਲੈਣਾ ਪਾਕਸਤਾਨ ਹੁਸ਼ੱਯਾਰ ਹੋ ਗਈ
ਡੱਕਣ ਵਾਲੇ ਡੱਕ ਲੈਣ ਕਰਤਾਰਸਿੰਘਾ ਭੂਹੇ ਲੀਗ ਆ ਵਿਚ ਹੰਕਾਰ ਹੋ ਗਈ

ਦੇਸ ਵਿਚ ਗੁੰਡੇ ਬਾਜ਼ੀ ਵਧ ਗਈ

ਜੇਕਰ ਚਾਹੁੰਦੀ ਹਕੂਮਤ ਦਬਾ ਲੈਂਦੀ ਓਸ ਉਂਕੀ ਰੱਖੀ ਢਿੱਲੀਚਾਲ ਸੀ ਜੀ
ਹੈਸੀ ਮੁਸਲਿਮਪੋਲੀਸ ਦਾ ਬਹੁਤਹਿੱਸਾ ਉਹਗੁੰਡਿਆਂ ਦੇ ਰਲੀ ਨਾਲ ਸੀ ਜੀ
ਵਾੜਾਂ ਖੇਤੀਆਂ ਨੂੰ ਖਾਣ ਉੱਠਪਈਆਂ ਭੈੜੀਚੱਲਪਈਬੁਰੀ ਕੁਚਾਲ ਸੀ ਜੀ
ਅੱਗਾਂ ਲਗਦੀਆਂ ਰੋਜ਼ ਤੇ ਛੁਰੇ ਚਲਦੇ ਸੱਕੀ ਤਾਕਤ ਉੱਕੀ ਨ ਟਾਲ ਸੀ ਜੀ
ਧੀਆਂ ਭੈਣਾਂ ਦੀਆਂ ਪਤਾਂ ਵਿਚ ਖਤਰੇ ਆਪੋ ਆਪਣੀ ਪਈ ਸੰਭਾਲ ਸੀ ਜੀ
ਅੱਗ ਵਿਚ ਕਲਕੱਤੇ ਦੇ ਜਾ ਪਹੁੰਚੀ ਹਕੂਮਤਮੁਸਲਿਮ ਵਿਚ ਬੰਗਾਲ ਸੀ ਜੀ
ਓਧਰ ਗੁੰਡਪੁਣਾ ਜ਼ੋਰ ਫੜ ਗਿਆ ਦਿਤੇ ਸਤੇਆਂ ਦੇ ਸਤ ਗਾਲ ਸੀ ਜੀ
ਲੁਟਮਾਰ †ਕਲਕੱਤੇਵਿਚ ਹੋਣ ਲਗੀ ਖੂਨੋਂਸ਼ਹਿਰਹੋਇਆ ਰੰਗਲਾਲ ਸੀ ਜੀ
ਲੋਕ ਛਡ ਕਲਕੱਤੇ ਨੂੰ ਉੱਠਨੱਠੇ ਬਹੁਤੇ ਘਰਾਂ ਨੂੰ ਖਾ ਗਿਆ ਕਾਲ ਸੀ ਜੀ
ਕਾਮਯਾਬ ਹਕੂਮਤ ਨ ਹੋ ਸਕੀ ਹੋ ਰਹੀ ਭਾਰੀ ਹਾਲਾ ਹਾਲ ਸੀ ਜੀ

---

†ਕਲਕੱਤੇ ਵਿਚ ਡਾਇਰੈਕਟ ਐਕਸ਼ਨ ਡੇ ਮਨਾਉਂਦੇ ਹੋਇਆਂ ਮੁਸਲਿਮ ਲੀਗੀਆਂ ਨੇ ਬੜਾ ਤੁਫਾਨ ਮਚਾਇਆ ਤੇ ਹਜ਼ਾਰ ਦੇ ਕਰੀਬ ਹਿੰਦੂ ਬੇ-ਗੁਨਾਹ ਮੌਤ ਦੇ ਘਾਟ ਉਤਾਰ ਦਿਤੇ।

ਆਇਆਜੋਸ਼ ਫ਼ਿਰ*ਸਿਖਡਰਾਈਵਰਾਂਨੂੰ ਓਹਕੁੱਦਪਏ ਜੋਸ਼ਦੇ ਨਾਲ ਸੀ ਜੀ
ਓਹਨਾਂਵਿਚ ਕਲਕੱਤੇਦੇ ਠੱਲ੍ਹ ਪਾਈ ਗੁੰਡੇਝਲੇ ਨ ਓਹਨਾਂਦੀ ਝਾਲ ਸੀ ਜੀ
ਓਹਨਾਂ ਨੂੰ ਡਪੁਣਾ ਢਿੱਲਾ ਪਾ ਦਿਤਾ ਪੂਰੇ ਕੀਤੇ ਜਵਾਬ ਸਵਾਲ ਸੀ ਜੀ
ਹੋਇਆਅਮਨ ਨ ਪੂਰਾਕਰਤਾਰਸਿੰਘਾ ਕਯੋਂਕਿ ਟੇਢੀਹਕੂਮਤਦੀਚਾਲ ਸੀ ਜੀ

## ੧੯੪੬ ਨੂੰ ਅਕਤੂਬਰ ਨਵੰਬਰ ਦਸੰਬਰ ਨਿਵਾਖਲੀ ਤੇ ਤ੍ਰਿਪੁਰੇ ਆਦਿਕ ਥਾਵਾਂ ਵਿਚ ਮੁਸਲਿਮ ਲੀਗੀ ਜ਼ੁਲਮ

ਇਹ ਨਿਵਾਖਲੀਹਿੱਸਾ†ਬੰਗਾਲਦਾ ਏ ਗਿਣਤੀਵਿਚਬਹੁਤੇਮੁਸਲਮਾਨ ਸਮਝੋ
ਹਿੰਦੂ ਬਹੁਤ ਥੋੜੇ ਮੁਸਲਮਾਨ ਬਹੁਤੇ ਭਾਂਬੜ ਮੱਚਗਏ ਉਧਰ ਮਹਾਨ ਸਮਝੋ
ਜਿਥੇਜਿਥੇਚੰਗਿਆੜੀਆਂਸੁਟੀਆਂਸਨਮੁਸਲਿਮਲੀਗੀਆਂਕਰ ਧਯਾਨ ਸਮਝੋ
ਬਲ ਉਠਨਾ ਸੀ ਓਹਨਾਂ ਸਮਾਂ ਪਾਕੇ ਅੱਗਾਂ ਭੜਕੀਆਂਵੇਲਾ ਪਛਾਨ ਸਮਝੋ
ਉਧਰ ਲੀਗੀਆਂ ਕਹਿਰ ਵਰਤਾ ਦਿਤਾ ਇਕ ਦਮ ਲੈ ਆਂਦਾ ਤੁਫ਼ਾਨ ਸਮਝੋ
ਝੱਟ ਰਾਕਸ਼ਾਂ ਦਾ ਰੂਪ ਧਾਰ ਕਰ ਕੇ ਉਠ ਪਏ ਸਾਰੇ ਮੁਸਲਮਾਨ ਸਮਝੋ
ਚੀਰ ਚੀਰ ਬਚੇ ਸੁਟੇ ਵਿੱਚ ਅੱਗਾਂ ਕੀਤੇ ਕਤਲ ਫੜ ਬੁਢੇ ਜਵਾਨ ਸਮਝੋ
ਧੀਆਂ ਭੈਣਾਂ ਨੂੰ ਸਰੇ ਬਾਜ਼ਾਰ ਫੜ ਫੜ ਤੋੜੇ ਸਤ ਬਣ ਬਣ ਹੈਵਾਨ ਸਮਝੋ
ਨ ਰੱਬ ਰਸੂਲ ਕੋਈ ਯਾਦ ਰਿਹਾ ਭੁਲ ਗਏ ਫਰਮਾਨ ਕੁਰਾਨ ਸਮਝੋ
ਨ ਈਮਾਨ ਡਿੱਠਾ ਨ ਜਹਾਨ ਡਿੱਠਾ ਚੜ੍ਹਿਆ ਸਭ ਦੇ ਸਿਰ ਸ਼ੈਤਾਨ ਸਮਝੋ
ਲੀਗ ਸਣੇ ਹਕੂਮਤ ਸੀ ਚੁਪ ਰਹੀ ਆਗੂ ਕੋਈ ਨ ਗਿਆ ਸਮਝਾਨ ਸਮਝੋ
ਸੁਣਦਾ ਮਿਸਟ੍ਰਜਿਨਾਹਰਿਹਾ ਸਭਗੱਲਾਂ ਖੋਲ੍ਹੀ ਉਸ ਨ ਉੱਕੀ ਜ਼ਬਾਨ ਸਮਝੋ
ਜ਼ੋਰ ਕਾਂਗ੍ਰਸੀ ਆਗੂਆਂ ਪਾਇਆ ਨ ਯਾ ਸੁਣੀ ਨ ਕਿਸੇ ਕਰ ਧਯਾਨ ਸਮਝੋ
ਖ਼ੂਨ ਗਲੀ ਬਾਜ਼ਾਰਾਂ ਦੇ ਵਿਚ ਵੱਗੇ ਸ਼ਹਿਰ ਵਸਦੇ ਹੋਏ ਵੈਰਾਨ ਸਮਝੋ
‡ਨਿਵਾਖਲੀ ਵਿਚ*ਤ੍ਰਿਪੁਰੇ ਦੇ ਜੋ ਹੋਇਆ ਕੀਹ ਮੈਂ ਕਰਾਂਬਿਆਨ ਸਮਝੋ

---

*ਮੁਸਲਿਮ ਲੀਗੀਆਂ ਦੇ ਜ਼ੁਲਮ ਵੇਖ ਕੇ ਆਪਣੀ ਹਿਫ਼ਾਜ਼ਤ ਵਾਸਤੇ ਸਿਖ ਡਰਾਈਵਰਾਂ ਨੇ ਮੁਕਾਬਲਾ ਕੀਤਾ ਤੇ ਛੇ ਕੁ ਹਜ਼ਾਰ ਮੁਸਲਮਾਨ ਗੁੰਡੇ ਮੌਤ ਦੇ ਘਾਟ ਉਤਾਰ ਦਿਤੇ ਗਏ।

†ਮਸ਼ਰਕੀ ਬੰਗਾਲ।

‡ਨਿਵਾਖਲੀ ਵਿਚ ੨੨੦ ਮਰੇ, ੮੮੧ ਘਰ ਸੜੇ, ੮੨੦੬ ਘਰ ਲੁੱਟੇ ਪੁਟੇ ਗਏ। ਹੋਰ ਫੱਟੜਾਂ ਤੇ ਅਗਵਾ ਕੀਤੀਆਂ ਔਰਤਾਂ ਦੀ ਗਿਣਤੀ ਨਹੀਂ ਹੋ ਸਕਦੀ।

*ਤ੍ਰਿਪੁਰੇ ਵਿਚ ੬੫ ਮਰੇ, ੧੧੧੮ ਘਰ ਸੜੇ, ੨੧੧੦ ਘਰ ਲੁਟੇ ਗਏ ੬੫੨੦ ਝੌਂਪੜੀਆਂ ਸੜੀਆਂ, ੯੮੮੫ ਮਰਦ ਤੇ ਔਰਤਾਂ ਬਦੋ ਬਦੀ ਮੁਸਲਮਾਨ ਬਣਾਏ ਗਏ। (ਪਾਰਲੀਮੈਂਟਰੀ ਸੈਕ੍ਰੇਟਰੀ ਦੀ ਰੀਪੋਰਟ)।

ਮੁਸਲਮਾਨਾਂ ਦਿਆਂ ਵੇਖ ਕਾਰਿਆਂ ਨੂੰ ਕੰਬ ਰਿਹਾ ਸੀ ਸਾਰਾ ਜਹਾਨ ਸਮਝੋ
ਓਹ ਕੰਮ ਕੀਤੇ ਓਥੇ ਮੁਸਲਮਾਨਾਂ ਜਿਹੜੇ ਕਦੇ ਭੀ ਨ ਬਖਸ਼ੇ ਜਾਨ ਸਮਝੋ
ਬਖ਼ਤਾਵਰ ਹੋ ਗਏ ਕੰਗਾਲ ਸਾਰੇ ਕਈ ਮਿਟ ਗਏ ਖਾਨਦਾਨ ਸਮਝੋ
ਧੀਆਂ ਭੈਣਾਂ ਹਿੰਦਵਾਣੀਆਂ ਖੋਹ ਖੜੀਆਂ ਵਰਤਾਇਸਨ ਕਹਿਰ ਮਹਾਨ ਸਮਝੋ
ਬਰਛੇ, ਨੇਜ਼ਿਆਂ, ਛੁਰਿਆਂ ਦੇ ਨਾਲ ਕੋਹੇ ਓਹ ਮਾਸੂਮ ਬੱਚੇ ਬੇਜ਼ਬਾਨ ਸਮਝੋ
ਵੇਖ ਵੇਖ ਕੇ ਕਹਿਰ ਇਹ ਲੀਗੀਆਂ ਦੇ ਕੰਬ ਗਏ ਜ਼ਿਮੀਂ ਅਸਮਾਨ ਸਮਝੋ
ਇਹੋ ਜਹੀ ਮਿਸਾਲ ਕਰਤਾਰ ਸਿੰਘਾ ਮਿਲੇ ਦੁਨੀਆਂ ਵਿਚ ਨ ਆਨ ਸਮਝੋ

ਵਾਕ ਕਵੀ

ਅਜੇ ਤਾਕਤ ਸਾਰੀ ਅੰਗਰੇਜ਼ ਦੇ ਹੱਥ ਪਤਾ ਨਹੀਂ ਕਿਉਂ ਅੱਖ ਚੁਰਾ ਲਈ ਸੀ
ਜੰਗੀ ਤਾਕਤ ਕਾਂਗ੍ਰਸ ਹੱਥ ਨਹੀਂ ਸੀ, ਸੀ ਅੰਗਰੇਜ਼ ਦੇ ਹੱਥ ਸੁਨਾ ਲਈ ਸੀ
ਜਿਸ ਕਾਲਿਆਂ ਦਾ ਗ਼ਦਰ ਦੱਬਲਿਆ ਗਈ ਹੋਈ ਮੁੜ ਸ਼ਾਹੀ ਬਨਾ ਲਈ ਸੀ
ਪਾਕਸਤਾਨ ਤੀਰਾਹੀਆਂ ਫ਼ਰੀਦੀਆਂ ਨੂੰ ਨਾਲ ਜ਼ੋਰ ਦੇ ਈਨ ਮਨਾ ਲਈ ਸੀ
ਸਰਹਦੀ, ਕਬਾਇਲੀ ਕਰ ਕਾਬੂ ਲੁਟ ਮਾਰ ਦੀ ਰੀਤ ਹਟਾ ਲਈ ਸੀ
ਅਫ਼ਗ਼ਾਨਾਂ, ਪਠਾਨਾਂ, ਬਲੋਚਾਂ ਉਤੇ ਜ਼ਬਰਦਸਤ ਹਕੂਮਤ ਜਮਾ ਲਈ ਸੀ
ਕੀਹ ਉਹ ਗੁੰਡਿਆਂ ਨੂੰ ਨਹੀਂ ਸੀ ਤਾੜ ਸਕਦੀ ਜਾਣ ਬੁਝ ਕੇ ਤਾਕਤ ਛਪਾ ਲਈ ਸੀ
ਅੱਗ ਬਾਲ ਤਮਾਸ਼ਾ ਇਹ ਵੇਖਿਓ ਸੂ ਗੁੱਝੀ ਚਾਲ ਕੋਈ ਸੋਚ ਚਲਾ ਲਈ ਸੀ
ਚੱਲੋ ਸਮਝਣੇ ਔਖੇ ਹਕੂਮਤਾਂ ਦੇ ਇਹ ਭੀ ਜਾਣ ਕੇ ਖੇਡ ਮਚਾ ਲਈ ਸੀ
ਜੋ ਕਰਨਾ ਸੀ ਕੀਤਾ ਕਰਤਾਰ ਸਿੰਘਾ ਜਾਂਦੇ ਯਾਰ ਨੇ ਪ੍ਰੀਤ ਵੰਡਾ ਲਈ ਸੀ

ਬਦਲੇ ਦੀ ਅੱਗ ਬਿਹਾਰ ਵਿਚ

ਸੁਣ ਕੇ ਹਾਲ ਤ੍ਰਿਪੁਰੇ ਨਿਵਾਖਲੀ ਦੇ ਭਲਾ ਕੌਣ ਇਨਸਾਨ ਸਹਾਰਦਾ ਜੀ
ਉੱਤੇ ਹਿੰਦੂਆਂ ਵਰਤਿਆ ਕਹਿਰ ਜਿਹੜਾ ਦਿਲੀਂ ਕਰ ਗਿਆ ਕੰਮ ਅੰਗਾਰਦਾ ਜੀ

---

## ਨੋਟ—ਮਸ਼ਰਕੀ ਬੰਗਾਲ ਦੇ ਫਸਾਦ ਵਾਲੇ ਮੋਟੇ ਮੋਟੇ ਥਾਂ

ਗਵਾਲੰਡੋ, ਚਾਂਦਪੁਰ, ਲਕਸ਼ਮ, ਮੋਹਾਨੀ, ਲਕਸ਼ਮੀ ਪੁਰ, ਰਾਇਪੁਰ, ਗਾਇਚਰ, ਹੈਦਰ ਗੰਜ।

ਨਿਵਾਖਲੀ ਦੇ ਇਲਾਕੇ ਵਿਚ ਹਿੰਦੂਆਂ ਦੀ ਆਬਾਦੀ ੪ ਲੱਖ ਤੋਂ ਜ਼ਿਆਦਾ ਸੀ।

ਤ੍ਰਿਪੇੜਾ ਵਿਚ ਏਦੂੰ ਕੁਝ ਘੱਟ ਸੀ। ਇਹਨਾਂ ਵਿਚੋਂ ਦੋ ਲਖ ਹਿੰਦੂ ਤਾਂ ਬਿਲਕੁਲ ਬੇਘਰ ਅਤੇ ਬੇਜ਼ਰ ਹੋ ਗਏ, ਅਤੇ ਹੋਰ ਅੰਤ ਮਾਰੇ ਤੇ ਅਗਵਾ ਕੀਤੇ ਗਏ।

ਮੁਸਲਿਮ ਲੀਗ ਨੇ ਨਿਵਾਖਲੀ ਤੇ ਤ੍ਰਿਪੇੜੇ ਵਿਚ ਏਸ ਖਿਆਲ ਤੇ ਖੂਨ ਖਰਾਬਾ ਸ਼ੁਰੂ ਕੀਤਾ ਸੀ ਜੇ ਇਹ ਜ਼ਿਲੇ ਅਸਾਂ ਹਿੰਦੂਆਂ ਪਾਸੋਂ ਖ਼ਾਲੀ ਕਰਾ ਲਏ ਤਾਂ ਸਮਝਾਂਗੇ ਕਿ ਸਾਡੀ ਫਤਹ ਹੋ ਗਈ ਤਾਂ ਲੀਗ ਫੇਰ ਅਗੇ ਕਦਮ ਵਧਾਇਗੀ।

[ਇਕ ਆਰੀਆ ਸਮਾਜ ਦੇ ਉਪਦੇਸ਼ਕ ਦੇ ਅੱਖੀਂ ਦੇਖੇ ਹਾਲ। (ਮਿਲਾਪ)

ਓਥੇ ਦੀਨ ਇਸਲਾਮ ਦਾ ਜੋਸ਼ ਜੇਕਰ ਏਥੇ ਜੋਸ਼ ਸੀ ਧਰਮ ਪਿਆਰ ਦਾ ਜੀ
ਖੂਨ ਜੀਊਂਦਾਹਿੰਦੂਆਂਵਿਚਭੀਸੀਬਾਨੀ ਹੋਇਆਓਹਬਦਲੇ ਦੀ ਕਾਰ ਦਾ ਜੀ
ਉਧਰ ਗੇਣਤੀਬਹੁਤੀਸੀ ਮੁਸਲਮਾਨਾਂ ਬਹੁਤਾਹਿੰਦੂਸੀ ਮੁਲਕਬਿਹਾਰ ਦਾ ਜੀ
ਹੈਸਨ ਹਿੰਦੂ ਕਮਜ਼ੋਰ ਨਿਵਾਖਲੀਵਿਚ ਏਧਰ ਮੁਸਲਮਾਨਾਂ ਨਬ੍ਹਾਰ ਦਾ ਜੀ
ਅੱਗ *ਬਦਲੇ ਦੀ ਏਧਰ ਭੜਕ ਉੱਠੀ ਕੰਮ ਸ਼ੁਰੂ ਹੋਇਆ ਲੁੱਟ ਮਾਰ ਦਾ ਜੀ
ਖੂਨ ਏਥੇ ਭੀ ਬੇਹਿਸਾਬ ਹੋ ਗਏ ਸ਼ੋਰ ਮੱਚ ਗਿਆ ਹਾ ਹਾ ਕਾਰ ਦਾ ਜੀ
ਏਧਰ ਓਸ ਪਾਸੇ ਨਾਲੋਂ ਇਕ ਘਾਟਾ ਹਿੰਦੂ ਹਥੋਂ ਤਹਿਜ਼ੀਬ ਨ ਡਾਰਦਾ ਜੀ
ਉਧਰ ਕੰਮ ਹੋਏ ਬਹੁਤੇ ਸ਼ੈਤਾਨੀਆਂ ਦੇ ਏਧਰ ਧਰਮ ਸ਼ਾਸਤ੍ਰ ਫਿਟਕਾਰਦਾ ਜੀ
ਹੋਇ ਹੋਣਗੇ ਏਧਰ ਵੀ ਕੰਮ ਭੈੜੇ ਮੁਕਾਬਲਾ ਪੰਝੀ ਤੇ ਚਾਰ ਦਾ ਜੀ
ਏਧਰ ਹਿੰਦੂਤਹਿਜ਼ੀਬ ਪਈਰੋਕਦੀਸੀ ਓਧਰਦੀਨਇਸਲਾਮ ਲਲਕਾਰਦਾ ਜੀ
ਮਾਲ ਕਾਫ਼ਰਾਂ ਲੁੱਟਣਾ ਜਾਇਜ਼ ਓਹਨਾਂ ਦਸਣਹੁਕਮ ਉਹ ਰਬ ਗੁਫ਼ਾਰ ਦਾ ਜੀ
ਪਰ ਤਨ ਪਰ ਧਨ ਨੂੰ ਹਥ ਪਾਣਾ ਬੁਰਾ ਵੇਦ ਪੁਰਾਨ ਪੁਕਾਰਦਾ ਜੀ
ਬੁਰੇ ਹੋਣਗੇ ਏਧਰ ਭੀ ਕੀਹ ਘਾਟਾ ਕਿਤੇ ਕੰਮ ਨਹੀਂ ਪੂਰੇ ਇਤਬਾਰ ਦਾ ਜੀ
ਵਰਤੇਕਹਿਰ ਦੁਪਾਸੀਂਕਰਤਾਰਸਿੰਘਾ ਡਾਢਾਵਰਤਿਆਭਾਣਾਕਰਤਾਰ ਦਾ ਜੀ

ਦੁਪਾਸਿਆਂ ਦੇ ਫ਼ਰਕ

ਜੋ ਕੁਝ ਮੁਸਲਮਾਨਾਂ ਕੀਤੇ ਕਹਿਰ ਓਧਰ ਅੰਦਰ ਚਲਦੀ ਲੀਗ ਦੀ ਤਾਰ ਹੈਸੀ
ਜੋ ਕੁਝ ਕਰਵਾਇਆ ਸੋ ਆਗੂਆਂ ਨੇ ਹੋਯਾ ਲੀਗ ਦੇ ਹੁਕਮ ਅਨੁਸਾਰ ਹੈਸੀ
ਲੀਗ ਕਹਿਰ ਕਰਨੇ ਲੁੱਟ ਮਾਰ ਦੱਸੀ ਕੁਸ਼ਤੋ ਖੂਨ ਕਰਨੇ ਦੱਸੀ ਕਾਰ ਹੈਸੀ
ਤਾਹੀਏਂ ਹਰਥਾਂ ਹੀ ਰਾਕਸ਼ਪੁਣਾ ਕਰਕੇ ਓਹਨਾਂ ਪਰਜਾ ਕੀਤੀ ਦੁਖਯਾਰ ਹੈਸੀ
ਫੜ ਬੇ ਗੁਨਾਹਾਂ ਦੇ ਖੂਨ ਕੀਤੇ ਕੰਬ ਉਠਿਆ ਸਾਰਾ ਸੰਸਾਰ ਹੈਸੀ
ਏਧਰਾਂ ਗਾਂਧੀ ਜੀ ਤੇ ਹੋਰ ‡ਲੀਡਰਾਂ ਦੇ ਅੰਦਰਦਯਾ ਤੇ ਧਰਮਪਿਆਰ ਹੈਸੀ

---

*ਕਲਕੱਤੇ ਆਦਿਕ ਥਾਵਾਂ ਵਿਚ ਬਿਹਾਰ ਦੇ ਵਸਨੀਕ ਬਹੁਤ ਬਪਾਰ ਤੇ ਮਜ਼ਦੂਰੀਆਂਕਰਦੇ ਸਨ ਉਹਨਾਂ ਦੀਆਂ ਧੀਆਂ ਭੈਣਾਂ ਖੋਹੀਆਂ ਗਈਆਂ ਤੇ ਉਹ ਲੁੱਟੇ ਪੁਟੇ ਉਜਾੜੇ ਗਏ ਉਹਨਾਂ ਦੇ ਦੁਖ ਸੁਣਕੇ ਕੁਦਰਤੀ ਸੀ ਕਿ ਬਦਲੇ ਦੀ ਅਗ ਭੜਕ ਉਠਦੀ।

†ਗਾਂਧੀ ਜੀ ਨੇ ਆਖਿਆ ਜੇ ਤੁਸੀਂ ਫਸਾਦਾਂ ਤੋਂ ਨ ਹਟੋਗੇ ਤੇ ਮੈਂ ਮਰਨ ਬਰਤ ਧਾਰ ਲਵਾਂਗਾ।

‡ਜਵਾਹਰ ਲਾਲ ਜੀ ਨੇ ਡਰ ਪਾਇਆ ਕਿ ਜੇ ਨ ਹਟੋਗੇ ਤਾਂ ਤਾਕਤ ਨਾਲ ਹਟਾਵਾਂਗੇ ਜੇ ਬਾਜ਼ ਨ ਆਏ ਤਾਂ ਮਸ਼ੀਨ ਗਨਾਂ, ਗੋਲੀਆਂ ਹਵਾਈ ਜਹਾਜ਼ਾਂ ਰਾਹੀਂ ਬੰਬ ਬਰਸਾਏ ਜਾਏਂਗੇ। (੬ ਨਵੰਬ੍ਰ ਪਟਨੇ ਵਿਚ ਜਵਾਹਰ ਲਾਲ ਜੀ, ਰਾਜਿੰਦ੍ਰ ਬਾਬੂ, ਰਾਸ਼ਟ੍ਰ ਪਤੀ ਕ੍ਰਿਪਲਾਨੀ ਜੀ ਕੀ ਤਕਰੀਰੇਂ)

[ਪ੍ਰਤਾਪ ੭ ਨਵੰਬਰ ੧੯੪੬

ਇਹਨਾਂ ਪਹੁੰਚ ਕੇ ਝੱਟ ਬਿਹਾਰ ਅੰਦਰ ਪਾਈ ਲੋਕਾਂ ਉਤੇ ਫਿਟਕਾਰ ਹੈਸੀ
ਦਿੱਤਾ ਲੈਣ ਨ ਬਦਲਾ ਨਿਵਾਖਲੀ ਦਾ ਰੋਕਥਾਮ ਕਰ ਲਈ ਇਕੋ ਤਾਰ ਹੈਸੀ
ਜ਼ੋਰ ਨਾਲ ਦਬਾਇਆ ਹਿੰਦੂਆਂ ਨੂੰ ਕੀਤਾ ਵਿਚ ਬਿਹਾਰ ਪ੍ਰਚਾਰ ਹੈਸੀ
ਜੋ ਕੁਝ ਉਹਨਾਂ ਕੀਤਾ,ਕਰੋ ਤੁਸੀਂ ਭੀ ਜੇ ਬੁਰੀ ਗੱਲਇਹਦੱਸੀ ਨਿਤਾਰ ਹੈਸੀ
ਪਰ ਦੂਜੇ ਪਾਸੇ ਮਿਸਟ੍ਰ ਜਿਨਾਹ ਵਰਗੇ ਚੁਪ ਕਰ ਰਹੇ ਫੜੀ ਢਾਰ ਹੈਸੀ
ਪਹੁੰਚੇ ਗਾਂਧੀ ਜੀ ਵਿਚ ਨਿਵਾਖਲੀ ਦੇ ਠੰਢ ਜਾ ਵਰਤਾਈ ਇਕ ਸਾਰ ਹੈਸੀ
ਵੈਰ ਮੇਟਿਆ ਜਾ ਕੇ ਨਾਲ ਧੀਰਜ ਬੰਦ ਕਰ ਦਿਤੀ ਲੁਟ ਮਾਰ ਹੈਸੀ
ਪਰ ਟਲੀ ਨ ਲੀਗ ਕਰਤਾਰ ਸਿੰਘਾ ਟੁਰੀ ਰਹੀ ਸਕੀਮ ਅਨੁਸਾਰ ਹੈਸੀ

ਵਾਕ ਕਵੀ

ਮੁਸਲਮਾਨਜਦ ਤਕਰਹੇ ਕਹਿਰਕਰਦੇ ਮੂੰਹੋਂਮਿਸਟ੍ਰਜਿਨਾਹਕੁਝ ਬੋਲਿਆ ਨ
ਮਸਤ ਹੋਕੇ ਸੁਣਦਾ ਰਿਹਾ ਖ਼ਬਰਾਂ ਜ਼ਰਾ ਹੋਠਾਂ ਨੂੰ ਓਸ ਨੇ ਖੋਲ੍ਹਿਆ ਨ
ਓਹਦੀਮਿਥੀ ਸਕੀਮਸੀ ਪੂਰੀਹੋਰਹੀ ਹਿਰਦਾਕਹਿਰ ਕਰਓਸਦਾ ਡੋਲ੍ਹਿਆ ਨ
ਜ਼ੁਲਮ ਜਬਰ ਜੋਵਿਚ ਨਿਵਾਖਲੀ ਹੋਏ ਵਰਕਾਓਸ ਅਪ੍ਰਾਧ ਦਾ ਫੋਲਿਆ ਨ
ਜਦੋਂ ਵਿਚ ਬਿਹਾਰ ਦੇ ਹੋਈ ਗੜ ਬੜ ਕੋਈ ਕਾਂਗ੍ਰਸ ਨੇ ਸਮਾਂ ਟੋਲਿਆ ਨ
ਝੱਟ ਕਾਰਵਾਈ ਸਖਤੀ ਸ਼ੁਰੂ ਕੀਤੀ ਦੋਹਾਂ ਥਾਵਾਂ ਦੇ ਜ਼ੁਲਮ ਨੂੰ ਤੋਲਿਆ ਨ
ਫੌਜੀ ਤਾਕਤ ਨਾਲ ਦਬਾਇ ਹਿੰਦੂ ਅਸਲੇ ਆਪਨੇ ਨੂੰ ਆਪ ਰੋਲਿਆ ਨ
ਝੱਟ ਦਯਾ ਤੇ ਸ਼ਾਂਤੀ ਆਈ ਅੱਗੇ ਜੋ ਹੋਣਾ ਸੀ ਸੋ ਕੁਝ, ਹੋਲਿਆ ਨ
ਜਾ ਉੱਚੇ ਇਖ਼ਲਾਕ ਨੇ ਰੋਕ ਪਾਈ ਜ਼ਹਿਰ ਅੰਮ੍ਰਿਤ ਦੇ ਵਿਚ ਘੋਲਿਆ ਨ
ਦੈਵੀ, ਆਸੁਰੀ ਗੁਣ ਕਰਤਾਰ ਸਿੰਘਾ ਮਿਲੇ ਮੱਖਨ ਕਿਸੇ ਵਿਰੋਲਿਆ ਨ

ਪੰਜਾਬ ਵਿਚ ਫ਼ਿਰਕੇਦਾਰੀ ਦੀ ਅੱਗ

ਗਿਣੀ ਮਿਥੀ ਸਭ ਚਿਰਾਂ ਦੀ ਗੱਲਹੈਸੀ ਇਹ ਲੀਗਸਕੀਮ ਬਨਾਈ ਹੋਈ ਸੀ
ਪਾਕਸਤਾਨ ਤਸ਼ੱਦਦ ਨਾਲ ਲੈਣਾ ਸੀਟੀ ਨਾਲ ਅੰਗਰੇਜ਼ ਮਿਲਾਈ ਹੋਈ ਸੀ
ਹਿੰਦੂ ਜਬਰੀ ਕਰ ਦਬਾ ਦੇਣੇ ਅੰਦਰ ਇਹ ਸਲਾਹ ਪਕਾਈ ਹੋਈ ਸੀ
ਬੰਬਈ ਬੰਗਾਲ ਵਿਚਬਲੀ ਪਹਿਲਾਂ ਜਿਹੜੀਚੁਕਚਵਾਤੀਇਹ ਲਾਈ ਹੋਈ ਸੀ
ਓਹਵਿਚ ਪੰਜਾਬਭੀ ਭੜਕ ਪਈ ਧੂਣੀ ਚਿਰਾਂਦੀ ਜਿਹੜੀ ਧੁਖਾਈ ਹੋਈ ਸੀ
ਓਹ *ਬਲ ਉਠੀ ਕਰਤਾਰ ਸਿੰਘਾ ਜਿਹੜੀ ਮਕਰ ਦੇ ਹੇਠ ਛੁਪਾਈ ਹੋਈ ਸੀ

*ਹੁਸ਼ਿਯਾਰ ਲੀਗੀਆਂ ਨੇ ਮਾਨੁੱਖਾਂ ਦੀਆਂ ਖੋਪਰੀਆਂ ਤੇ ਕੁਰਾਨ ਦੇ ਪਾਟੇ ਹੋਏ ਵਰਕੇ ਜਾਹਲ ਕਬਾਇਲੀਆਂ ਨੂੰ ਵਖਾਲ ਕੇ ਆਖਿਆ ਕਿ ਹਿੰਦੂਆਂ ਨੇ ਬੱਚੇ ਤੇ ਔਰਤਾਂ ਮਾਰ ਕੇ ਕੁਰਾਨ ਸ਼ਰੀਫ ਦੀ ਬੇਅਦਬੀ ਕੀਤੀ ਹੈ ਤੇ ਸਰਹੱਦ ਵਿਚ ਮੌਲਵੀਆਂ ਨੇ ਇਹੋ ਪ੍ਰਚਾਰ ਕਰ ਹਿੰਦੂ ਸਿਖਾਂ ਦੇ ਖ਼ਿਲਾਫ਼ ਜਹਾਦ ਖੜਾ ਕਰ ਦਿਤਾ।

### ਜਿਹਲਮੋਂ ਪਾਰ ਦੇ ਮੁਲਕ ਤੇ ਜ਼ੁਲਮ

ਪਾਰ ਜਿਹਲਮੋਂ ਜ਼ੋਰਸੀ ਮੁਸਲਮਾਨਾਂ ਹਿੰਦੂ ਸਿਖਾਂ ਤੇ ਕਹਿਰ ਵਰਤਾਇ ਓਹਨਾਂ
ਰਾਵਲਪਿੰਡੀ*ਹਜ਼ਾਰਾ ਤੇ ਮੀਆਂਵਾਲੀ ਗੈਰਮੁਸਲਮਾਂ ਤੇ ਗਜ਼ਬ ਢਾਇ ਓਹਨਾਂ
ਜਾਹਿਲ ਲੋਕ ਹਜ਼ਾਰੇ ਦੇ ਬਹੁਤ ਭਾਰੇ ਉੱਠ ਪਏ ਖਰੂਦ ਮਚਾਇ ਓਹਨਾਂ
ਢੋਲ ਮਾਰ ਕੇ ਲੁਟ ਲਏ ਸਿੱਖ ਹਿੰਦੂ ਪਿੰਡ ਸਾੜ ਕੇ ਖਾਕ ਮਿਲਾਇ ਓਹਨਾਂ
ਧੀਆਂ ਭੈਣਾਂ ਦੀਆਂ ਪਤਾਂ ਛਡੀਆਂ ਨ ਖ਼ੌਫ ਰਬ ਰਸੂਲ ਭੁਲਾਇ ਓਹਨਾਂ
ਸਾਰਾ ਦੇਸ ਸਰਹੱਦ ਦਾ ਹੋਇਆ ਖੂਨੀ ਹਿੰਦੂ ਸਿੱਖ ਬਰਬਾਦ ਕਰਾਇ ਓਹਨਾਂ
ਸਿਰ ਤੇ ਹੜੀ ਹਕੂਮਤ ਦਾ ਡਰ ਕੋਈ ਨ ਦੀਨ ਮਜ਼ਬ ਦੇ ਢੋਲ ਵਜਾਇ ਓਹਨਾਂ
ਬੇ ਹਯਾਈਆਂ ਕੀਤੀਆਂ ਸਭ ਥਾਈਂ ਧੀਆਂ ਭੈਣਾਂ ਦੇ ਸਤ ਗਵਾਇ ਓਹਨਾਂ
ਹਰੀਪੁਰ ਤੇ ਐਬਟਾਬਾਦ ਅੰਦਰ ਰਾਵਲ ਪਿੰਡੀ ਵਿਚ ਜ਼ੁਲਮ ਕਮਾਇ ਓਹਨਾਂ
ਧੋਖੇ ਦੇ ਦੇ ਕੇ ਬਰਬਾਦ ਕੀਤੇ ਪਿੰਡਾਂ ਸ਼ਹਿਰਾਂ ਦੇ ਵਿਚ ਹਮਸਾਇ ਓਹਨਾਂ
ਕਰ ਔਰਤਾਂ ਨੰਗੀਆਂ ਕਈ ਥਾਈਂ ਪਿੰਡੀਂ ਸ਼ਹਿਰੀਂ ਜਲੂਸ ਕਢਾਇ ਓਹਨਾਂ
ਮੰਦਰ ਧਰਮਸਾਲਾਂ ਗੁਰਦੁਆਰੇ ਫੂਕੇ ਭਾਰੇ ਕਹਿਰ ਵਰਤਾ ਦਿਖਾਇ ਓਹਨਾਂ
ਧੀਆਂ ਭੈਣਾਂ ਜਵਾਨਾਂ ਓਹ ਖੋਹ ਲੈ ਗਏ ਹਿੰਦੂ ਸਿੱਖਾਂ ਦੇ ਰਿਦੇ ਦੁਖਾਇ ਓਹਨਾਂ
ਕਲਮ ਲਿਖਣੋਂ ਕਾਸਰ ਹੈ ਮੇਰੀ ਵਹਿਸ਼ੀ ਪੁਣੇ ਸਨ ਜਿਹੜੇ ਕਮਾਇ ਓਹਨਾਂ
ਫੜ ਸਖ਼ਤ ਤੋਂ ਸਖ਼ਤ ਤਸੀਹੇ ਦੇ ਦੇ ਇਨਸਾਨ ਸ਼ਰੀਫ਼ ਕੁਹਾਇ ਓਹਨਾਂ
ਪਸੂਵਾਂਗ ਇਨਸਾਨਾਂ ਨੂੰ ਜ਼ਿਬ੍ਹਾ ਕਰਕੇ ਜੀਊਂਦੇ ਅੱਗਾਂ ਵਿਚ ਸੁਟ ਜਲਾਇ ਓਹਨਾਂ
ਚੀਰ ਚੀਰ ਕੇ ਬੇ ਜ਼ਬਾਨ ਬੱਚੇ ਮਾਵਾਂ ਤਈਂ ਦਿਖਾ ਤੜਫਾਇ ਓਹਨਾਂ
ਵਿਚ ਸਰੇ ਬਾਜ਼ਾਰ ਦੇ ਔਰਤਾਂ ਫੜ ਪਸ਼ੂਪੁਣੇ ਤੋਂ ਪਾਪ ਵਧਾਇ ਓਹਨਾਂ
ਬੇਤਰਸ, ਬੇਦਰਦ, ਓਹ ਜਾਹਿਲ ਕੋਮਾਂ ਕਿਹੜੇ ਲਿਖਾਂ ਜੋ ਜ਼ੁਲਮ ਉਠਾਇ ਓਹਨਾਂ
ਤਹਿਜ਼ੀਬ ਪਈ ਲਿਖਣੋਂ ਰੋਕਦੀ ਏ ਹੈਵਾਨ ਭੀ ਸੀ ਪਿਛੇ ਪਾਇ ਓਹਨਾਂ
ਬੇ ਖਤਰ ਜਿਹੜੀ ਦਿਲ ਆਈ ਕੀਤੀ ਸਭ ਧਰਮ ਕਾਨੂੰਨ ਤੁੜਾਇ ਓਹਨਾਂ
ਕਲਮ ਲਿਖਦੀ ਨਹੀਂ ਕਰਤਾਰਸਿੰਘਾ ਖੂਨੀ ਸਾਕੇ ਜਿਹੜੇ ਵਰਤਾਇ ਓਹਨਾਂ

---

*ਹੁਣ ਤਾਂ ਈਰਖੀ ਲੋਕ ਮਾਸਟਰ ਤਾਰਾ ਸਿੰਘ ਦੇ ਮੱਥੇ ਦੋਸ਼ ਲਾਂਦੇ ਹਨ ਪਰ ੨ ਜਨਵਰੀ ੧੯੪੪ ਨੂੰ ਪੋਹ ਸੁਦੀ ਸਤਮੀਂ ਦੇ ਗੁਰਪੁਰਬ ਤੇ ਜਦੋਂ ਖਾਸ ਹਰੀ ਪੁਰ ਵਿਚ ਮੁਸਲਮਾਨਾਂ ਨੇ ਕਤਲਾਮ ਤੇ ਲੁਟ ਮਾਰ, ਸਾੜ ਫੂਕ ਕੀਤੀ ਸੀ ਓਦੋਂ ਕਿਸ ਨੇ ਅੱਗ ਭੜਕਾਈ ਸੀ ? ਲੀਗੀ ਪ੍ਰਚਾਰ ਦੀ ਫਿਰਕਾਦਾਰਾਨਾ ਅੱਗ ਤਾਂ ਚਰੋਕਨੀ ਧੁਖ ਰਹੀ ਸੀ।

ਬੇੜਰਪੁਣਾ

ਪਿੰਡਾਂ ਵਿਚੋਂ ਓਹ ਢੋਲ ਵਜਾ ਟੁਰਦੇ ਚੱਲੋ ਕਾਫਰਾਂ ਤੇ ਲੁੱਟ ਮਾਰ ਕਰਨੀ
ਊਠ, ਗਧੇ ਤੇ ਘੋੜੇ ਲੈ ਨਾਲ ਆਉਂਦੇ ਬੇ ਖਤਰੀ ਦੀ ਵਡੀ ਕਾਰ ਕਰਨੀ
ਓਹਨਾਂ ਪਾਸ ਹੁੰਦੇ ਹਥਿਆਰ ਸਾਰੇ ਕਿਹੜੀ ਰੋਕ ਸੀ ਕਿਤੇ ਸਰਕਾਰ ਕਰਨੀ
ਓਹ ਵੱਜ ਵਜਾ ਕੇ ਪੈਣ ਲਗੇ ਜੋ ਪੁਜ ਸਕੇ ਓਹੋ ਕਾਰ ਕਰਨੀ
ਪਿੰਡ ਫੂਕ ਕੇ ਦੌਲਤਾਂ ਲੁੱਟ ਖੜਦੇ ਕਰਦੇ ਬੁਰੀ ਤੋਂ ਬੁਰੀ ਬਦਕਾਰ ਕਰਨੀ
ਧੀਆਂਭੈਣਾਂ ਖੋਹ ਖਿੰਜਕੇ ਲਈ ਜਾਂਦੇ ਕਿਸ ਓਹਨਾਂ ਨੂੰ ਸੀ ਫਿਟਕਾਰ ਕਰਨੀ
ਓਹ ਬਹੁਤੇ ਹਿੰਦੂ ਸਿਖ ਥੋੜੇ ਹੈਸਨ ਸੀ ਮੁਕਾਬਲੇ ਦੀ ਔਖੀ ਮਾਰ ਕਰਨੀ
ਮਚਲੀ ਹੋਈ ਹਕੂਮਤ ਕਰਤਾਰ ਸਿੰਘਾ ਕਿਥੇ ਜਾ ਸੀ ਕਿਸੇ ਪੁਕਾਰ ਕਰਨੀ

ਮੁਕਾਬਲੇ

ਜਿਥੇ ਸਿੱਖਾਂ ਦੇ ਕੁਝ ਗਿਰਾਂ ਹੈਸਨ ਓਥੇ ਓਹਨਾਂ ਮੁਕਾਬਲੇ ਪਾਇ ਚੰਗੇ
ਕੀਤੇ ਟਾਕਰੇ ਆਇ ਕੇ ਬਹੁਤ ਥਾਈਂ ਹਥੋਂ ਹਥੀਂ ਹੁਧਾਰ ਸਨ ਲਾਹਿ ਚੰਗੇ
ਜਿਨ੍ਹਾਂ ਸਿੱਖਾਂ ਦੇ ਪਾਸ ਹਥਿਆਰ ਹੈਸਨ ਓਹਨਾਂ ਵੈਰੀ ਨੂੰ ਹੱਥ ਦਿਖਾਇ ਚੰਗੇ
ਆਪ ਦਸ ਮਰੇ ਵੀਹ ਮਾਰਿਓ ਨੇ ਪ੍ਰਗਟ ਅੰਮ੍ਰਿਤ ਦੇ ਜੌਹਰ ਕਰਾਇ ਚੰਗੇ
ਬਹੁ ਬੇਟੀਆਂ ਹਿੰਦੂਆਂ ਸਿੱਖਾਂ ਦੀਆਂ ਗਈਆਂ ਘੇਰੀਆਂ ਸਤ ਰਖਾਇ ਚੰਗੇ
ਕਈ ਲੜ ਕੇ ਸਾਹਮਣੇ ਸੜ ਮਰੀਆਂ ਧਰਮ ਸ਼ਰਮ ਤੇ ਕਰਮ ਬਚਾਇ ਚੰਗੇ
ਜਿਥੇ ਪੇਸ਼ ਗਈ ਓਥੇ ਅੰਤ ਤੋੜੀ ਅੜ ਬੀਬੀਆਂ ਨੇ ਸ਼ਸਤ੍ਰ ਵਾਹਿ ਚੰਗੇ
ਜਿਥੇ ਚਾਰੇ ਬੰਨੇ ਪੇਸ਼ ਗਈ ਕੋਈ ਨ ਮਰ ਮਿਟੀਆਂ ਧਰਮ ਨਿਭਾਹਿ ਚੰਗੇ
ਘਿਰੀਆਂਦੇਵੀਆਂਰਾਕਸ਼ਾਂਹੱਥ ਆਈਆਂ ਬੇਈਮਾਨਾਂ ਨ ਅਮਲ ਕਮਾਇ ਚੰਗੇ
ਰੱਬ ਦੇਊ ਸਜ਼ਾ ਕਰਤਾਰ ਸਿੰਘਾ ਜਦੋਂ ਫੇਰ ਮੁੜ ਕੇ ਸਮੇਂ ਆਇ ਚੰਗੇ

ਸਾਕੇ ਕੌਣ ਗਿਣੇ

ਓਧਰਬਹੁਤ ਥਾਈਂਸਾਕੇਗ਼ਜ਼ਬਦੇ ਹੋਏ ਪਿੰਡਾਂਪਿੰਡਾਂ ਦੇ ਨਹੀਂਗਿਣਾਇ ਜਾਂਦੇ
ਕੀਤੇ ਜ਼ੁਲਮ ਹਜ਼ਾਰੇ ਦੇ ਵਿਚ ਜਿਹੜੇ ਫੋਟੋ ਉਨ੍ਹਾਂ ਦੇ ਨਹੀਂ ਖਿਚਾਇ ਜਾਂਦੇ
ਓਹਨਾਂ ਰਾਕਸ਼ਾਂ ਛੱਡ ਇਨਸਾਨਪੁਣਾ ਕੀਤੇ ਫਿਅਲ ਜੋਨਹੀਂ ਸੁਣਾਇ ਜਾਂਦੇ
ਸਿਰ ਰਹਿਣਗੇ ਨੀਵੇਂ ਕਰਤਾਰ ਸਿੰਘਾ ਜਦ ਤਕ ਹੁਧਾਰ ਨਹੀਂ ਲਾਹਿ ਜਾਂਦੇ

ਹੁਧਾਰ ਕਿਵੇਂ ਲਾਹੇ ਜਾਣ

ਇਕ ਪਾਸੇ ਦੀ ਮਜ਼੍ਹਬੀ ਤਾਲੀਮ ਭੈੜੀ ਕੁਰਾਨ ਹਦੀਸਾਂ ਫਰਮਾਨ ਦੱਸਨ
ਮਾਲ ਹਿੰਦੂਆਂ ਸਿੱਖਾਂ ਦਾ ਲੁਟ ਲੈਣਾ ਮੁਆਫ਼ ਮੋਮਨਾਂ ਸਵਾਬ ਮਹਾਨ ਦੱਸਨ
ਗੈਰ ਮੁਸਲਿਮ ਕਾਫ਼ਰਾਂ ਮਾਰਨਾ ਜੋ ਰਾਜ਼ੀ ਹੋਂਵਦਾ ਰੱਬ ਰਹਿਮਾਨ ਦੱਸਨ

ਚੀਜ਼ਾਂ ਚੰਗੀਆਂ, ਚੰਗੀਆਂ ਔਰਤਾਂ ਜੋ ਹੈਨ ਜਾਇਜ਼ ਸਦਾ ਮੋਮਨਾਨ ਦੱਸਨ
ਏਧਰ ਹਿੰਸਾ ਤੇ ਅੰਸ਼ ਪਰਾਈ ਤਾਈਂ ਹੱਥ ਲਾਵਨਾ ਪਾਪ ਪਛਾਨ ਦੱਸਨ
ਸਤ ਤੋੜਨੇ ਜਬਰੀ ਧੀਆਂ ਭੈਣਾਂ ਮਹਾਂ ਪਾਪ ਹੈ ਵੇਦ ਪੁਰਾਨ ਦੱਸਨ
*'ਪਰ ਤਨ ਪਰ ਧਨਤੇ ਪਰ ਕੀ ਅੰਸ' ਕੀਤੀਵਰਜਤਗੁਰੂਭਗਵਾਨ ਦੱਸਨ
ਥਾਂ ਪਾਪੀਆਂਦਾ ਵਿਚ ਸੁਰਗਦੇ ਨਹੀਂ ਪਾਪੀ ਪੈਣਨਰਕੀ ਵਿੱਦਵਾਨ ਦੱਸਨ
ਓਧਰ ਗੁੰਡਿਆਂ, ਜਾਬਰਾਂ ਜ਼ਾਲਮਾਂ ਨੂੰ ਮਿਲਨ ਹੂਰਾਂ ਅਤੇ ਗ਼ਿਲਮਾਨ ਦੱਸਨ
ਹੌਜ਼ਿ ਕੌਸਰ ਸ਼ਰਾਬਾਂ ਦੇ ਭਰੇ ਹੋਏ ਪੀਣ ਮੋਮਨ ਮੌਜਾਂ ਉਡਾਨ ਦੱਸਨ
ਓਹ ਕਾਫ਼ਰ, ਜੋ ਉੱਤੇ ਰਸੂਲ ਦੇ ਜੀ ਦਿਲੋਂ ਰੱਖਦੇ ਨਹੀਂ ਈਮਾਨ ਦੱਸਨ
ਓਹ ਲੁੱਟਣੇ ਮਾਰਨੇ ਸੁਆਬ ਵੱਡਾ ਹੈ ਹੁਕਮ ਇਹ ਰੱਬ ਰਹਿਮਾਨ ਦੱਸਨ
ਹੈ ਜੱਬਾਰ ਕਹਾਰ ਸ਼ੁਮਾਰ ਵਡਾ ਰੱਬ ਮੋਮਨਾਂ ਨਾਲ ਗੁਮਾਨ ਦੱਸਨ
ਏਸ ਪੱਸੇ ਦਿਆਲ ਕਿਰਪਾਲ ਸਦਾ ਪਰਮੇਸ਼ਰ ਹੈ ਦਯਾਵਾਨ ਦੱਸਨ
ਪਾਪੀ ਪੁਰਸ਼ ਓਹਨੂੰ ਕਦੇ ਭਾਂਵਦੇ ਨਹੀਂ ਭਲੇਪੁਰਸ਼ਾਂ ਦੀ ਕਰੇ ਪਛਾਨ ਦੱਸਨ
ਹਿੰਦੂ ਸਿੱਖਾਂ ਦੇ ਲਈ ਕਰਤਾਰ ਸਿੰਘਾ ਇਹ ਰੁਕਾਵਟਾਂ ਹੈਨ ਸੁਜਾਨ ਦੱਸਨ

ਵਾਕ ਕਵੀ

ਹਿੰਦੂਸਿੱਖਾਂਨਹੀਂਸਨਭੈੜੇਫਿਅਲਕਰਨੇ ਲਏਜਾਣਗੇਬਦਲੇ ਮੈਦਾਨਾਂ ਦੇ ਵਿੱਚ
ਕਿਸੇਦਿਨਇਹ ਨਿਕਲਕੇਬਾਹਰ ਵੱਗਨ ਖੂਨਉਛਲਦੇ ਪਏਜਵਾਨਾਂ ਦੇ ਵਿੱਚ
ਜਦ ਤਕ ਧੀਆਂਭੈਣਾਂਫੜੀਆਂਹੋਈਆਂ ਹੈਨ ਕੈਦਘਰਾਂ†ਮੁਸਲਮਾਨਾਂ ਦੇ ਵਿੱਚ
ਠੰਢਖਾਲਸੇ ਨੂੰ ਓਨਾਚਿਰਕਾਹਦੀ ਪਤਾਂਸਾਡੀਆਂ ਘਿਰੀਆਂਸ਼ੈਤਾਨਾਂ ਦੇ ਵਿੱਚ
ਹਥੋਂ ਹਥੀ ਇਹ ਬਦਲੇ ਲਏ ਜਾਂਦੇ ਹੁੰਦੇ ਜੌਹਰ ਸਾਡੀਆਂ ਕ੍ਰਿਪਾਨਾਂ ਦੇ ਵਿੱਚ
ਲੈਂਦਾ ਖ਼ਾਲਸਾ ਬਦਲੇਦਿਨਾਂਅੰਦਰ ਆਜਾਂਦੀ ਜੇ ਦਿਲ ਹੁਕਮਰਾਨਾਂ ਦੇ ਵਿੱਚ
ਕੌਮਾਂਜੀਊਂਦੀਆਂਲਾਹਹੁਧਾਰ ਦੇਵਨ ਜਾਂ ਮੁਕਾਬਲੇਪੈਣ ਇਨਸਾਨਾਂ ਦੇ ਵਿੱਚ
ਨਿੱਬੜਜਾਣਗੇ ਕਦੇ ਕਰਤਾਰਸਿੰਘਾ ਲੇਖੇਰਹਿਣਗੇ ਟਿਕੇ ਬਲਵਾਨਾਂ ਦੇ ਵਿੱਚ

ਓਧਰੋਂ ਹਿੰਦੂ ਸਿੱਖ ਜਾਨਾਂ ਬਚਾ ਕੇ ਉੱਠ ਭਜੇ

ਡਾਢੀ ਢਿੱਲੀ ਹਕੂਮਤ ਦੀ ਚਾਲ ਹੈਸੀ ਹਿੰਦੂ ਸਿੱਖ ਬੇਅੰਤ ਘਬਰਾ ਨੱਠੇ
ਮਰ ਸੈਂਕੜੇ ਗਏ ਬਰਬਾਦ ਹੋਏ ਜਿਹੜੇ ਬਚੇ ਓਹ ਪੱਤਾਂ ਬਚਾ ਨੱਠੇ

---

*"ਪਰ ਤਨ ਪਰ ਧਨ ਪਰ ਕੀ ਅੰਸ। ਨ ਲਿਹੁ, ਲਿਹੁ ਤਾਂ ਹੋਹੁ ਵਿਧ੍ਵੰਸ।"
[ਰਹਿਤ ਨਾਮਾ

†ਬਹੁਤ ਸਾਰੀਆਂ ਦੇਵੀਆਂ ਰਾਕਸ਼ਾਂ ਤੋਂ ਛੁਡਵਾਕੇ ਭਾਰਤ ਵਿਚ ਲੈ ਆਂਦੀਆਂ ਹਨ ਪਰ ਫੇਰ ਭੀ ਬਹੁਤ ਸਾਰੀਆਂ ਓਧਰ ਰਹਿ ਗਈਆਂ ਹਨ।

ਕਈ ਆਪਣਾ ਆਪ ਹੀ ਲੈ ਕਰਕੇ ਘਰ ਬਾਰ ਬਰਬਾਦ ਕਰਵਾ ਨੱਠੇ
ਜਿਹੜੇ ਵੱਸਦੇ ਵਿਚ ਬਹਾਰਾਂ ਦੇ ਸਨ ਓਸ ਸਭ ਕੁਝ ਓਥੇ ਖੁਹਾ ਨੱਠੇ
ਬਹੁਤੇ ਅੰਮ੍ਰਿਤਸਰ ਵਿਚ ਆਨ ਪਹੁੰਚੇ ਹਰਿਦੁਆਰ, ਦਿੱਲੀ ਨੂੰ ਤਕਾ ਨੱਠੇ
ਕਈ ਬਦਨਸੀਬ ਰਹਿ ਗਏ ਪਿੱਛੇ ਨਾਲ ਬੱਚੇ ਸਭ ਓਥੇ ਮਰਵਾ ਨੱਠੇ
ਪੰਜੇ ਸਾਹਿਬ ਤੇ ਵੇਖ ਥਾਂ ਰੱਖਿਆ ਦੇ ਦੁਖੀ ਹੋ ਓਧਰ ਥੇ ਥਹਾ ਨੱਠੇ
ਪੈ ਗਈ ਤਰਥੱਲੀ ਕਰਤਾਰ ਸਿੰਘਾ ਓਹਨਾਂ ਜਾਹਲਾਂ ਤੋਂ ਪੱਲੇ ਛੁਡਾ ਨੱਠੇ

ਮਿਲਟਰੀ ਦੀ ਮਦਦ

ਪਿਆ ਸ਼ੋਰ ਸ਼ਰਾਬਾ ਜਾਂ ਦੇਸ ਅੰਦਰ ਹੋ ਗਏ ਬਹੁ ਥਾਂ ਵੈਰਾਨ ਭਾਈ
ਸਚੇ ਹੋਣ ਲਈ ਬਾਰਲੀ ਦੁਨੀਆਂ ਤੋਂ ਚਾਤਰ ਸਮੇਂ ਦੇ ਸਨ ਹੁਕਮਰਾਨ ਭਾਈ
ਚਾੜ੍ਹੇ ਪਿੰਡਾਂ ਦੀ ਰੱਖਯਾ ਵਾਸਤੇ ਜੀ ਜ਼ੁਮੇਂਵਾਰਾਂ ਨੇ ਫੌਜੀ ਜਵਾਨ ਭਾਈ
ਓਹਭੀ ਬਹੁਤ ਥੋੜ੍ਹੇ ਕਾਫੀ ਨਹੀਂ ਹੈਸਨ ਉਨ੍ਹਾਂ ਵਿਚਬਹੁਤੇ ਮੁਸਲਮਾਨ ਭਾਈ
ਗਸ਼ਤ ਕਰਨ ਲਗੇ ਪਿੰਡਾਂ ਵਿਚ ਫਿਰਕੇ ਏਸਗੱਲਦਾ ਰਖਕੇ ਧਿਆਨ ਭਾਈ
ਲੁਟਣ ਵਾਲੇ ਹਨ ਦੀਨੀ ਭਰਾ ਸਾਡੇ ਹੋਵੇ ਓਹਨਾਂਦਾ ਨਾਹਿ ਨੁਕਸਾਨ ਭਾਈ
ਵਾਹਰਾਂ ਪੈਂਦੀਆਂ ਲੁਟ ਲੈ ਜਾਂਦੀਆਂ ਜਾਂ ਕਰ ਜਾਂਦੀਆਂ ਪਿੰਡ ਵੈਰਾਨ ਭਾਈ
ਪਿਛੋਂ ਮਿਲਟ੍ਰੀ ਭੀ ਓਥੇ ਪਹੁੰਚ ਜਾਂਦੀ ਥੋੜ੍ਹੇ ਬਹੁਤਿਆਂ ਤਈਂ ਬਚਾਨ ਭਾਈ
ਕੁਝ ਥਾਈਂ ਸਨ ਕੈਂਪ ਬਨਾ ਦਿਤੇ ਓਥੇ ਦੁਖੀਆਂ ਤਈਂ ਪੁਚਾਨ ਭਾਈ
ਪੰਜੇ ਸਾਹਿਬ ਤੇ ਰਾਵਲਪਿੰਡੀ ਅੰਦਰ ਕੈਂਪ ਖੋਲ੍ਹ ਦਿਤੇ ਗੁੱਜਰਖਾਨ ਭਾਈ
ਜਿਹੜੇ ਲੁੱਟੇ ਪੁੱਟੇ ਰਹਿੰਦੇ ਬਚ ਕਿਧਰੇ ਢੂੰਡ ਢਾਂਡ ਕੇ ਫੌਜੀ ਲੈ ਜਾਨ ਭਾਈ
ਜਾਂਦੇ ਉਨਾਂ ਦੇ ਦੁੱਖ ਨ ਸੁਣੇ ਕੰਨੀ ਬੁਰੇ ਕੀਰਨੇ ਲੋਕ ਜੋ ਪਾਨ ਭਾਈ
ਕਈ ਧੀਆਂ ਨੂੰ ਰੋਣ ਕਈ ਪੁਤ੍ਰਾਂ ਨੂੰ ਕਈ ਰੋੜ੍ਹ ਬੈਠੇ ਖਾਨਦਾਨ ਭਾਈ
ਬੁੱਢੇ ਬੁਢੀਆਂ ਰੋਂਦੀਆਂ ਹਾਹੁਕੇ ਭਰ ਮਰ ਜਿਨ੍ਹਾਂ ਦੀ ਗਈ ਸੰਤਾਨ ਭਾਈ
ਓਧਰ ਜ਼ੁਲਮਾਂ ਦੀ ਹੱਦ ਹੋਈ ਭਾਰੀ ਕਿਹੜੇ ਕਿਹੜੇ ਮੈਂ ਕਰਾਂ ਬਿਆਨ ਭਾਈ
ਪੜ੍ਹਨੇ ਲਿਖਣੇ ਔਖੇ ਕਰਤਾਰ ਸਿੰਘਾ ਕਰਨੀ ਬੇਨਤੀ ਨਹੀ ਆਸਾਨ ਭਾਈ

ਸ਼੍ਰੋ: ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਵਲੋਂ ਸੇਵਾ ਤੇ ਮਦਦ

ਬਹੁਤ ਲੋਕ ਭਜੇ ਅੰਮ੍ਰਿਤਸਰ ਆ ਗਏ ਮਿਲੀ ਓਟ ਵੱਡੀ ਦੁਖਿਆਰਾਂ ਤਾਈਂ
'ਜੋ ਸ਼ਰਨਿ ਆਵੈ ਤਿਸੈ ਕੰਠਿ ਲਾਵੈ' ਮਿਲਆ ਥਾਂ ਪੁਰਸ਼ਾਂ ਬਚੇ,ਨਾਰਾਂ ਤਾਈਂ
ਰਾਮਦਾਸਜੀਦਾ ਲੰਗਰ ਬੜਾ ਖੁਲ੍ਹਾ ਅੰਨਮਿਲਨ ਲੱਗਪਿਆਹਜ਼ਾਰਾਂ ਤਾਈਂ
ਅੰਨ ਕੱਪੜਾ ਤੇ ਹਸਪਤਾਲ ਵਿਚੋਂ ਮੁਫਤ ਮਿਲੇ ਦਵਾ ਬੀਮਾਰਾਂ ਤਾਈਂ

ਕਥਾ ਵਿਚੋਂ ਤੇ ਹੋਰਨਾਂ ਪ੍ਰੇਮੀਆਂ ਤੋਂ ਉਗਰਾਹੀਆਂ ਹੋਈਆਂ ਉਪਕਾਰਾਂ ਤਾਈਂ
ਸ਼੍ਰੋਮਣੀ ਕਮੇਟੀ ਨੇ ਕਰ ਹੀਲੇ ਨਕਦੀ ਕੱਪੜਾ ਦਿਤਾ ਲਾਚਾਰਾਂ ਤਾਈਂ
ਕੈਂਪਾਂ ਵਿਚ ਹਜ਼ਾਰੇ ਦੇ ਦੁਖੀਆਂ ਲਈ ਚੀਜ਼ਾਂ ਭੇਜੀਆਂ ਬੰਨ੍ਹਕੇ ਭਾਰਾਂ ਤਾਈਂ
ਗਿਆ ਮਾਸਟ੍ਰ ਤਾਰਾਸਿੰਘ ਆਪ ਉਧਰ ਫੇਰ ਭੇਜਿਆ ਕਈ ਜ਼ੁੰਮੇਵਾਰਾਂ ਤਾਈਂ
ਏਸੇਤਰਾਂ ਹੀ ਸਭ ਸੁਸਾਇਟੀਆਂਤੋਂ ਮਦਦਾਂ ਪਹੁੰਚੀਆਂਸਨ ਕੂਮਹਾਰਾਂ ਤਾਈਂ
ਜਰਿਆ ਜਾਂਦਾ ਨਹੀਂ ਸੀ ਕ੍ਰਤਾਰਸਿੰਘਾ ਸੁਣਦੁਖੀਆਂ ਦੀਆਂਪੁਕਾਰਾਂ ਤਾਈਂ

ਵਾਕ ਕਵੀ

ਭਾਰਥਵਰਸ਼ ਦਿਆਂ ਦੋਹਾਂ ਕੋਨਿਆਂ ਤੇ ਮੁਸਲਮਾਨਾਂ ਨੇ ਜ਼ੁਲਮ ਕਮਾਏ ਬਹੁਤੇ
ਧੀਆਂ ਭੈਣਾਂ ਦੀਆਂ ਪਤਾਂ ਛੱਡੀਆਂ ਨ ਬੇਗੁਨਾਹ ਫੜ ਮਾਰ ਮੁਕਾਏ ਬਹੁਤੇ
ਕੁਝ ਸੁਣ ਕੰਨੀਂ ਕੁਝ ਵੇਖ ਅਖੀਂ ਹਿੰਦੂ ਸਿੱਖਾਂ ਦੇ ਦਿਲ ਕਲਪਾਏ ਬਹੁਤੇ
ਅੱਗ ਬਦਲੇ ਦੀ ਭੜਕ ਪਈ ਭਾਰੀ ਜਿਸ ਅਮਨ ਦੇ ਰੰਗ ਗਵਾਏ ਬਹੁਤੇ
ਝੱਟ ਜਮਨਾ ਤੋਂ ਲੈ ਕੇ ਰਾਵੀ ਤੋੜੀ ਲੋਕ ਅਣਖ ਨੇ ਟੁੰਬ ਜਗਾਏ ਬਹੁਤੇ
ਫਿਰਕੇਦਾਰੀ ਦੀ ਭੜਕ ਪਈ ਅੱਗ ਭਾਰੀ ਥਾਂਥਾਂ ਭਾਂਬੜ ਜਿਸ ਮਚਾਏ ਬਹੁਤੇ
ਗੁੜਗਾਵਾਂ ਮੇਵਾਤ ਦੇ ਹਲਕੇ ਵਿਚ ਕਈ ਥਾਈਂ ਫਸਾਦ ਕਰਵਾਏ ਬਹੁਤੇ
ਪਾਕਸਤਾਨ ਦੇ ਭੂਤਨੇ ਸਿਰ ਚੜ੍ਹ ਕੇ ਵਾਧੇ ਲੀਗੀਆਂ ਤੋਂ ਕਰਵਾਏ ਬਹੁਤੇ
ਲੋਕ ਜਰ ਨ ਸਕੇ ਵਧੀਕੀਆਂ ਨੂੰ ਆਪੋ ਵਿਚ ਲੜ ਮਰੇ ਹਮਸਾਏ ਬਹੁਤੇ
ਮਾਝੇ ਮਾਲਵੇ ਵਿਚ ਕਰਤਾਰ ਸਿੰਘਾ ਕਾਰੇ ਹੋਣੀ ਨੇ ਕਰ ਦਿਖਾਏ ਬਹੁਤੇ

ਅੱਗ ਸਾਰੇ ਪੰਜਾਬ ਵਿੱਚ ਭੜਕ ਪਈ

ਗਿਣੀ ਮਿਥੀ ਸਭ ਚਿਰਾਂ ਦੀ ਗੱਲਹੈਸੀ ਇਹਲੀਗ ਸਕੀਮਬਨਾਈ ਹੋਈ ਸੀ
ਪਾਕਸਤਾਨ ਤਸ਼ੱਦਦ ਨਾਲ ਲੈਣਾ ਸੀਟੀ ਨਾਲ ਅੰਗਰੇਜ਼ ਮਿਲਾਈ ਹੋਈ ਸੀ
ਹਿੰਦੂ ਮਾਰ ਦੇਣੇ ਯਾ ਦਬਾ ਦੇਣੇ ਅੰਦਰ ਇਹ ਸਲਾਹ ਪਕਾਈ ਹੋਈ ਸੀ
ਬੰਬਈ ਬੰਗਾਲ ਵਲਬਲੀ ਪਹਿਲਾਂ ਜੇੜ੍ਹੀਭੈੜੀ ਚੁਵਾਤੀ ਇਹ ਲਾਈ ਹੋਈ ਸੀ
ਓਹ ਵਿਚ ਪੰਜਾਬ ਭੀ ਬਲ ਪਈ ਧੂਣੀ ਚਿਰਾਂ ਦੀ ਜਿਹੜੀਧੁਖਾਈ ਹੋਈ ਸੀ
ਟੱਪ ਆਈ ਚਨਾਬ ਕਰਤਾਰ ਸਿੰਘਾ ਚਾਲ ਪਰ੍ਹਾਂ ਜੋ ਸ਼ੁਰੂ ਕਰਾਈ ਹੋਈ ਸੀ

ਪੰਜਾਬ ਦੇ ਮਸ਼ਰਕੀ ਹਿੱਸੇ ਵਿਚ ਲੀਗੀਆਂ ਦੀ ਚਾਲ

ਸ਼ੁਰੂਸ਼ਹਿਰਾਂਵਿਚਕੀਤੇਜਲੂਸਕੱਢਣੇ ਪਾਕਸਤਾਨਦੇ ਨਾਹਰੇਲਗਾਨ ਲਗ ਪਏ
ਮੁੰਡੇਕੁੜੀਆਂ ਰਲਕੇ ਮੁਸਲਮਾਨਾਂ ਫੇਰੇ ਗਲੀਬਜ਼ਾਰਾਂ ਵਿਚ ਲਾਨ ਲਗ ਪਏ
ਸਾਰੇ ਦੀਨ ਇਸਲਾਮ ਫੈਲਾ ਦਿਆਂਗੇ ਬੇਖਤਰ ਹੋ ਇਉਂ ਸੁਣਾਨ ਲਗ ਪਏ

'ਪਾਕਸਤਾਨ ਜ਼ਿੰਦਾਬਾਦ' ਮਾਰਨਾਰੇ ਭੜਬੂ ਭੂਏ ਹੋ ਹਰ ਥਾਂ ਪਾਨ ਲਗ ਪਏ
ਝੰਡੇ ਲੀਗ ਲੈ ਸ੍ਰਕਾਰੀ ਇਮਾਰਤਾਂ ਤੇ ਦਿਲ ਵਧੀਦੇਨਾਲ ਚੜ੍ਹਾਨ ਲਗ ਪਏ
ਬਹੁਤੀ ਮੁਸਲਿਮਪੁਲਸ ਸੀ ਸਭਥਾਈਂ ਦੀਨ ਮਜ਼੍ਹਬੀ ਪੱਖ ਰਖਾਨ ਲਗ ਪਏ
ਕੁਝ ਹਾਕਮ ਭੀ ਵੇਖ ਉਨ੍ਹਾਂ ਵਲੇ ਸਖਤੀ ਕਰਨ ਤੋਂ ਅੱਖਾਂ ਚੁਰਾਨ ਲਗ ਪਏ
ਐਵੇਂ ਦੁਨੀਆਂਤੋਂ ਸਚੇਹੋਣਖਾਤਰ ਕਿਤੇ੍ ਕਿਤੇ ਸਨ ਗੋਲੀ ਚਲਾਨ ਲਗ ਪਏ
ਸਖਤੀ ਨਾਲ ਨ ਰੋਕਿਆ ਹਾਕਮਾਂ ਨੇ ਝੂਠੇ ਅੱਥਰੂ ਐਵੇਂ ਪੂੰਝਾਨ ਲਗ ਪਏ
*ਅੰਮ੍ਰਿਤਸਰ ਲਾਹੌਰਵਿਚ ਆਪਡਿਠਾ ਮੁਸਲਮਾਨਖ਼ਰੂਦ ਮਚਾਨ ਲਗ ਪਏ
ਨਾਲ ਸ਼ਹਿ ਸੀ ਪੁਲਸ ਦੀ ਸਭਥਾਈਂ ਜ਼ੁੰਮੇਂਵਾਰ ਖਰਾਬੀ ਵਧਾਨ ਲਗ ਪਏ
ਰੱਖ ਮਜ਼੍ਹਬੀ ਪੱਖ ਕਰਤਾਰ ਸਿੰਘਾ ਹਾਕਮ ਆਪਣੇ ਫਰਜ਼ ਭੁਲਾਨ ਲਗ ਪਏ

ਲੀਗੀ ਗੜਬੜ ਨੂੰ ਹਾਕਮਾਂ ਨੇ ਜਾਣ ਬੁੱਝ ਕੇ ਨਾ ਦਬਾਇਆ

ਵਿੱਚ ਸਾਰੇ ਪੰਜਾਬਦੇ ਲੀਗੀਆਂ ਨੇ ਕਰ ਜਲਸੇ ਮੁਜ਼ਾਹਿਰੇ ਦਿਖਾਇ ਥਾਂ ਥਾਂ
ਕਿਤੇ ਕਿਤੇ ਸਨ ਥੋੜ੍ਹੇ ਫਸਾਦ ਹੋਏ ਮੁਸਲਮਾਨਾਂ ਖ਼ਰੂਦ ਮਚਾਇ ਥਾਂ ਥਾਂ
ਹਿਦੂ ਸਿਖਾਂ ਨੂੰ ਰੱਖ ਨਸ਼ਾਨ ਅਗੇ ਨਾਹਰੇ ਲਾ ਲਾ ਦਿਲ ਦੁਖਾਇ ਥਾਂ ਥਾਂ
ਬੜੀਆਂ ਬੜੀਆਂ ਸ੍ਰਕਾਰੀ ਇਮਾਰਤਾਂਨੂੰ ਸ਼ੀਸ਼ੇ ਭੰਨਨੁਕਸਾਨ ਪੁਚਾਇ ਥਾਂ ਥਾਂ
ਕਾਨੂੰਨ ਦੀ ਕੀਤੀ ਪ੍ਰਵਾਹ ਕੋਈ ਨ ਮੂੰਹ ਆਏ ਬਦ ਲਫਜ਼ ਸੁਨਾਇ ਥਾਂ ਥਾਂ
ਹਿਦੂ ਸਿਖ ਬ੍ਰਦਾਸ਼ਤ ਰਹੇ ਕਰਦੇ ਭਾਵੇਂ ਲੀਗੀਆਂ ਨੇ ਭੜਕਾਇ ਥਾਂ ਥਾਂ
ਪੁਰਅਮਨ ਇਹ ਨਹੀਂ ਜਲੂਸ ਹੈਸਨ ਜ਼ੋਰ ਜ਼ਬਰ ਦੀ ਸ਼ਕਲ ਬਨਾਇ ਥਾਂ ਥਾਂ
ਇਹਦੇ ਵਿਚ ਸੀ ਭੇਦ ਕਰਤਾਰ ਸਿੰਘਾ ਜ਼ੁੰਮੇਂਵਾਰਾਂ ਓਹ ਰਖੇ ਛੁਪਾਇ ਥਾਂ ਥਾਂ

ਮਲਕ ਖ਼ਿਜ਼ਰ ਹੱਯਾਤ

ਮਲਕਖਿਜ਼ਰਹਯਾਤ ਵਜ਼ੀਰਆਜ਼ਮ ਮੁਸਲਿਮਲੀਗੀਆਂਓਹਨੂੰਦਬਾਨ ਖਾਤਰ
ਓਹਦਾ ਸਾਂਗ ਬਨਾ ਚੜ੍ਹਾ ਖੋਤੇ ਬੇਇਜ਼ਤੀ ਓਹਦੀ ਕਰਾਨ ਖਾਤਰ
†ਹਾਰ ਜੁੱਤੀਆਂ ਗਲ ਪਰੋ ਪਾਏ ਕੇਵਲ ਖ਼ਿਜ਼ਰ ਦੇ ਤਈਂ‡ਚਿੜਾਨ ਖਾਤਰ
ਓਹ ਵਜ਼ੀਰ ਸੀ ਯੂਨੀਨਿਸਟਪਾਰਟੀ ਦਾ ਓਸ ਲੜੀਦੇ ਵਿਚੋਂ ਤੁੜਾਨ ਖਾਤਰ

---

*ਅੰਮ੍ਰਿਤਸਰ ਵਿੱਚ ੩੦ ਫਰਵਰੀ ੧੯੪੭ ਨੂੰ ਲੀਗੀਆਂ ਜਲੂਸ ਕੱਢਿਆ ਤੇ ਬੜਾ ਖ਼ਰੂਦ ਮਚਾਇਆ, ਲਾਰੰਸ ਰੋਡ ਤੇ ਰਾਮਬਾਗ ਵਿੱਚ ਬੜਾ ਇਕੱਠ ਕੀਤਾ। ਇਕ ਸਿੱਖ ਅਹੁਦੇਦਾਰ ਇੱਟਾਂ ਨਾਲ ਮਾਰ ਦਿੱਤਾ ਤੇ ਮਿਸਟਰ ਬਲੇਕ ਸਾਰਜੰਟ ਭੀ ਜ਼ਖਮੀ ਹੋ ਗਿਆ; ਪਰ ਓਸ ਨੇ ਜ਼ਖਮੀ ਹੋਏ ਨੇ ਗੀਡੇ ਬੁਰੀ ਤਰ੍ਹਾਂ ਉਡਾਇ ਤੇ ਜਲੂਸ ਖਿੰਡਾ ਦਿੱਤਾ।

†ਦੇਖੋ ਪ੍ਰਤਾਪ ਤੇ ਮਿਲਾਪ ੪ ਮਾਰਚ ੧੯੪੭।

‡ਇੱਕ ਕੰਗਾਲ ਬੁੱਢੜੀ ਨੂੰ ਓਹਦੀ ਮਾਂ ਬਣਾ ਕੇ ਓਹਦੀ ਬੇਇਜ਼ਤੀ ਕੀਤੀ ਗਈ।

ਓਹਨੂੰ ਤੋੜ ਕੇ ਓਧਰੋਂ ਬੁਰੀ ਤਰ੍ਹਾਂ ਮੁਸਲਿਮਲੀਗੀ ਵਜ਼ਾਰਤਬਣਾਨ ਖਾਤਰ
ਗੁਪਤਮੀਟਿੰਗਾਂ ਓਸਦੇ ਨਾਲਹੋਈਆਂ ਓਹਦੇਪਾਸੋਂ ਅਸਤੀਫਾਦਵਾਨ ਖਾਤਰ
ਉਤੇ ਸਾਰੇ ਪੰਜਾਬ ਦੇ ਪਾ ਗ਼ਲਬਾ ਉੱਕਾ ਪਾਕਸਤਾਨ ਬਣਾਨ ਖਾਤਰ
ਖਿਜ਼ਰ ਝਲਦਾ ਰਿਹਾ ਕਰਤਾਰਸਿੰਘਾ ਦੀਨ ਮਜ਼੍ਹਬੀ ਪਿਆਰਦਿਖਾਨ ਖਾਤਰ

ਮਜ਼੍ਹਬੀ ਪਿਆਰ

ਬੜੀਆਂਬੜੀਆਂਵਧੀਕੀਆਂਹੋਈਆਂ ਹਰਥਾਂ ਪਰਖਿਜ਼ਰਨੇਸਭ ਦਬਾ ਛੱਡੀਆਂ
ਗੋਲੀ ਚਲੇ ਤੇ ਮਰਨ ਭਰਾ ਮੇਰੇ ਗੱਲਾਂ ਸੁਣ ਸਭ ਅੰਦਰੇ ਪਾ ਛੱਡੀਆਂ
ਗੋਲੀ ਚਲਦੀ ਵਿਚ ਹਵਾ ਰਹੀ *ਆਸ਼ਕ ਬਾਰ ਗੈਸਾਂ ਭੀ ਛੁਡਵਾ ਛੱਡੀਆਂ
ਲਾਠੀ ਚਾਰਜ ਭੀ ਕਿਤੇ ਰਹੇ ਹੁੰਦੇ ਅੱਖਾਂ ਦੁਨੀਆਂ ਦੀਆਂ ਪੂੰਝਾ ਛੱਡੀਆਂ
ਕਿਸੇ ਥਾਂ ਨ ਸਖਤੀ ਤੋਂ ਕੰਮਲਿਆ ਆਈਆਂ ਓਧਰੋਂ ਏਧਰਲੰਘਾ ਛੱਡੀਆਂ
ਸਾਰੇ ਫਰਜ਼ ਭੁਲਾ ਕਰਤਾਰ ਸਿੰਘਾ ਦੀਨ ਮਜ਼੍ਹਬੀ ਪ੍ਰੀਤਾਂ ਵਧਾ ਛੱਡੀਆਂ

ਵਾਕ ਕਵੀ

ਕਿਸੇ ਹੋਰ ਅੰਦਰ ਏਨਾ ਜ਼ੋਰ ਹੁੰਦਾ ਓਹ ਘੋਲਨੇ ਕਈ ਥਾਂ ਘੋਲ ਛੱਡਦਾ
ਮਜ਼੍ਹਬ ਧਰਮ ਦੇ ਪਿਆਰ ਨੂੰ ਮਾਰ ਧੱਕੇ ਓਹ ਖ਼ੂਨ ਭਰਾਵਾਂ ਦੇ ਡੋਲ੍ਹ ਛੱਡਦਾ
ਗੁੱਸੇ ਵਿਚ ਆ ਕੇ ਮੇਰੀ ਹੋਈ ਹੱਤਕ ਮੁਰਦੇ ਥਾਂ ਥਾਂ ਵੀਰਾਂ ਦੇ ਰੋਲ੍ਹ ਛੱਡਦਾ
ਕਰ ਖ਼ੂਨ ਭਰਾਵਾਂ ਕਰਤਾਰ ਸਿੰਘਾ ਵਜ਼ਨ ਜ਼ੁਲਮ ਦੀ ਤੱਕੜੀ ਤੋਲ ਛੱਡਦਾ

ਮਲਕ ਖਿਜ਼ਰ ਹੱਯਾਤ ਨੇ ਵਜ਼ੀਰੀ ਛੱਡ ਦੇਣੀ

ਹੈਸੀ ਖਿਜ਼ਰ ਹੱਯਾਤ ਵਜ਼ੀਰਿਆਜ਼ਮ ਬਾ-ਰਸੂਖ ਤੇ ਬਾ-ਅਖਤਿਆਰ ਸੀ ਜੀ
†ਯੂਨੀਨਿਸਟ ‡ਕੋਲੀਸ਼ਨਪਾਰਟੀਵਿਚ ਧੜਾਓਹਦਾ ਮਜ਼ਬੂਤਸੁਮਾਰ ਸੀ ਜੀ
ਅੰਗ੍ਰੇਜ਼ ¶ਐਲਾਨ ਜੋ ਨਵਾਂ ਕੀਤਾ ਹੋਇਆ ਓਸਤੋਂ ਓਹ ਲਾਚਾਰ ਸੀ ਜੀ
ਉੱਨੀ ਸੌ ਅਠਤਾਲੀ ਦੇ ਜੂਨ ਅੰਦਰ ਹਿੰਦੁਸਤਾਨ ਦਾ ਜੋ ਅਧਿਕਾਰ ਸੀ ਜੀ
ਸੂਬਾਈ ਇੰਤਜ਼ਾਮੀ ਪਾਰਟੀਆਂ ਹਥ ਦਿੱਤਾ ਜਾਊ ਕਹਿਆ ਸਰਕਾਰ ਸੀ ਜੀ
ਖ਼ਿਜ਼ਰ ਵਾਸਤੇਬਣੀ ਇਹਬੜੀਮੁਸ਼ਕਲ ਲੀਗਵਿਚਕੋਲੀਸ਼ਨਵਿਚਾਰ ਸੀ ਜੀ
ਸ਼ਾਮਲ ਹੋਣਾ ਨ ਲੀਗ ਮਨਜ਼ੂਰ ਕੀਤਾ ਅੰਗ੍ਰੇਜ਼ ਦੀ ਚਾਲ ਦੀ ਢਾਰ ਸੀ ਜੀ

---

*ਅੱਥਰੂ ਵਗਾਨ ਵਾਲੀ ਗੈਸ।
†ਸਿਕੰਦਰ ਹੱਯਾਤ ਵਾਲੀ ਪਾਰਟੀ।
‡ਪਾਰਟੀਆਂ ਦੀ ਮਿਲਵੀਂ ਵਜ਼ਾਰਤ।
¶ਐਲਾਨ :-ਹਿੰਦੂ ਮੁਸਲਮਾਨਾਂ ਦਾ ਜੇ ਸਮਝੌਤਾ ਨ ਹੋਇਆ ਤਾਂ ਹਕੂਮਤ ਬਰਤਾਨੀਆਂ ਸੂਬਾਈ ਹਕੂਮਤਾਂ ਨੂੰ ਅਖਤਿਆਰ ਦੇ ਕੇ ਆਪ ਚਲੀ ਜਾਵੇਗੀ।

ਓਧਰਖਿਜ਼ਰਨੂੰ ਲੀਗ ਬਦਨਾਮ ਕਰ ਰਹੀ ਓਹਨੂੰਭੰਡਦੀ ਵਿਚਸੰਸਾਰ ਸੀ ਜੀ
ਆਖਰ ਖਿਜ਼ਰ ਭੀ ਤਾਂ ਮੁਸਲਮਾਨ ਹੈਸੀ ਓਹਨੂੰਮਜ਼੍ਹਬਦੇਨਾਲਪਜਾਰ ਸੀ ਜੀ
ਦੋ ਮਾਰਚ ਰਾਤ ਦੇ ਦਸ ਵਜੇ ਨਾਲ ਸਾਥੀਆਂ ਕਰ ਵਿਚਾਰ ਸੀ ਜੀ
ਓਸ ਲਿਖ ਅਸਤੀਫਾ ਕਰ ਪੇਸ਼ ਦਿਤਾ ਛਡ ਦਿਤੀ ਵਜ਼ੀਰੀ ਦੀ ਕਾਰ ਸੀ ਜੀ
ਸਾਰੀ ਖੇਡ ਵਿਗੜੀ ਕਰਤਾਰ ਸਿੰਘਾ ਬੀੜਾ ਲੀਗਦਾ ਹੋਗਿਆ ਪਾਰ ਸੀ ਜੀ

ਖਿਜ਼ਰ ਦੇ ਅਸਤੀਫੇ ਤੋਂ ਲੀਗੀਏ ਭੂਏ ਹੋ ਗਏ

ਕੋਲੀਸ਼ਨ ਵਿਚ ਜੋ ਆਉਂਦੇ ਨਹੀਂ ਸਨ ਓਹ ਕੁਰਸੀਆਂ ਤੇ ਝੱਟ ਆ ਬੈਠੇ
ਰਸਤਾ ਖਿਜ਼ਰ ਹੱਯਾਤ ਕਰ ਸਾਫ ਦਿੱਤਾ ਕਬਜ਼ਾ ਲੀਗੀਏ ਆ ਕੇ ਜਮਾ ਬੈਠੇ
ਓਹ ਵਜ਼ਾਰਤ ਪੰਜਾਬ ਸੰਭਾਲਣੇ ਨੂੰ ਬੜੇ ਹੌਂਸਲੇ ਤਈਂ ਵਧਾ ਬੈਠੇ
ਕਜ਼ਲਬਾਸ਼ ਤੇ ਖਿਜ਼ਰ ਮਿਲ ਜਾਣ ਦੋਵੇਂ ਡੋਰੇ ਓਹਨਾਂ ਤੇ ਸੁਟ ਸੁਟਾ ਬੈਠੇ
ਝੱਟ ਲੀਗ ਦਾ ਰਾਜ ਬਣਾ ਲਿਉ ਨੇ ਆਪੇ ਮੈਂਬਰ ਵੰਡ ਵੰਡਾ ਬੈਠੇ
ਅੱਠ ਮੈਂਬਰ ਕਰ ਤਜਵੀਜ਼ ਲਏ ਵਾਗ ਰਾਜ ਦੀ ਫੜ ਫੜਾ ਬੈਠੇ
ਪੰਜ ਲੀਗੀਏ ਤੇ ਵਿਚ ਚਾਰ ਹਿੰਦੂ ਇਕ ਸਿਖ ਲੈ ਲਾਂ ਗੇ ਗਿਣਾ ਬੈਠੇ
ਸਿਖ ਕਾਂਗਰਸੀ ਜੇ ਇਨਕਾਰ ਕਰ ਗਏ ਬਣੇ ਲੀਗੀ ਵਜ਼ਾਰਤ ਸੁਣਾ ਬੈਠੇ
ਫੇਰ ਲਾਟ ਦੇ ਨਾਲ ਸਲਾਹ ਕਰ ਕੇ ਮਮਦੋਟ ਜੀ ਪੈਰ ਫੈਲਾ ਬੈਠੇ
ਲੀਗੀ ਆਪਣੇ ਵਲੋਂ ਕਰਤਾਰ ਸਿੰਘਾ ਸਾਰੇ ਦੇਸ ਵਿਚ ਝੰਡਾ ਝੁਲਾ ਬੈਠੇ

ਲੀਗੀਆਂ ਨੇ ਮਹਿਕਮਿਆਂ ਦੀ ਵੰਡ ਭੀ ਕਰ ਲਈ

ਮੀਆਂਨੂਰਅੱਲਾ ਨਾਮਾਨਿਗਾਰਾਂਤਾਈਂ ਕਿਹਾ ਲੀਗਨੇ ਹਨ ਔਹਦੇਦਾਰ ਚੁਣ ਲਏ
ਖਾਸ ਲੀਗਅਸੈਂਬਲੀਪਾਰਟੀ ਨੇ ਇਨ੍ਹਾਂਮਹਿਕਮਿਆਂ ਦੇਜ਼ੁਮੇਂਵਾਰ ਚੁਣ ਲਏ
ਹੇਠ*ਲਿਖੇ ਹੋਏ ਸਾਰੇ ਨਾਮ ਪੜ੍ਹਲੋ ਲੀਗ ਪਾਰਟੀ ਆਪਣੇਯਾਰ ਚੁਣ ਲਏ
ਕੀਤੀ ਅਚਰਜ ਖੇਡ ਕਰਤਾਰਸਿੰਘਾ ਮੈਂਬਰਲੀਗਨੇਹੋ ਬਰਕਰਾਰ ਚੁਣ ਲਏ

ਕਾਂਗਰਸ ਤੇ ਪੰਥਕ ਪਾਰਟੀ ਤੋਂ ਬਿਨਾ ਹੀ ਲੀਗੀ ਵਜ਼ਾਰਤ ਬਣਾਨ ਦੇ ਮਨਸੂਬੇ

ਮਲਕ ਖਿਜ਼ਰ ਹੱਯਾਤ ਅਸਤੀਫਾ ਦਿੱਤਾ ਗੁਰਨਰ ਨੇ ਸੋਚ ਦੁੜਾਏ ਜਲਦੀ
ਲੀਗੀਲੀਡਰ ਨਵਾਬ ਮਮਦੋਟਤਾਈਂ ਯਾਰਾਂਬਜੇਲਿਆ ਰਾਤਬੁਲਾਏ ਜਲਦੀ
ਕਹਿਆ ਨਵੀਂਵਜ਼ਾਰਤ ਬਣਾਨਦੇਵਿਚ ਦਿਹੋ ਮਦਦ ਤੇ ਬਣ ਜਾਏ ਜਲਦੀ

---

*ਨਵਾਬ ਮਮਦੋਟ ਇਫਤਖਾਰੁੱਲ ਹੁਸੈਨ ਪਾਰਟੀ ਲੀਡਰ, ਸਰਦਾਰ ਸ਼ੌਕਤ ਹੱਯਾਤ ਡਿਪਟੀ ਲੀਡਰ, ਮੀਆਂ ਨੂਰ ਉੱਲਾ ਸੈਕ੍ਰੇਟਰੀ, ਚਾਚਾ ਯਾਰ ਖਾਂ ਚੀਫਵਿਪ, ਰਾਣਾ ਨਸਰੁੱਲਾ ਅਸਿਸਟੰਟ ਸੈਕ੍ਰੇਟਰੀ, ਅਸਿਸਟੰਟ ਵਿਪ ਸੂਫੀ ਅਬਦੁੱਲ ਹਮੀਦ, ਮਿਸਟਰ ਲਾਗ਼ ਅਲੀ ਨੇ ਆਖਿਆ ਮੈਂ ਸਾਰਿਆਂ ਤੋਂ ਪਹਿਲਾਂ ਲੀਗ ਵਿੱਚ ਸ਼ਾਮਲ ਹੋ ਗਿਆ ਹਾਂ।

ਚੁਣ ਮੈਂਬਰਾਂ ਦੇ ਨਾਮ ਪੇਸ਼ ਕਰੋ ਪਏ ਝੇੜੇ ਨੂੰ ਦਿਹੋ ਮੁਕਾਇ ਜਲਦੀ
ਗੱਲ ਬਾਤ ਮੁਕਾ ਮਮਦੋਟ ਨੇ ਜੀ ਵਿਚ ਪਾਰਟੀ ਆਪਣੀ ਆਇ ਜਲਦੀ
ਅੰਨ੍ਹੇ ਵਾਂਗ ਸ਼ਰੀਨੀ ਕਰਤਾਰ ਸਿੰਘਾ ਆਪੋਵਿਚ ਲਈ ਵੰਡ ਵੰਡਾਇ ਜਲਦੀ

ਮਮਦੋਟ ਦੀ ਵੰਡ

ਬਣਿਆਂ ਆਪ ਮਮਦੋਟ ਵਜ਼ੀਰਿਆਜ਼ਮ*ਹੇਠਲਿਖੇ ਓਹਦੇ ਵੰਡਵੰਡਾਏ ਲਏ
ਸਾਰੇ ਚੁਣ ਕੇ ਆਪਣੀ ਮਰਜ਼ੀ ਦੇ ਲੀਗੀ ਮਦਦਗਾਰ ਬਣਾਏ ਲਏ
ਵਡੇ ਮਹਿਕਮੇ ਜਿੰਨੇ ਪੰਜਾਬ ਦੇ ਸਨ ਕਬਜ਼ੇ ਆਪਣੇ ਵਿੱਚ ਕਰਾਏ ਲਏ
ਲੀਗੀ ਬਣੀ ਵਜ਼ਾਰਤ ਕਰਤਾਰਸਿੰਘਾ ਜੱਫੇ ਆਪਣੇ ਵਲੋਂ ਇਉਂ ਪਾਏ ਲਏ

ਲੀਗੀਆਂ ਦੀ ਦੌੜ ਭੱਜ

ਕੱਢੇ ਤਿੰਨ ਤਾਰੀਖ ਜਲੂਸ ਬਹੁਤੇ ਹੈਸੀ ਲੀਗੀਆਂ ਨੇ ਰੌਲਾ ਪਾਇਆ ਬਹੁਤਾ
ਕਜ਼ਲਬਾਸ਼ ਨਵਾਬ ਮੁਜ਼ੱਫਰ ਅਲੀ ਤੇ ਖਿਜ਼ਰ ਤਾਈਂ ਵਰਗਲਾਇਆ ਬਹੁਤਾ
ਲੀਗ ਪਾਰਟੀ ਦੇ ਨਾਲ ਮਿਲਨ ਇਹਭੀ ਮਮਦੋਟਹੋਰਾਂ ਜ਼ੋਰਲਾਇਆ ਬਹੁਤਾ
ਇਨ੍ਹਾਂ ਦੋਹਾਂਦੀਆਂ ਗਿਰਦ ਕੋਠੀਆਂਦੇ ਟੈਰਾਂਮੋਟਰਾਂ ਤਈਂ ਘਸਾਇਆ ਬਹੁਤਾ
ਕਜ਼ਲਬਾਸ਼ ਦੀ ਕੋਠੀ ਚੜ੍ਹਾ ਝੰਡਾ ਜ਼ਿੰਦਾ ਪਾਕਸਤਾਨ ਬੁਲਾਇਆ ਬਹੁਤਾ
ਇਸ ਦਿਨ ਲੀਗੀਆਂ ਨੇ ਕਰਤਾਰਸਿੰਘਾ ਲਾਹੌਰਵਿਚਸ਼ੋਰਮਚਾਇਆ ਬਹੁਤਾ

ਮਲਕ ਖਿਜ਼ਰ ਹਯਾਤ ਦੀ ਪਾਰਟੀ

ਛੇ ਮੈਂਬਰ ਮੁਸਲਿਮ ਪਾਰਟੀ ਦੇ ਹੈਸਨ ਖਿਜ਼ਰ ਹੱਯਾਤ ਦੇ ਨਾਲ ਸਮਝੋ
ਲੀਗਪਾਰਟੀਵਿਚਨਹੀਂਸ਼ਾਮਲਹੋਣਾਖੁਦਮੁਖਤਾਰ ਰਹਿਗੀਸਾਡੀਚਾਲ ਸਮਝੋ
ਆਲਪਾਰਟੀ ਸਾਂਝੀਵਜ਼ਾਰਤ ਬਣੇ ਇਹਸਨਖਿਜ਼ਰਹੱਯਾਤ ਦੇਖਿਆਲ ਸਮਝੋ
ਲ ਯਾ ਲੀਗੀਆਂ ਨੇ ਭਾਵੇਂ ਜ਼ੋਰ ਬਹੁਤਾ ਪਰ ਗਲੀ ਨ ਓਹਨਾਂਦੀਦਾਲ ਸਮਝੋ
ਇਹ ਦਿਨ ਸਨ ਵਿਚ ਲਾਹੌਰ ਦੇ ਜੀ ਥਾਂ ਆਪਣੇ ਬੇ-ਮਸਾਲ ਸਮਝੋ
ਕਾਮਯਾਬ ਨ ਹੋਈ ਕਰਤਾਰ ਸਿੰਘਾ ਸੋਚੀ ਲੀਗੀਆਂ ਜਿਹੜੀ ਕੁਚਾਲ ਸਮਝੋ

ਅਕਾਲੀ ਪਾਰਟੀ ਦਾ ਇਜਲਾਸ

ਸਿੱਖ ਮੈਂਬਰ ਭੀ ਕੱਠੇ ਹੋਇ ਬਹੁਤੇ ਕਰਨੀ ਗਲ ਕੋ ਖਾਸ ਵਿਚਾਰ ਸੀ ਜੀ
†ਕਮਰੇਬੰਦ ਅੰਦਰ ਸਾਰੇ ਬੈਠ ਗਏ ਡੱਕੇ ਬਾਹਰ ਹੀ ਨਾਮਾਨਿਗਾਰ ਸੀ ਜੀ

---

*ਨਵਾਬ ਮਮਦੋਟ ਵਜ਼ੀਰਿਆਜ਼ਮ, ਮੀਆਂ ਇਫਤਖ਼ਾਰਉੱਲਾ ਵਜ਼ੀਰ ਖਜ਼ਾਨਾ, ਬੇਗਮ ਸ਼ਾਹ ਨਿਵਾਜ਼ ਵਜ਼ੀਰ ਸੈਲਿਫ ਗੌਰਮਿੰਟ, ਸਰ ਫੀਰੋਜ਼ ਖਾਂ ਨੂਨ ਵਜ਼ੀਰ ਤਾਲੀਮ, ਸਰਦਾਰ ਸ਼ੌਕਤ ਹੱਯਾਤ ਖਾਂ ਵਜ਼ੀਰ ਤਰੱਕੀਯਾਤ।

† ਅਸੈਂਬਲੀ ਹਾਲ ਦੇ।

ਕੋਈ ਅੰਦਰ ਜਾ ਨ ਸੱਕਦਾ ਸੀ ਓਥੇ ਮਾਹਰਕੇ ਦੀ ਕੋਈ ਕਾਰ ਸੀ ਜੀ
ਸਵਾਗਿਆਰਾਂ ਬਜੇ ਮੀਟਿੰਗ ਸ਼ੁਰੂ ਹੋਈ ਚੋਖਾ ਚਿਰ ਹੋਈ ਇਕ ਸਾਰ ਸੀ ਜੀ
ਪਹਿਲਾਬਾਹਰਆਇਆਮਾਸਟ੍ਰਤਾਰਾਸਿੰਘਸੀਬੜੇਜੋਸ਼ਦਾਚੇਹਰੇਆਸਾਰਸੀਜੀ
ਪਾਕਸਤਾਨ ਮੁਰਦਾਬਾਦ ਆਖ ਰਹੇ ਅੱਖਾਂ ਭਖਦੀਆਂ ਵਾਂਗ ਅੰਗਾਰ ਸੀ ਜੀ
*ਸਾਰੇ ਮੈਂਬਰ ਜੋਸ਼ ਦੇ ਭਰੇ ਹੋਏ ਪਾਕਸਤਾਨ ਮੁਰਦਾ ਰਹੇ ਉਚਾਰ ਸੀ ਜੀ
ਕੀਤਾ ਇਹ ਐਲਾਨ ਕਰਤਾਰ ਸਿੰਘਾ ਤਾਰਾ ਸਿੰਘ ਜੀ ਨੇ ਜ਼ੋਰ ਦਾਰ ਸੀ ਜੀ

†ਮਾਸਟਰ ਤਾਰਾ ਸਿੰਘ ਜੀ ਦਾ ਬਿਆਨ

ਪੰਥਕ ਪਾਰਟੀ ਨੇ ਮਤਾ ਪਾਸ ਕੀਤਾ ਪਾਕਸਤਾਨ ਜੇ ਬਣੇ ਮਿਟਾ ਦਿਆਂਗੇ
ਲੀਗੀਗੌਰਮਿੰਟ ਨੂੰ ਬਣਨ ਦਿਆਂਗੇ ਨ ਅਸੀਂ ਖੰਡੇ ਦੇ ਜ਼ੋਰ ਉਡਾ ਦਿਆਂਗੇ
ਚੱਲੀ ਖਿਜ਼ਰ ਨੇ ਹੈ ਟੇਢੀ ਚਾਲ ਭੈੜੀ ਏਸ ਚਾਲ ਨੂੰ ਸਿੱਧੀ ਚਲਾ ਦਿਆਂਗੇ
ਓਹਦੇ ਨਾਲ ਕੋਲੀਸ਼ਨ ਪਾਰਟੀ ਸੀ ਦਿੱਤਾ ਕਿਉਂ ਅਸਤੀਫਾ ਜਤਾ ਦਿਆਂਗੇ
ਸਾਡੀ ਪਾਰਟੀ ਨੂੰ ਹੈ ਯਕੀਨ ਪੂਰਾ ਭੇਦ ਵਿਚ ਅਸਤੀਫੇ ਜਤਾ ਦਿਆਂਗੇ
ਟੇਢੇ ਰਾਹ ਇਹ ਲੀਗਦੀ ਮਦਦਕੀਤੀ ਸਾਰੀ ਦੁਨੀਆਂ ਤਈਂ ਸੁਨਾ ਦਿਆਂਗੇ
ਲੀਗਵਾਲਿਆਂ ਦੇ ਦਿਲਵਿਚਹੈ ਇਹ ਅਸੀਂ ਦਹਿਸ਼ਤ ਸਾਰੇ ਫੈਲਾ ਦਿਆਂਗੇ
ਡਰ ਦੇਇ ਧਮਕਾ ਤੇ ਪਾ ਰੌਲੇ ਇਹ ਵਜ਼ਾਰਤ ਕੁਲੀਸ਼ਨ ਤੁੜਾ ਦਿਆਂਗੇ
ਇਹ ਅਸਤੀਫਾ ਹੈ ਏਸੇਦਾ ਫਲਸਮਝੋ ਅਸੀਂ ਫਲ ਇਹ ਤੋੜਗਵਾ ਦਿਆਂਗੇ
ਭਾਵੇਂ ਖਿਜ਼ਰ ਦੀ ਹੈ ਇਹ ਨੇਕਨੀਤੀ ਅਸੀਂ ਏਸ ਦਾ ਭੇਦ ਖੁਲ੍ਹਾ ਦਿਆਂਗੇ
ਖਿਜ਼ਰ ਲੀਗ ਦੇ ਹੱਥ ਮਜ਼ਬੂਤ ਕੀਤੇ ਅਸੀਂ ਤੋੜ ਕੇ ਢਿੱਲੇ ਕਰਾ ਦਿਆਂਗੇ
ਪਾਕ ਦੇਸ ਨਾਪਾਕ ਨਹੀਂ ਹੋਣ ਦੇਣਾ ਬੱਚੇ ਬੱਚੇ ਦੇ ਤਈਂ ਕਟਾ ਦਿਆਂਗੇ

---

*ਮਾਸਟਰ ਜੀ ਦੇ ਨਾਲ ਪਾਰਟੀ ਦੇ ੨੨ ਮੈਂਬਰ ਹੋਰ ਸਨ।

†ਮਾਸਟਰ ਤਾਰਾ ਸਿੰਘ ਜੀ ਨੇ ਇਕ ਲਕੀਰ ਖਿੱਚੀ ਤੇ ਆਖਿਆ ਜਿਨ੍ਹਾਂ ਸੱਜਣਾਂ ਸਾਡਾ ਸਾਥ ਨਹੀਂ ਦੇਣਾ ਓਹ ਇਸ ਲਕੀਰ ਤੋਂ ਪਾਰ ਹੋ ਜਾਣ, ਪਰ ਕੋਈ ਮੈਂਬਰ ਭੀ ਆਪਣੇ ਥਾਂ ਤੋਂ ਨ ਹਿੱਲਯਾ ਤੇ ਸ੍ਰੀ ਸਾਹਿਬਾਂ ਤੇ ਹੱਥ ਰੱਖ ਕੇ ਸਭਨਾਂ ਆਖਿਆ ਅਸੀਂ ਪਾਕਸਤਾਨ ਨਹੀਂ ਬਣਨ ਦਿਆਂਗੇ ਤੇ ਬੜੇ ਜੋਸ਼ ਨਾਲ ਅਸੈਂਬਲੀ ਹਾਲ ਦੇ ਬਾਹਰ ਖਲੋ ਕੇ ਪਾਕਸਤਾਨ ਮੁਰਦਾਬਾਦ ਦੇ ਨਾਹਰੇ ਲਾਏ। ਸਾਹਮਣੀ ਸੜਕ ਤੇ ਲੀਗੀ ਹਜੂਮ ਭੀ ਖੜਾ ਸੀ, ਓਹ ਪਾਕਸਤਾਨ ਜ਼ਿੰਦਾਬਾਦ ਦੇ ਨਾਹਰੇ ਲਾ ਰਿਹਾ ਸੀ ਤੇ ਲੀਗੀ ਮੁੰਡਿਆਂ ਨੇ ਅਸੈਂਬਲੀ ਹਾਲ ਤੇ ਲੀਗੀ ਝੰਡਾ ਚੜ੍ਹਾ ਦਿੱਤਾ ਜੋ ਮਾਸਟਰ ਤਾਰਾ ਸਿੰਘ ਜੀ ਨੇ ਪਾੜ ਦਿੱਤਾ। ਦੋਹਾਂ ਪਾਸਿਆਂ ਦਾ ਜੋਸ਼ ਬੇਅੰਤ ਸੀ, ਨੇੜੇ ਹੀ ਸੀ ਕਿ ਆਪੋ ਵਿਚ ਮੁਠ ਭੇੜ ਹੋ ਜਾਂਦੀ ਪਰ ਵੇਲੇ ਸਿਰ ਪੋਲੀਸ ਨੇ ਪਹੁੰਚ ਕੇ ਰੋਕ ਪਾ ਦਿੱਤੀ

ਬੈਠੇ ਲੀਗਪੰਜਾਬਦੀ ਸਾਂਭਗੱਦੀਇਉਂ ਨਹੀਂਹੋਣ ਦੇਣਾਇਹ ਦਿਖਾ ਦਿਆਂਗੇ
ਅਸੀਂ ਪੂਰੀ ਵਿਰੋਧਤਾ ਕਰਾਂਗੇ ਜੀ ਨੀਹ ਲੀਗ ਦੀ ਰੱਖੀ ਪੁਟਾ ਦਿਆਂਗੇ
ਪਾਕਸਤਾਨ ਪੰਜਾਬਨਹੀਂ ਬਣਨਦੇਣਾ ਸਿਰਾਂਧੜਾਂ ਦੀ ਬਾਜ਼ੀਲਗਾ ਦਿਆਂਗੇ
ਯਾ ਪਾਕਸਤਾਨ ਤਬਾਹ ਹੋ ਜਾਊ ਯਾਂ ਆਪ ਨੂੰ ਅਸੀਂ ਮਿਟਾ ਦਿਆਂਗੇ
ਓਦੋਂ ਤਕ ਸਾਡਾ ਜੰਗ ਰਹੂ ਜਾਰੀ ਇਹਨਾਂ ਬੋਲਾਂ ਨੂੰ ਸਿਰੇ ਚੜ੍ਹਾ ਦਿਆਂਗੇ
ਜਦ ਤੱਕ ਨਹੀਂ ਪਾਕਸਤਾਨ ਮਿਟਦਾ ਅਸੀਂ ਸਭ ਕੁਝ ਉਤੇ ਲਾ ਦਿਆਂਗੇ
ਜੇ ਕਰ ਲੋੜ ਪਈ ਮਾਤਭੂਮੀ ਤਾਈਂ ਖੂਨ ਆਪਣੇ ਨਾਲ ਨੁਲਾ ਦਿਆਂਗੇ
ਦਸਮੇਸ਼ ਦੇ ਸਿੰਘ ਕਰਤਾਰ ਸਿੰਘਾ ਬਣ ਮੁੱਖ ਦੇ ਬੋਲੇ ਨਿਭਾ ਦਿਆਂਗੇ

ਈਰਖਾਵਾਦੀ ਲੋਕ ਅਤੇ ਕਵੀ ਦੀ ਰਾਇ

ਕਈ ਈਰਖੀ ਤੇ ਕਈ ਡਰੂ ਰਲ ਕੇ ਕਹਿੰਦੇ ਮਾਸਟਰ ਨੇ ਗੱਲ ਗਵਾ ਦਿੱਤੀ
ਵਿਚ ਜੋਸ਼ ਦੇ ਆ ਕੇ ਕੱਢ ਗੱਲਾਂ ਲੀਗ ਪਾਰਟੀ ਸਾਰੀ ਚਿੜਾ ਦਿੱਤੀ
ਏਸੇ ਗੱਲ ਦਾ ਹੋਇਆ ਇਹ ਅਸਰ ਭੈੜਾ ਬੇਗੁਨਾਹ ਦੁਨੀਆਂ ਮਰਵਾ ਦਿੱਤੀ
ਕੁਸ਼ਤੋ ਖੂਨ ਜੋ ਹੋਇ ਪੰਜਾਬ ਅੰਦਰ ਮਾਸਟ੍ਰ ਬਾਲ ਚੁਵਾਤੀ ਇਹ ਲਾ ਦਿੱਤੀ
ਮੈਂ ਦੱਸਦਾ ਸੁਣ ਲੌ ਈਰਖੀ ਸਭਿ ਖੁਦਗਰਜ਼ੀਓ ਅਕਲ ਗਵਾ ਦਿੱਤੀ
ਮੈਂ ਸਮਝਦਾ ਮਾਸਟਰ ਤਾਰਾ ਸਿੰਘ ਨੇ ਰੁੜ੍ਹਦੀ ਸ਼ਾਨ ਪੰਜਾਬ ਬਚਾ ਦਿੱਤੀ
ਲੌ ਸੁਣ ਲੌ ਖਿਜ਼ਰ ਦੇ ਅਸਤਾਫੇ ਤੁਹਾਡੀ ਸਾਰੀ ਸੀ ਖੇਡ ਬਿਚਲਾ ਦਿੱਤੀ
ਮੁਨਤਿਕਿੱਲਅਖਤਿਆਰਾਂ ਦੇ ਹੋਣਤੋਂ ਜੀ ਓਸਪਹਿਲਾਂ ਹੀਬਾਜ਼ੀਉਲਟਾ ਦਿੱਤੀ
ਲੀਗ ਸਾਂਭ ਪੰਜਾਬ ਦੀ ਲਏ ਗੱਦੀ ਖਿਜ਼ਰ ਤਾਕਤ ਹੈਸੀ ਵਧਾ ਦਿੱਤੀ
ਆਪ ਛੱਡ ਵਜ਼ਾਰਤ ਆਹਜ਼ਮਾ ਨੂੰ ਲਾਂਭੇ ਹੋ, ਕਰ ਸੜਕ ਸਫਾ ਦਿੱਤੀ
ਤਾਕਤ ਜਿੰਨੀ ਕੋਲੀਸ਼ਨ ਪਾਰਟੀ ਦੀ ਧਾਗਾ ਤੋੜ ਉਸ ਖਿੰਡ ਖਿੰਡਾ ਦਿੱਤੀ
ਸਾਫ ਲੀਗੀ ਵਜ਼ਾਰਤ ਬਣ ਗਈ ਸੀ ਔਹਦੇ ਦੁਣੇ ਗਏ ਪਿਛੇ ਲਿਖਾ ਦਿੱਤੀ
ਭੜਕ ਤੋੜੀ ਵਜ਼ਾਰਤ ਤਾਰਾਸਿੰਘ ਨੇ ਹੈਸੀ ਖਿਜ਼ਰ ਨੇ ਠੀਕ ਪਿਣਵਾ ਦਿੱਤੀ
ਜੇਕਰ ਤਾਰਾ ਸਿੰਘ ਭੀ ਚੁੱਪ ਕਰ ਰਹਿੰਦਾ ਸੀ ਹਕੂਮਤ ਦਿੱਲੀ ਚੁਕਾ ਦਿੱਤੀ
ਦੋ ਦੀ ਰਾਤ ਬਣ ਗਈ ਵਜ਼ਾਰਤ ਹੈਸੀ ਤਾਰਾ ਸਿੰਘ ਆਵਾਜ਼ ਉਠਾ ਦਿੱਤੀ
ਸਿਰੇ ਚੜ੍ਹੀ ਨ ਓਹ ਕਰਤਾਰ ਸਿੰਘਾ ਬਾਜ਼ੀ ਹਾਰੀ ਹੋਈ ਜਿਤ ਦਿਖਾ ਦਿੱਤੀ

ਵਾਕ ਕਵੀ

ਆਉਣਾਬਾਵਾਂ ਸਿਰਇਨ੍ਹਾਂਦਾ ਜ਼ਿਕਰ ਹੈਸੀਦੱਸਾਂਏਥੇਇਹਅੱਗਾਂਭੜਕਾਈਆਂਕਿਸਨੇ
ਗੱਲਾਂਇਹ ਤਾਂਵਿਚ ਲਾਹੌਰਹੋਈਆਂ ਬਾਹਰਇਕਦਮ ਖੜਪੁਚਾਈਆਂ ਕਿਸਨੇ

ਜਾ*ਹਜ਼ਾਰੇ ਪਸ਼ੌਰ ਤੇ ਮੀਆਂਵਾਲੀ ਕੈਂਬਲਪੁਰ ਮੁਲਤਾਨਸੁਨਾਈਆਂ ਕਿਸਨੇ
ਲੁੱਟਾਂ ਪੈਗਈਆਂ ਪਹਿਲਾਂਹੀ ਸਭਥਾਈਂ ਕੁਸ਼ਤੋ ਖੂਨ ਕਰਅੱਗਲਗਾਈਆਂਕਿਸਨੇ
ਰੇਗਸਤਾਨੀ ਪਹਾੜੀ ਗ੍ਰਾਵਾਂ ਅੰਦਰ ਸਾਰੇ ਡੌਂਡੀਆਂ ਜਾ ਪਿਟਵਾਈਆਂ ਕਿਸਨੇ
ਇਸ ਲੀਗ ਤੋਂ ਬਿਨਾ ਕਰਤਾਰਸਿੰਘਾ ਬੇਗੁਨਾਹ ਜਿੰਦਾਂ ਮਰਵਾਈਆਂ ਕਿਸਨੇ

ਅਸਲ ਗੱਲ

ਇਹਪੱਕੀਆਂ ਸਭ ਸਲਾਹਾਂਹੈਸਨ,ਹੈਸਨ ਵਿਚ ਸਿਰਹੱਦਪੁਚਾਈਆਂ ਗਈਆਂ
ਦੋ ਨੂੰਖਿਜ਼ਰ ਅਸਤੀਫਾਹੈ ਦੇ ਦੇਣਾ ਸਾਡੀਬਣੂਵਜ਼ਾਰਤ ਲਖਾਈਆਂ ਗਈਆਂ
ਓਸੇਦਿਨ ਪਾਕਸਤਾਨ ਬਣਜਾਸੀ ਗੱਲਾਂ ਇਹ ਸਨ ਪੱਕਪੱਕਾਈਆਂ ਗਈਆਂ
ਕਾਫ਼ਰ ਮਾਰਨੇ,ਲੁੱਟਣੇ, ਕੱਢ ਦੇਣੇ ਵਿਚ ਦੀਨ ਲਿਐਣੇ ਸੁਨਾਈਆਂ ਗਈਆਂ
ਝੰਡਾ ਦੀਨਇਸਲਾਮ ਝੁਲਾਸਾਰੇ ਮੋਮਨਸਤਾਨ ਬਨਾਣਾਜਤਾਈਆਂ ਗਈਆਂ
ਅਰਬ,ਰੂਮ,ਈਰਾਨ,ਸਿਰਹੱਦਵਾਂਗੂ ਕਰਨੇ ਮੋਮਨ ਗੱਲਾਂ ਪੜ੍ਹਾਈਆਂ ਗਈਆਂ
ਮਾਲ ਮੁਲਕ ਕਬੀਲੇਜੋ ਕਾਫਰਾਂਦੇ ਹੱਕਮੋਮਨਾਂ ਦਾ ਇਹ ਧੁਮਾਈਆਂ ਗਈਆਂ
ਮੈਨਪੰਜਤੀਖ ਨੂੰ ਸਭ ਥਾਈਂ ਲੁੱਟਾਂ ਮਾਰਾਂ ਕਰਕੇ ਅੱਗਾਂ ਲਾਈਆਂ ਗਈਆਂ
ਧੀਆਂਭੈਣਾਂਦੀਆਂਪਤਾਂਲਾਹੀਅ ਗਈਆਂਤੇਹਜ਼ਾਰਾਂਅਗਵਾਕਰਾਈਆਂਗਈਆਂ
ਪੈ ਹਜ਼ਾਰੇ ਪਸ਼ੌਰ ਤੇ ਰਾਵਲ ਪਿੰਡੀ ਥਾਂ ਥਾਂ ਕਤਲਾਮਾਂ ਮਚਾਈਆਂ ਗਈਆਂ
ਰਾਤੋਰਾਤ ਦੱਸੋ ਵਿਚ ਫਿਰਪਿੰਡਾਂ ਸਾਰੇ ਡੌਂਡੀਆਂ ਕਿਵੇਂ ਫਿਰਾਈਆਂ ਗਈਆਂ
ਗੱਲਪਹਿਲਾਂਸੀਮਿਥੀਕਰਤਾਰਸਿੰਘਾ ਸੁਰਾਂਹਾਕਮਾਂਨਾਲਮਿਲਾਈਆਂ ਗਈਆਂ

ਵਾਕ ਕਵੀ

ਤਿੰਨ ਚਾਰ ਨੂੰ ਵਿੱਚ ਲਾਹੌਰ ਦੇ ਜੀ ਖਟਾ ਪਟੀ ਹੋਈ ਲੀਡਰਾਂ ਵਿਚ ਭਾਰੀ
ਭੱਜੇ ਫਿਰਦੇ ਓਧਰਸਨ ਲੀਗ ਵਾਲੇ ਪਾਕਸਤਾਨ ਦੀ ਜਿਨ੍ਹਾਂ ਸੀ ਨੀਤ ਧਾਰੀ
ਪੰਥਕ ਪਾਰਟੀ ਤੇ ਲੀਡਰ ਕਾਂਗਰਸੀ ਭੀ ਕਰ ਰਹੇ ਮੁਖਾਲਫਤ ਸਾਫ ਜ਼ਾਹਰੀ
ਕੱਢ ਰਹੇ ਜਲੂਸ ਵਿਚ ਸ਼ਹਿਰ ਦੇ ਸਨ ਮੁਸਲਮਾਨ,ਹਿੰਦੂ ਸਿਖ ਕਰ ਤਿਆਰੀ
ਮੁਸਲਮਾਨ ਜਲੂਸ ਆਜ਼ਾਦ ਫਿਰਦੇ ਹਿੰਦੂ ਸਿਖਾਂ ਅਗੇ ਗਈ ਰੋਕ ਡਾਰੀ

---

*੨੮ ਫਰਵਰੀ ਤੋਂ ਪਹਿਲਾਂ ਹੀ ਸਿਰਹੱਦੀ ਇਲਾਕਿਆਂ ਵਿੱਚ ਲੀਗੀਆਂ ਨੇ ਸਿਵਲ-ਨਾ-ਫੁਰਮਾਨੀ ਜਾਰੀ ਕਰ ਰੱਖੀ ਸੀ;-ਪਸ਼ੌਰ, ਮਰਦਾਨ, ਐਬਟਾਬਾਦ ਇਹਨਾਂ ਥਾਵਾਂ ਵਿਚੋਂ ਗੌਰਮਿੰਟ ਨੇ ੪੦੦ ਤੋਂ ਵਧ ਗ੍ਰਿਫਤਾਰੀਆਂ ਕੀਤੀਆਂ। ਹਜ਼ਾਰੇ ਵਿੱਚ ਭੀ ਲੁੱਟਾਂ ਮਾਰਾਂ ਦਾ ਬੜਾ ਜ਼ੋਰ ਵਧ ਗਿਆ ਸੀ, ਜਿਥੋਂ ੧੦੦ ਲੀਗੀ ਤੇ ਚਾਰ ਅਸੈਂਬਲੀ ਦੇ ਮੈਂਬਰ ਭੀ ਗ੍ਰਿਫਤਾਰ ਹੋਏ ਸਨ। ਇਹਨਾਂ ਦਿਨਾਂ ਵਿਚ ਹੀ ਕੋਹਾਟ ਦੀਆਂ ਕਚਹਿਰੀਆਂ ਤੇ ਅੰਮ੍ਰਿਤਸਰ ਲਾਹੌਰ ਵਿੱਚ ਲੀਗੀਆਂ ਨੇ ਖ਼ਰੂਦ ਮਚਾਏ। ਕੋਹਾਟ ਵਿਚ ਤਿੰਨ ਲੀਡਰ ਗ੍ਰਿਫਤਾਰ ਹੋਏ, ਜਿਨ੍ਹਾਂ ਵਿੱਚ ਸਾਬਕਾ ਪਾਰਲੀਮਟਰੀ ਦੇ ਸੈਕ੍ਰੇਟਰੀ ਮਲਕੁਲ ਰਹਿਮਾਨ ਕਿਆਨੀ ਭੀ ਸੀ।

ਹਿੰਦੂ ਸਿਖਾਂ ਦੇ ਉਤੇ ਕਰਤਾਰ ਸਿੰਘਾ ਗੋਲੀ ਗਈ ਚਲਾਈ ਸੀ ਕਈ ਵਾਰੀ

ਤਥਾ

ਦੋ ਦੀ ਰਾਤਨੂੰ ਖਿਜ਼ਰਅਸਤੀਫਾਦਿੱਤਾ ਤਾਕਤਲੀਗਦੀ ਤਈਂ ਵਧਾਇਆ ਜੀ
ਸਾਡਾ ਪਾਕਸਤਾਨ ਹੁਣ ਬਣ ਜਾਊ ਥਾਂ ਥਾਂ ਤੇ ਸ਼ੋਰ ਮਚਾਇਆ ਜੀ
ਤਿੰਨ ਮਾਰਚ ਚੜ੍ਹਦਿਆਂ ਪਿਆ ਰੌਲਾ ਹਿੰਦੂ ਸਿਖ ਹਰਇਕ ਘਬਰਾਇਆ ਜੀ
ਭੀਮਚੰਦ ਸ੍ਵਰਨ ਸਿੰਘ ਭਾਰਗੋ ਭੀ ਇਹਨਾਂ ਸਾਰਿਆਂ ਫਿਕਰ ਦੁੜਾਇਆ ਜੀ
ਬਾਹਰ ਨਿਕਲਅਸੈਂਬਲੀ ਹਾਲ ਵਿਚੋਂ ਨ ਾਪੋਆਪਣਾ* ਬਿਆਨ ਸੁਣਾਇਆ ਜੀ
ਪਾਕਸਤਾਨ ਕਿਉਂਬਣੇ ਕਰਤਾਰਸਿੰਘਾ ਜੋਸ਼ ਸਾਰਿਆਂਦਿਲੀਂਵਧਾਇਆ ਜੀ

ਤ ਮਾਰਚ ਪਿਛਲੇ ਪਹਿਰ ਕਪੂਰਥਲਾ ਹਾਊਸ ਵਿੱਚ ਪਬਲਕ ਜਲਸਾ

ਮਲਕ ਖਿਜ਼ਰਹੱਯਾਤਅਸਤੀਫਾ ਦੇਕੇ ਤਾਕਤ ਲੀਗ ਦੀ ਤਈਂਵਧਾਇਆ ਜੀ
ਸਾਡਾ ਪਾਕਸਤਾਨ ਹੁਣ ਬਣ ਜਾਊ ਥਾਂ ਥਾਂ ਤੇ ਸ਼ੋਰ ਮਚਾਇਆ ਜੀ
ਤਿੰਨ ਮਾਰਚ ਨੂੰ ਵਧ ਗਿਆ ਰੌਲਾ ਹਿੰਦੂ ਸਿਖ ਹਰ ਇਕ ਘਬਰਾਇਆ ਜੀ
ਕਪੂਰਥਲੇ ਵਾਲੀ ਕੋਠੀ ਸ਼ਾਮ ਨੂੰ ਹੀ ਜਲਸਾ ਪਬਲਕ ਹੋਊ ਸੁਨਾਇਆ ਜੀ

---

*ਅਸੈਂਬਲੀ ਦਾ ਇਜਲਾਸ ਖਤਮ ਹੁੰਦਿਆਂ ਹੀ ਸਭ ਤੋਂ ਪਹਿਲਾਂ ਅਕਾਲੀ ਲੀਡਰ ਹਾਲ ਤੋਂ ਬਾਹਰ ਆ ਗਏ ਤੇ ਓਹਨਾਂ ਪਾਕਸਤਾਨ ਮੁਰਦਾਬਾਦ ਦੇ ਨਾਹਰੇ ਲਾਣੇ ਸ਼ੁਰੂ ਕੀਤੇ ਤੇ ਨਾਮਾ ਨਗਾਰਾਂ ਨੂੰ ਗਿਆਨੀ ਕਰਤਾਰ ਸਿੰਘ ਨੇ ਆਖਿਆ ਕਿ ਲੀਗ ਦੇ ਨਾਲ ਕੋਲੀਸ਼ਨ ਵਿਚ ਜਾਣ ਦਾ ਕੋਈ ਅਮਕਾਨ ਨਹੀਂ ਰਿਹਾ, ਅਸੀਂ ਕਿਸੇ ਕੀਮਤ ਤੇ ਕਦੇ ਭੀ ਲੀਗ ਦੇ ਨਾਲ ਸਮਝੌਤਾ ਨਹੀਂ ਕਰ ਸਕਦੇ; ਜੇ ਹਿੰਦੂ, ਸਿੱਖ ਵਜ਼ਾਰਤ ਵਿਚ ਸ਼ਾਮਲ ਹੋਣ ਤਾਂ ਮਿਸਟਰ ਐਟਲੇ ਦੀ ਹਕੂਮਤ ਆਪਣੇ ਐਲਾਨ ਦੀ ਰੋਸ਼ਨੀ ਵਿੱਚ ਪੰਜਾਬ ਨੂੰ ਕੋਈ ਤਾਕਤ ਮੁਨਤਕਿਲ ਕਰ ਸਕਦੀ ਹੈ, ਵਰਨਾ ਨਹੀਂ; ਅਕਾਲੀਆਂ ਦਾ ਖੰਡਾ ਏਸ ਗੱਲ ਦਾ ਫੈਸਲਾ ਕਰੇਗਾ ਕਿ ਮੁਸਲਮਾਨ ਪੰਜਾਬ ਵਿਚ ਹਕੂਮਤ ਕਾਇਮ ਕਰ ਸਕਦਾ ਹੈ ਯਾ ਨਹੀਂ।

ਚੌਧਰੀ ਲਹਿਰੀ ਸਿੰਘ :–ਨਵੀਂ ਸੂਰਤ ਹਾਲਾਤ ਦੇ ਮੁਤਅੱਲਕ ਅਸੀਂ ਕਾਂਗਰਸੀ ਮੈਂਬਰ ਆਪੋ ਵਿੱਚ ਕੋਈ ਫੈਸਲਾ ਨਹੀਂ ਕਰ ਸਕੇ, ਏਸ ਵਾਸਤੇ ਅਜੇ ਮੈਂ ਕੁਝ ਕਹਿ ਨਹੀਂ ਸੱਕਦਾ।

ਲਾਲਾ ਭੀਮ ਸੈਨ ਸੱਚਰ ਨੇ ਆਖਿਆ ਕਿ ਗਵਰਨਰ ਨੇ ਸੂਬਾ ਮੈਨੂੰ ਬੁਲਾਇਆ ਤੇ ਮੇਰੇ ਨਾਲ ਗੱਲ ਬਾਤ ਕੀਤੀ ਤਾਂ ਜੁਵਾਬ ਦਿੱਤਾ;–ਜਦੋਂ ਲੀਗ ਸਾਡੇ ਪਾਸ ਆਵੇਗੀ ਤਾਂ ਅਸੀਂ ਕੋਈ ਫੈਸਲਾ ਕਰਾਂਗੇ।

ਸਰਦਾਰ ਸਵਰਨ ਸਿੰਘ ਨੇ ਆਖਿਆ ਕਿ ਸਿਖ ਕਦੇ ਭੀ ਲੀਗੀ ਵਜ਼ਾਰਤ ਬਰਦਾਸ਼ਤ ਨਹੀਂ ਕਰਨਗੇ।

ਗੋਪੀ ਚੰਦ ਭਾਰਗੋ ਨੇ ਆਖਿਆ ਕਿ ਪੰਜਾਬ ਦਾ ਫੈਸਲਾ ਸਾਰੇ ਹਿੰਦੁਸਤਾਨ ਦੀ ਜ਼ਿੰਦਗੀ ਅਤੇ ਮੌਤ ਦਾ ਫੈਸਲਾ ਹੈ।

ਮਾਸਟਰ ਤਾਰਾ ਸਿੰਘ ਜੀ ਦਾ ਬਿਆਨ ਤੁਸੀਂ ਪੜ੍ਹ ਹੀ ਚੁੱਕੇ ਹੋ।

ਹਿੰਦੂ ਸਿੱਖ ਬੇਅੰਤ ਹੋ ਗਏ ਕਠੇ ਸ਼ਹਿਰ ਹੁੰਮ ਹੁਮਾ ਕੇ ਆਇਆ ਜੀ
ਰੌਲਾਪਾਇਆ ਕੁਝ ਹਿੰਦੂਸਭਾਈਆਂ ਨੇ ਜ਼ਿੰਦਾਬਾਦਸਭਾ ਰਹਿਅਲਾਇਆ ਜੀ
ਇੱਕਸਿੱਖ ਲੜਕੇ ਇੰਦ੍ਰਜੀਤ ਸਿੰਘ ਨੇ ਜ਼ਿੰਦਾਬਾਦ, ਸਿੱਖ ਰਾਜ ਜਤਾਇਆ ਜੀ
ਕੁਝ ਚਿਰ ਏਵੇਂ ਰੌਲਾ ਗੌਲਾ ਰਿਹਾ ਫੇਰ ਸ਼ਾਂਤ ਤਈਂ ਵਰਤਾਇਆ ਜੀ
ਏਨੇਵਿਚ ਕੁਝ ਲੀਡਰ ਅਸੈਂਬਲੀ ਦੇ ਆ ਓਹਨਾਂ ਭੀ ਦਰਸਦਿਖਾਇਆ ਜੀ
ਜ਼ਿੰਦਾਬਾਦ ਦੇ ਨਾਹਰੇ ਕਰਤਾਰਸਿੰਘਾ ਲਾ ਪਬਲਿਕ ਅਰਸ਼ ਗੁੰਜਾਇਆ ਜੀ

ਲੀਗੀਆਂ ਨੇ ਸ਼ੋਰ ਪਾਣਾ

ਤਦੋਂ ਲੀਗੀਏ ਭੀ ਕੁਝ ਆਏ ਓਥੇ ਪਾਕਸਤਾਨ ਦੇ ਨਾਹਰੇ ਲਗਾਇ ਓਹਨਾ
ਹਿੰਦੂ ਸਿੱਖ ਲੜਕੇ ਜੋਸ਼ ਵਿਚ ਆਏ ਜਵਾਬਵਿਚ ਨਾਹਰੇ ਭੀ ਸੁਨਾਇ ਓਹਨਾ
ਜ਼ਿੰਦਾਬਾਦ ਪ੍ਰਤਾਪ ਤੇ ਸੇਵਾ ਜੀਦੇ ਹਿੰਦੁਸਤਾਨ ਦੇ ਨਾਹਰੇ ਸਨ ਲਾਇ ਓਹਨਾ
ਕਈ ਵਾਰ ਹੱਥੋ ਪਾਈ ਤੱਕ ਪਹੁੰਚੇ ਜੁੰਮੇਵਾਰ ਜੋ ਹੈਸਨ ਹਟਾਇ ਓਹਨਾ
ਤੇਜ ਲੀਗੀਏ ਤੇ ਤੇਜ਼ ਸਿੱਖ ਹਿੰਦੂ ਨਾਹਰੇ ਮਾਰ ਮਹੱਲ ਗੁੰਜਾਇ ਓਹਨਾ
ਲੀਡਰ ਆ ਗਏ ਜਦੋਂ ਕਰਤਾਰ ਸਿੰਘਾ ਚੁਕ ਸ਼ੋਰ ਸ਼ਰਾਬੇ ਕਰਾਇ ਓਹਨਾ

ਮਾਸਟਰ ਤਾਰਾ ਸਿੰਘ ਜੀ ਸਟੇਜ ਉਤੇ

ਜਦੋਂ ਮਾਸਟ੍ਰ ਜੀ ਆਏ ਸਟੇਜ ਉਤੇ ਜ਼ਿੰਦਾਬਾਦ ਦਿਆਂਨਾਹਰਿਆਂਗੂੰਜ ਪਾਈ
ਤਦੋਂ ਸਾਰੇ ਜਲਸੇ ਵਿਚ ਹਾਜ਼ਰੀਨਾ ਉਤੇ ਜੋਸ਼ ਪਿਆਰ ਦੀ ਲਹਿਰ ਛਾਈ
ਪਾਕਸਤਾਨਵਲੋਂਸਭ ਦੀ ਦਿਲੀ ਨਫ਼ਰਤ ਜਿੱਧਰਦੇਖੀਏਓਧਰੇ ਨਜ਼ਰ ਆਈ
ਸ਼ੁਰੂ ਕੀਤੀ ਤਕਰੀਰ ਕਰਤਾਰ ਸਿੰਘਾ ਨਾਲ ਰੋਅਬ ਤੇ ਬੜੀ ਗੰਭੀਰ ਤਾਈ

ਮਾਸਟਰ ਜੀ ਦੀ ਤਕਰੀਰ

ਸੁਣੋ ਨੌਜਵਾਨੋ ਦੇਸ ਦਰਦੀਓ ਜੀ! ਸਮਾ ਨਾਜ਼ਕ ਸਿਰ ਤੇ ਆ ਰਿਹਾ ਜੇ
ਜਬਰਨ ਕਰਨੀ ਹਕੂਮਤ ਹਿੰਦਉਤੇ ਮੁਸਲਮਾਨਾਂ ਦੀ ਦਿਲੀਂ ਸਮਾਗਿਆ ਜੇ
ਲੀਗੀ ਕਰ ਤਿਆਰੀਆਂ ਪੱਕੀਆਂ ਰਹੇ ਮਤਾ ਨਾਲ ਅੰਗ੍ਰੇਜ਼ ਪਕਾ ਲਿਆ ਜੇ
ਸਾਨੂੰ ਚੈਲੰਜ ਪੰਜਾਬ ਹੁਣ ਦੇ ਰਿਹਾ ਏ ਅਸਾਂ ਭੇਦ ਅੱਛੀ ਤਰਾਂ ਪਾ ਲਿਆ ਜੇ
ਅਸੀਂ ਕਦੇ ਬ੍ਰਦਾਸ਼ਤ ਕਰਾਂਗੇ ਨਹੀਂ ਮੁਸਲਮਾਨ ਪਾ ਗਲਬਾ ਡਰਾ ਰਿਹਾ ਜੇ
ਅਸੀਂਚਾਹੰਦੇ ਸਾਂ ਸੂਬੇਵਿਚਰਾਜਸਾਂਝਾ ਪਰ ਲੀਗ ਨੇ ਪਾਸਾਪਲਟਾ ਲਿਆ ਜੇ
ਹੁਣ ਰਾਜ ਤਲਵਾਰ ਦੇ ਜ਼ੋਰ ਹੋਵੇ ਜਿਧਾ ਜ਼ੋਰ ਹੋਊ ਕਰੂ ਸੁਚਾ ਲਿਆ ਜੇ
ਹੈ ਗੁਲਾਮੀ ਦੇ ਨਾਲੋ ਕਰਤਾਰਸਿੰਘਾ ਖ਼ੁਦਕਸ਼ੀ ਚੰਗੀ,ਇਹਠਹਿਰਾ ਲਿਆ ਜੇ

*ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ, ਲਾਲਾ ਭੀਮ ਸੈਨ ਸੱਚਰ, ਚੌਧਰੀ ਲਹਿਰੀ ਸਿੰਘ, ਸਰਦਾਰ ਸਵਰਨ ਸਿੰਘ।

ਤਥਾ

ਸਾਡੇ ਖੂਨ ਦੀ ਪਿਆਸੀ ਹੈ ਮਾਤਭੂਮੀ ਪਿਆਸ ਓਸਦੀ ਤਈਂ ਮਿਟਾਵਾਂ ਗੇ ਜੀ
ਲੋੜ ਪਈ ਤਾਂ ਧਰਤ ਪੰਜਾਬ ਸਾਰੀ ਅਸੀਂ ਖੂਨ ਦੇ ਨਾਲ ਨੁਲ੍ਹਾਵਾਂ ਗੇ ਜੀ
ਮੁਗਲਸਤਾਨ ਨਹੀਂ ਅਸਾਂ ਰਹਿਣ ਦਿਤਾ ਪਾਕਸਤਾਨ ਭੀ ਤਿਵੇਂ ਖਪਾਵਾਂ ਗੇ ਜੀ
ਥੋੜੇ ਬਹੁਤਿਆਂ ਦਾ ਨਹੀਂ ਸਵਾਲ ਕੋਈ ਓਹੋ ਸਮਾ ਫਿਰ ਅਸੀਂ ਲਿਆਵਾਂ ਗੇ ਜੀ
ਮੁਗਲਾਂ ਵੇਲੇ ਸਾਂ ਏਦੂੰ ਭੀ ਬਹੁਤ ਥੋੜੇ ਬਣ ਕੋੜਿਓਂ ਬਹੁਤੇ ਦਿਖਾਵਾਂ ਗੇ ਜੀ
ਅਗੇ ਕਿਸ ਸੀ ਮੰਗਵਾਂ ਰਾਜ ਦਿੱਤਾ ਹੁਣ ਰਾਜ ਲੈ ਵੈਰੀ ਰੁਲਾਵਾਂ ਗੇ ਜੀ
ਵਾਹ ਪਿਆ ਮੈਦਾਨ ਦੇ ਵਿਚ ਜਦੋਂ ਚਾਉ ਲੀਗੀਆਂ ਦਾ ਸਾਰਾ ਲਾਹਵਾਂ ਗੇ ਜੀ
ਮੁਹਕਮ ਚੰਦ ਹਰੀ ਸਿੰਘ ਫੂਲਾ ਸਿੰਘ ਜਹੇ ਮੰਗ ਗੁਰੂ ਤੋਂ ਖੜੇ ਕਰਾਵਾਂ ਗੇ ਜੀ
ਹਰੀਆ ਰਾਗਲੇ ਦੇ ਹਰੀਆ ਰਾਗਲੇ ਦੇ ਮੂੰਹੋਂ ਲੀਗੀਆਂ ਇਉਂ ਅਖਵਾਵਾਂਗੇ ਜੀ
ਪਾਕਸਤਾਨ ਦਾ ਸ਼ੌਕ ਕਰਤਾਰ ਸਿੰਘਾ ਲਾਹ ਦਰਿਊਂ ਪਾਰ ਟਪਾਵਾਂ ਗੇ ਜੀ

ਗਜਾਨੀ ਕਰਤਾਰ ਸਿੰਘ

ਧਰਮ ਯੁਧ ਸਾਡੇ ਨਾਲ ਸ਼ੁਰੂ ਹੋਇਆ ਅਸੀਂ ਕਰਕੇ ਯੁੱਧ ਵਿਖਾ ਦਿਆਂਗੇ
ਮੁਸਲਮਾਨ ਹਕੂਮਤ ਜੇ ਕਾਇਮ ਹੋਈ ਤਖਤਾ ਓਸਦਾ ਅਸੀਂ ਉਲਟਾ ਦਿਆਂਗੇ
ਜੇਕਰ ਲੋੜ ਪਈ ਸਾਡਾ ਬੱਚਾ ਬੱਚਾ ਕੱਟ ਮਰੇਗਾ ਇਹ ਭੀ ਅਜ਼ਮਾ ਦਿਆਂਗੇ
ਏਸ ਕਿਲੇ ਲਾਹੌਰ ਦੇ ਸਿਖਰ ਉਤੇ ਝੰਡਾ ਖਾਲਸਈ ਫੇਰ ਝੁਲਾ ਦਿਆਂਗੇ
ਪਾਕਸਤਾਨ ਅੰਗ੍ਰੇਜ਼ ਬਣਾ ਦਿਤਾ ਅਸੀਂ ਤੇਗ਼ ਦੇ ਜ਼ੋਰ ਤੁੜਾ ਦਿਆਂਗੇ
ਪੰਜਾਬ ਦੇ ਲਈ ਕਰਤਾਰ ਸਿੰਘਾ ਮਾਰ ਖੂੰਨ ਦੇ ਵਹਿਣ ਵਗਾ ਦਿਆਂਗੇ

ਮਾਸਟਰ ਜੀ ਫੇਰ

ਅਸਾਂ ਕਦੇ ਭੀ ਸਿਰ ਝੁਕਾਵਣਾ ਨਹੀਂ ਨਹੀਂ ਮੰਨਣਾ ਏਂ ਪਾਕਸਤਾਨ ਤਾਈਂ
ਜਾਪਾਨੀਆਂ ਤੇ ਵਾਂਗ ਨਾਜ਼ੀਆਂ ਦੇ ਦੱਸ ਦਿਆਂਗੇ ਸਾਰੇ ਜਹਾਨ ਤਾਈਂ
ਖੁਦਕਸ਼ੀਆਂ ਅਤੇ ਕੁਰਬਾਨੀਆਂ ਕਰ ਕਾਇਮ ਰੱਖਾਂਗੇ ਆਪਣੇ ਸ਼ਾਨ ਤਾਈਂ
ਕੌਮਾਂ ਜੀਉਂਦੀਆਂ ਰਹਿਸ਼ਿਗਾਦ ਸਦੀਆਂ ਨੇ ਵਾਰਦੇਂ ਦੀਆਂ ਨੇ ਮਾਲ ਜਾਨ ਤਾਈਂ
ਸਿਖੋ ਹਿੰਦੂਓ ਯਾ ਖੰਜਰ ਮਾਰ ਮਰਿਓ ਯਾਂ ਪੁਟਿਓ ਜ਼ੁਲਮ ਨਸ਼ਾਨ ਤਾਈਂ
ਮੁਸਲਿਮ ਰਾਜ ਦੇ ਹੋ ਖਿਲਾਫ ਲੜਨਾ ਪ੍ਰਣ ਲੈਣਾ ਪਊ ਹਰ ਜਵਾਨ ਤਾਈਂ
ਅਸੀਂ ਜੀਉਂਦੇ ਹਾਂ ਤੇ ਰਹਿਣਾ ਜੀਉਂਦੇ ਕਾਇਮ ਰਖਣਾ ਹੈ ਹਿੰਦੁਸਤਾਨ ਤਾਈਂ
ਪਾਕਸਤਾਨ ਨੂੰ ਤੋੜ ਕਰਤਾਰ ਸਿੰਘਾ ਅਸੀਂ ਦੱਸਦਿਆਂਗੇ ਮੁਸਲਮਾਨ ਤਾਈਂ

ਹੋਰਨਾ *ਲੀਡਰਾਂ ਦੀਆਂ ਤਕਰੀਰਾਂ ਦੇ ਭਾਵ

ਵੱਖੋ ਵੱਖ ਤਕਰੀਰਾਂ ਕਰ ਲੀਡਰਾਂ ਨੇ ਏਸ ਭਾਵ ਦੇ ਤਈਂ ਜਤਾਇਆ ਜੀ
ਮਿਲ ਕਰ ਅੰਗ੍ਰੇਜ਼ ਤੇ ਲੀਗੀਆਂ ਨੇ ਖੜ੍ਹਾ ਨਵਾਂ ਜੋ ਢੌਂਗ ਕਰਾਇਆ ਜੀ
ਜਿਵੇਂ ਅਸਾਂ ਅੰਗ੍ਰੇਜ਼ ਦੇ ਰਾਜ ਤਾਈਂ ਜੱਦੋ ਜਿਹੱਦ ਕਰ ਕੱਢ ਦਿਖਾਇਆ ਜੀ
ਤਿਵੇਂ ਪਾਕਸਤਾਨ ਨੂੰ ਰੋਲਾਂ ਗੇ ਫੜ ਹਰਿ ਇੱਕ ਨੇ ਇਹੋ ਜਤਾਇਆ ਜੀ
ਕੀਤੀ ਵੇਵਲ ਨੇ ਵੱਡੀ ਚਾਲ ਬਾਜ਼ੀ ਅਸੀਂ ਰੋਕਾਂਗੇ ਗਰਜ ਸੁਨਾਇਆ ਜੀ
ਹਿੰਦੂਸਿੱਖ ਮਿਲਾਪ ਕਰਤਾਰਸਿੰਘਾ ਭਾਰਥਵਰਸ਼ ਲਈ ਚੰਗਾ ਲਖਾਇਆ ਜੀ

ਲਾਹੌਰ ੨੧ ਫਗਨ ਅਰਥਾਤ ੪ ਮਾਰਚ ਨੂੰ ਕਾਲਜਾਂ ਸਕੂਲਾਂ ਦੇ ਲੜਕੇ

ਹਿੰਦੂ ਸਿੱਖ ਲੜਕੇ ਰਲੇ ਕਾਲਜਾਂ ਦੇ ਓਹਨਾਂ ਕਰ ਰੱਖੀ ਹੜਤਾਲ ਸੀ ਜੀ
ਮੁਸਲਮਾਨਾ ਨੇ ਕਈਆਂਮਹੀਨਿਆਂ ਤੋਂ ਇਉਂਜਾਰੀਰੱਖੀਹੋਈ ਚਾਲ ਸੀ ਜੀ
ਸਾਰੇਸ਼ਹਿਰਾਂ ਵਿਚ ਕੱਢਜਲੂਸ ਕਹਿੰਦੇ ਪਾਕਸਤਾਨ ਲੈਣਾ ਜ਼ੋਰ ਨਾਲ ਸੀ ਜੀ
ਕਈ ਦਿਲ ਦੁਖਾਉਣੀਆਂ ਕਰਨ ਗੱਲਾਂ ਸਿਰੋਂ ਖੋਹ ਹਕੂਮਤ ਦਾ ਟਾਲ ਸੀ ਜੀ
ਏਧਰ ਲੀਗਵਜ਼ਾਰਤ ਦਾ ਪਿਆ ਰੌਲਾ ਹਿੰਦੂਸਿੱਖਾਂ ਨ ਝਲੀਓਹ ਝਾਲ ਸੀ ਜੀ
ਰਲ ਲੜਕਿਆਂ ਨੇ ਗੋਲਬਾਗ ਅੰਦਰ ਕੀਤਾ ਜਲਸਾ ਅਮਨ ਸੰਭਾਲ ਸੀ ਜੀ
ਅਸਾਂ ਪਾਕਸਤਾਨਨਹੀਂ ਬਣਨਦੇਣਾ ਭਾਰਥਰਹੇਅਖੰਡ ਇਹ ਖਿਆਲ ਸੀ ਜੀ
†ਐਂਟੀ ਪਾਕਸਤਾਨ ਮਨਾਇਆ ਡੇ ਸ਼ਾਂਤਮਈ ਦੀ ਰੱਖਕੇ ਢਾਲ ਸੀ ਜੀ
ਲੀਗੀਆਖਦੇਜਿਉਂਜਿੰਦਾਬਾਦਹੈਸਨ ਮੁਰਦਾਬਾਦਇਹਨਾਂਦਾਸਵਾਲ ਸੀ ਜੀ
ਛੇੜ ਛਾੜ ਨ ਕੀਤੀ ਕਰਤਾਰ ਸਿੰਘਾ ਸ਼ਾਂਤਮਈ ਦੀ ਚਾਲ ਵਿਸ਼ਾਲ ਸੀ ਜੀ

ਤਥਾ

ਗੋਲਬਾਗ ਵਿਚ ਜਲਸਾ ਹੋ ਰਿਹਾ ਸੀ ਕੱਠ ਕੀਤਾ ਸੀ ਕਈ ਹਜ਼ਾਰ ਮੁੰਡਿਆਂ
ਪੂਰ ਅਮਨ ਜਲਸਾ ਹੈਸੀ ਸ਼ੁਰੂ ਕੀਤਾ ਹਿੰਦੂ ਸਿਖਾਂ ਰਲਕੇ ਹੁਸ਼ਿਆਰ ਮੁੰਡਿਆਂ
ਮੁਸਲਮਾਨਾਂ ਦਾ ਪੁਲਸਵਿੱਚਜ਼ੋਰਹੈਸੀ ਕਿਉਂ ਕੱਠ ਕੀਤਾ ਹੈ ਵਿਚਾਰ ਮੁੰਡਿਆਂ
ਜਾ ਗਿਰਦ ਹੋਈ ਜਲਸਾ ਖਤਮ ਕਰੋ ਕਰ ਦਿਤਾ ਅੱਗੋਂ ਇਨਕਾਰ ਮੁੰਡਿਆਂ
ਵੱਡੇ ਅਫਸਰਾਂ ਦੀਉਤੋਂ ਦੂਕਹੈਸੀ ਕੀਤੀ ਲਾਠੀਆਂਦੀ ਉੱਤੇ ਮਾਰ ਮੁੰਡਿਆਂ
ਤਾਂਭੀ ਅਮਨਵਿਚ ਰਹੇ ਕਰਤਾਰਸਿੰਘਾ ਲਾਠੀਚਾਰਜ ਲਿਆਸਹਾਰ ਮੁੰਡਿਆਂ

*ਡਾਕਟਰ ਗੋਪੀ ਚੰਦ ਚੌਧਰੀ ਲਹਿਰੀ ਸਿੰਹੁ ਜਾਟ ਚੌਧਰੀ ਕ੍ਰਿਸ਼ਨ ਗੁਪਾਲ ਪ੍ਰੋਫੈਸਰ ਅਬਦੁਲ ਹਮੀਦ ਚੌਧਰੀ ਸੁੰਦਰ ਸਿੰਘ ਸਰਦਾਰ ਪ੍ਰਤਾਪ ਸਿੰਘ ਕੈਰੋਂ ਆਦਿ।

†ਪਾਕਸਤਾਨ ਦੀ ਰੋਕ ਦਾ ਦਿਨ

ਪੁਲਸ ਨਾ ਟਲੀ

ਰਹੇ ਵਿਦਿਆਰਥੀ ਠੰਢੇ ਮਿਜ਼ਾਜ ਦੇ ਵਿਚ ਸ਼ੇਰ ਪੁਲਸ ਨੇ ਬਹੁਤ ਮਚਾਇਆ ਜੀ
ਕਈ ਲੜਕੇ ਫੱਟੜ ਕਰ ਕੱਢੇ ਜੋਸ਼ ਵੇਖ ਮੁੰਡਿਆਂ ਵਿੱਚ ਆਇਆ ਜੀ
ਇੱਟ ਵੱਟਾ ਫੇਰ ਓਧਰੋਂ ਸ਼ੁਰੂ ਹੋਇਆ ਪੁਲਸ ਰਫ਼ਲਾਂ ਤੇ ਹੱਥ ਪਾਇਆ ਜੀ
ਪੰਜਵਾਰੀ ਕੀਤੇ ਫ਼ਾਇਰ ਪੁਲਸ ਨੇ ਸਨ ਤੀਹ ਪੈਂਤੀ ਰੌਂਦਾਂ ਨੂੰ ਚਲਾਇਆ ਜੀ
ਮੁੰਡੇ ਜ਼ਖਮੀ ਹੋ ਕੁਝ ਡਿੱਗ ਪਏ ਉਠ ਸ਼ਹਿਰ ਨੂੰ ਰੁਖ ਪਰਤਾਇਆ ਜੀ
ਪੁਰਅਮਨ ਜਲੂਸ ਇਹ ਟੁਰ ਪਿਆ ਅਗੇ ਪੁਲਸ ਨੇ ਹੋ ਅਟਕਾਇਆ ਜੀ
ਗਵਰਮਿੰਟ ਕਾਲਜ ਦੇ ਸਾਮ੍ਹਣੇ ਆ ਓਥੇ ਫ਼ਾਇਰ ਫੇਰ ਖੁਲ੍ਹਵਾਇਆ ਜੀ
ਕੋਈ ਪੰਦਰਾਂ ਕੁ ਮੁੰਡੇ ਹੋਏ ਜ਼ਖਮੀ ਛਿਆਂ ਸੱਤਾਂ ਸ਼ਹੀਦੀ ਨੂੰ ਪਾਇਆ ਜੀ
ਟੁਰੇ ਗਏ ਕਚੈਹਰੀ ਰੋਡ ਉੱਤੇ ਪੁਲਸ ਫੇਰ ਆ ਜੋਸ਼ ਵਧਾਇਆ ਜੀ
ਬੁਰੀ ਤਰਾਂ ਓਥੇ ਲਾਠੀ ਚਾਰਜ ਕੀਤਾ ਮਾਰ ਮੁੰਡਿਆਂ ਤਈਂ ਖਿੰਡਾਇਆ ਜੀ
ਪਾਸ ਜ਼ਿਲੇ ਦੇ ਭੂਤਿਆਂ ਪੁਲਸੀਆਂ ਨੇ ਕੀਤੇ ਫ਼ਾਇਰ ਤੇ ਕਹਿਰ ਵਰਤਾਇਆ ਜੀ
ਛੇ ਸੱਤ ਮੁੰਡੇ ਓਥੇ ਹੋਏ ਜ਼ਖਮੀ ਸੁਣ ਸ਼ਹਿਰ ਅੰਦਰ ਜੋਸ਼ ਛਾਇਆ ਜੀ
ਬੰਦ ਹੋਏ ਬਾਜ਼ਾਰ ਤੇ ਪਿਆ ਰੌਲਾ ਹਿੰਦੂ ਸਿੱਖਾਂ ਨੂੰ ਡਰ ਦਬਾਇਆ ਜੀ
ਭੀਮ ਸੈਨ ਸਰਦਾਰ ਸਵਰਨ ਸਿੰਘ ਨੇ ਜਾ ਗਵਰਨਰ ਨੂੰ ਸਮਝਾਇਆ ਜੀ
ਨਾਲੇ ਪਹੁੰਚ ਗਜਾਨੀ ਕਰਤਾਰ ਸਿੰਘ ਨੇ ਲੈਕਚਰ ਮੁੰਡਿਆਂ ਤਈਂ ਸੁਣਾਇਆ ਜੀ
ਮੁੰਡੇ ਅਸੈਂਬਲੀ ਚੈਂਬਰ ਤੇ ਜਾ ਪਹੁੰਚੇ ਹੈਸੀ ਦਿਲਾਂ ਵਿਚ ਜੋਸ਼ ਸਮਾਇਆ ਜੀ
ਓਥੋਂ ਲੀਡਰਾਂ ਦੇ ਆਖੇ ਲੱਗ ਮੁੜੇ ਵੱਲ ਸ਼ਹਿਰ ਦੇ ਮੂੰਹ ਭਵਾਇਆ ਜੀ
ਪੁਲਸ ਟਲੀ ਨਾ ਅਜੇ ਕਰਤਾਰ ਸਿੰਘਾ ਓਹਨੂੰ ਸੀ ਸ਼ੈਤਾਨ ਵਰਗਲਾਇਆ ਜੀ

ਫਸਾਦ ਵਧ ਗਿਆ

ਇਹ ਜਲੂਸ ਜਦ ਸ਼ਹਿਰ ਨੂੰ ਆ ਰਿਹਾ ਸੀ ਅਗੋਂ ਆਣ ਕੇ ਖਬਰ ਸੁਣਾਈ ਲੋਕਾਂ
ਮੱਤੀ ਚੌਂਕ ਸ਼ਹਾਲਮੀ ਵਿਚ ਸਾਰੇ ਹੈ ਫਸਾਦ ਦੀ ਅੱਗ ਭੜਕਾਈ ਲੋਕਾਂ
ਹਿੰਦੂ ਮੁਸਲਮਾਨਾਂ ਅੰਦਰ ਖੜਕ ਰਹੀਏ, ਹੈ ਅੱਗ ਮਕਾਨਾਂ ਨੂੰ ਲਾਈ ਲੋਕਾਂ
ਏਸ ਖਬਰ ਨੇ ਜੋਸ਼ ਵਧਾ ਦਿਤਾ ਪਾਕਸਤਾਨ ਮੁਰਦਾ ਧੁਨ ਉਠਾਈ ਲੋਕਾਂ
ਹਿੰਦੁਸਤਾਨ ਅਖੰਡ ਜ਼ਿੰਦਾਬਾਦ ਮਾਸਟ੍ਰ ਇਹ ਗੂੰਜ ਅਕਾਸ ਪੁਚਾਈ ਲੋਕਾਂ
ਲੀਗੀ ਝੰਡੇ ਜੋ ਟਾਂਗਿਆਂ ਬੱਸਾਂ ਉਤੇ ਪਾੜ ਓਹਨਾਂ ਨੂੰ ਗੱਲ ਵਧਾਈ ਲੋਕਾਂ
ਮੁਸਲਮਾਨ ਭੀ ਓਧਰੋਂ ਕੁੱਦ ਪਏ ਆਪੋ ਵਿਚ ਕੀਤੀ ਹਥੋ ਪਾਈ ਲੋਕਾਂ

ਏਥੇ ਫੇਰ *ਗੋਲੀ ਚਲੀ ਪੁਲਸ ਵਲੋਂ ਕਰ ਧੀਰਜ ਬੜੀ ਦਿਖਾਈ ਲੋਕਾਂ
ਸੱਤ ਵਜ ਗਏ ਕਰਤਾਰ ਸਿੰਘਾ ਹਫੜਾ ਦਫੜੀ ਹੈਸੀ ਮਚਾਈ ਲੋਕਾਂ

ਕੀਹ ਇਹ ਇਨਸਾਫ ਸੀ

ਮੁਸਲਮਾਨਾਂ ਨੇ ਕਈਆਂ ਮਹੀਨਿਆਂ ਤੋਂ ਹੈ ਸੀ ਕਿੱਡਾ ਖਰੂਦ ਮਚਾਇਆ ਸੀ
ਝੰਡੇ ਚਾੜ ਸਰਕਾਰੀ ਇਮਾਰਤਾਂ ਤੇ ਕਈ ਥਾਂ ਨੁਕਸਾਨ ਪੁਚਾਇਆ ਸੀ
ਨਾਹਰੇ ਮੂੰਹ ਆਏ ਸੋ ਲਾਉਂਦੇ ਫਿਰਦੇ ਹਿੰਦੂ ਸਿੱਖਾਂ ਦਾ ਦਿਲ ਦੁਖਾਇਆ ਸੀ
ਪਰ ਖ਼ਿਜ਼ਰ ਹੱਯਾਤ ਨੇ ਨਾਲ ਧੀਰਜ ਓਸ ਸਮੇਂ ਦੇ ਤਈਂ ਨਿਬਾਹਿਆ ਸੀ
ਜੇ ਓਸਨੇ ਕਲ੍ਹ ਵਜ਼ੀਰੀ ਛੱਡੀ ਰਾਜ ਅਜੇ ਨ ਲੀਗੀਆਂ ਪਾਇਆ ਸੀ
ਪਾਕਸਤਾਨ ਸਾਡਾ ਬਣ ਗਿਆ ਸਮਝੇ ਸਾਰੇ ਲੀਗੀਆਂ ਇਹੋ ਧੁਮਾਇਆ ਸੀ
ਮੁਸਲਮਾਨ ਸਭਨੀ ਥਾਈਂ ਭੂਹੇ ਹੋ ਗਏ ਤੇ ਹਕੂਮਤ ਦਾ ਡਰ ਗਵਾਇਆ ਸੀ
ਵਿਚੋਂ ਹੈਸੀ ਅੰਗ੍ਰੇਜ਼ ਦੀ ਇਹੋ ਮਰਜ਼ੀ ਜਾਣ ਬੁਝ ਇਹ ਕੰਮ ਕਰਾਇਆ ਸੀ
ਸਿੱਖਾਂ ਹਿੰਦੂਆਂ ਦੇ ਲੜਕੇ ਜਦੋਂ ਬੋਲੇ ਝਟ ਗੋਲੀਆਂ ਤਈਂ ਚਲਵਾਇਆ ਸੀ
ਦਿਲੀ ਈਰਖਾ ਦਾ ਕਰਤਾਰ ਸਿੰਘਾ ਖਾਸ ਕੱਢ ਨਮੂਨਾ ਦਿਖਾਇਆ ਸੀ

ਸ੍ਰੀ ਅਮ੍ਰਿਤਸਰ ਜੀ

†ਫੋਨ ਆ ਗਏ ਚਾਰ ਦੁਪਹਿਰ ਪਿਛੋਂ ਫਿਰ ਗਿਆ ਢੰਡੋਰਾ ਦੀਵਾਨ ਹੋਵੇ
ਮੰਜੀ ਸਾਹਿਬ ਸਤਿਗੁਰੂ ਦੇ ਬਾਗ ਅੰਦਰ ਹਿੰਦੂ ਸਿੱਖ ਅਕੱਠ ਮਹਾਨ ਹੋਵੇ
ਲੀਡਰ ਆ ਰਹੇ ਸਾਰੇ ਲਾਹੌਰ ਵਿਚੋਂ ਸੁਣੋ ਉਨ੍ਹਾਂ ਦਾ ਜਿਹੜਾ ਵਖਿਆਨ ਹੋਵੇ
ਆ ਰਿਹਾ ਤੂਫਾਨ ਕਰਤਾਰ ਸਿੰਘਾ ਰੋਕਣ ਵਾਸਤੇ ਹੀਲਾ ਬਿਆਨ ਹੋਵੇ

ਢੰਡੋਰੇ ਤੇ ਮੁਸਲਮਾਨਾਂ ਦਾ ਹਮਲਾ

ਦੀਪਿੰਦ੍ਰ ਤੇ ਓਸ ਦੇ ਹੋਰ ‡ਸਾਥੀ ਟਾਂਗੇ ਉਤੇ ਢੰਡੋਰਾ ਫਿਰਾ ਰਹਿ ਸਨ
ਅੱਜ ਗੁਰੂ ਦੇ ਬਾਗ ਦੀਵਾਨ ਹੋਵੇ ਆਉਣਾ ਹੁੰਮ ਹੁਮਾ ਜਤਾ ਰਹਿ ਸਨ

---

*ਏਸ ਦਿਨ ਜੋ ਕਈ ਥਾਈਂ ਫਸਾਦ ਹੋ ਗਏ ਸਰਕਾਰੀ ਰਪੋਟ ਵਿਚ ੧੪ ਆਦਮੀ ਮਰ ਗਏ ਤੇ ੩੦ ਜ਼ਖਮੀ ਹੋਏ। ਜਦੋਂ ਜਥੇਦਾਰ ਊਧਮ ਸਿੰਘ ਨਾਗੋਕੇ ਹਸਪਤਾਲ ਵਿਚ ਜਖਮੀਆਂ ਨੂੰ ਵੇਖਣ ਗਿਆ ਓਥੇ ਇੱਕ ਲੜਕਾ ਜੋ ਬਹੁਤ ਜ਼ਖਮੀ ਸੀ ਓਸਨੇ ਜਾਨ ਤੋੜਦੇ ਹੋਇ ਆਖਿਆ ਕਿ ਮੈਨੂੰ ਜ਼ਖਮਾਂ ਦੀ ਪੀੜ ਨਹੀਂ ਪਰ ਇਹ ਦਸ ਕਿ ਜਲੂਸ ਤਾਂ ਰੁਕ ਨਹੀਂ ਗਿਆ ?

†ਸ਼੍ਰੋਮਣੀ ਕਮੇਟੀ ਨੂੰ ਲਾਹੌਰੋਂ ਫੋਨ ਆ ਗਏ ਸਨ ਕਿ ਕਾਲਜਾਂ ਦੇ ਵਿਦਿਆਰਥੀਆਂ ਤੇ ਲਾਠੀ ਚਾਰਜ ਅਰ ਗੋਲੀ ਚਲਾਈ ਹੈ। ਬਹੁਤ ਲੜਕੇ ਮਾਰੇ ਗਏ ਤੇ ਜ਼ਖਮੀ ਹੋਏ ਹਨ ਇਕ ਲੜਕੇ ਨੇ ਛਾਤੀ ਡਾਹਕੇ ਵਾਰੋ ਵਾਰੀ ਸਤ ਗੋਲੀਆਂ ਖਾਧੀਆਂ ਹਨ। (ਧੰਨ ਉਹ ਸੁਲੱਖਣੀ ਮਾਂ ਜਿਸ ਨੇ ਜੰਮਿਆ ਹੋਊ)।

‡ਮੋਹਣ ਸਿੰਘ, ਨਰੈਣ ਸਿਘ ਮੰਗਲ ਸਿੰਘ ਆਦਿ।

ਜਿਸਵਕਤ ਓਹ ਹਾਲਬਾਜ਼ਾਰ ਵਿਚਦੀ ਗੋਲਹੱਟੀ ਪਾਸੋਂ ਲੰਘੇ ਜਾ ਰਹਿ ਸਨ
ਮੁਸਲਮਾਨਾਂ ਦਾ ਬੜਾ ਹਜੂਮ ਭਾਰਾ ਪਾਕਸਤਾਨ ਜ਼ਿੰਦਾ ਜੋ ਸੁਨਾ ਰਹਿ ਸਨ
ਇਕ ਦਮ ਆ ਉਨ੍ਹਾਂ ਨੇ ਘੇਰ ਲਏ ਯਾ ਐਲੀ ਦਾ ਸ਼ੋਰ ਉਠਾ ਰਹਿ ਸਨ
ਓਹਨਾਂ ਚਾਕੂ ਤੇ ਛੁਰੇ ਲਿਸ਼ਕਾ ਦਿਤੇ ਵਿਚ ਘੇਰੇ ਦੇ ਚਾਰੇ ਇਹ ਆ ਰਹਿ ਸਨ
ਤੇਗਾਂ ਸੁਤੀਆਂ ਉਤਰੇ ਟਾਂਗੇ ਉਤੋਂ ਮੂੰਹੋਂ ਇਹ ਭੀ ਜੈਕਾਰੇ ਗਜਾ ਰਹਿ ਸਨ
ਤੇਗਾਂ ਚਮਕੀਆਂ ਤੇ ਮੁਸਲਮਾਨ ਭੱਜੇ ਕੁਝ *ਮਦਦੀ ਦਿਲ ਵਧਾ ਰਹਿ ਸਨ
ਇਹ ਦੱਬ ਹਜੂਮ ਨੂੰ ਲੈ ਗਏ ਜੋਸ਼ ਚਿਹਰਿਆਂ ਦੇ ਉਤੇ ਛਾ ਰਹਿ ਸਨ
ਮੁਸਲਮਾਨ ਏਧਰ ਓਧਰ ਖਿੰਡ ਗਏ ਗੀਦੀ ਬਣ ਅੱਗੇ ਭੱਜੇ ਜਾ ਰਹਿ ਸਨ
ਓਵੇਂ ਹੋਲੀ ਹੋਲੀ ਪਿਛਾਂ ਪਰਤ ਆਏ ਖ਼ੌਫ਼ ਖ਼ਤਰਾ ਦਿਲੋਂ ਗਵਾ ਰਹਿ ਸਨ
ਗਹਿਕੇ ਵਿਚ ਤਹਿਜ਼ੀਬ ਕਰਤਾਰਸਿੰਘਾ ਦੀਵਾਨ ਲਈ ਧੌਂਸਾ ਵਜਾ ਰਹਿ ਸਨ

੪ ਮਾਰਚ ਦੀ ਸ਼ਾਮ ਨੂੰ ਗੁਰੂ ਦੇ ਬਾਗ ਵਿਚ ਭਾਰੀ ਦੀਵਾਨ

ਚਲੀ ਗੋਲੀ ਲਾਹੌਰ ਜੋ ਲੜਕਿਆਂ ਤੇ ਓਸ ਜੋਸ਼ ਦੀ ਅੱਗ ਭੜਕਾਈ ਬਹੁਤੀ
ਜੋ ਹਮਲਾ ਹੋਇਆ ਢੰਡੋਰੇ ਉੱਤੇ ਓਸ ਟੰਜਸ਼ ਹੋਰ ਵਧਾਈ ਬਹੁਤੀ
ਕਥਾਵਾਲੀ ਥਾਂ ਤੇ ਆ ਦੀਵਾਨ ਸਜਿਆ ਖਲਕਤ ਹੁੰਮਹੁਮਾਕੇ ਆਈ ਬਹੁਤੀ
ਸਾਰੇ ਬਾਗ ਦੇ ਭਰ ਪਲਾਟ ਗਏ ਸੀ ਦੀਵਾਨ ਦੀ ਸ਼ੋਭਾ ਦਿਖਾਈ ਬਹੁਤੀ
ਜਾਪੇ ਹਿੰਦੂਆਂ ਸਿਖਾਂ ਜਵਾਨਾਂ ਅੰਦਰ ਭਾਰਥਵਰਸ਼ ਦੀ ਸ਼ਾਨ ਸਮਾਈ ਬਹੁਤੀ
ਪਾਕਸਤਾਨ ਦੇ ਬਾਰੇ ਕਰਤਾਰ ਸਿੰਘਾ ਮੁਰਦਾਬਾਦ ਦੀ ਧੁਨ ਉਠਾਈ ਬਹੁਤੀ

ਲੀਡਰਾਂ ਦੇ ਲੈਕਚਰ

ਊਧਮ ਸਿੰਘ ਨਾਗੋਕੇ ਮਹੈਲ ਸਾਹਿਬ ਏਸ ਭਾਵ ਦੇ ਉੱਠ ਬਿਆਨ ਕਰਦੇ
ਮੁਸਲਮਾਨੀ ਹਕੂਮਤਾਂ ਹਿੰਦ ਅੰਦਰ ਜ਼ੁਲਮ ਜ਼ਬਰ ਕੀਤੇ ਸੋ ਅਯਾਨ ਕਰਦੇ
ਚਾਲੇ ਟੇਢੇ ਅੰਗ੍ਰੇਜ਼ ਦੀ ਚਾਲ ਦੇ ਜੋ ਸਾਰੇ ਪਰਗਟ ਨਾਲ ਧਿਆਨ ਕਰਦੇ
ਪੂਰੀ ਸਮੇਂ ਮੌਜੂਦਾ ਦੀ ਰਾਜਨੀਤੀ ਵਿਚ ਸੰਗਤਾਂ ਓਹਦਾ ਐਲਾਨ ਕਰਦੇ
ਸਮਾ ਬਿਖੜਾ ਆ ਰਿਹਾ ਬਹੁਤ ਨੇੜੇ ਜ਼ਾਹਰ ਓਸ ਦੇ ਖੋਲ੍ਹ ਨਿਸ਼ਾਨ ਕਰਦੇ
ਹੋ ਜਾਓ ਤਿਆਰ ਕਰਤਾਰ ਸਿੰਘਾ ਪਏ ਤਿਆਰੀਆਂ ਜੋ ਮੁਸਲਮਾਨ ਕਰਦੇ

ਤਥਾ

ਊਧਮਸਿੰਘ ਨਾਗੋਕੇ ਆ ਜੋਸ਼ ਦੇ ਵਿਚ ਕਿਹਾ ਲੀਗ ਦੇ ਚਾਲੇ ਭੁਲਾ ਦਿਆਂਗੇ

---

*ਕੁਝ ਸਿੱਖ ਤੇ ਕੁਝ ਹਿੰਦੂ ਭੀ ਇਹਨਾਂ ਨਾਲ ਰਲ ਗਏ।

ਪਾਕਸਤਾਨ ਅੰਗ੍ਰੇਜ਼ ਬਣਾ ਦੇ ਜੋ ਅਸੀਂ ਤੇਗ ਦੇ ਜ਼ੋਰ ਮਿਟਾ ਦਿਆਂਗੇ
ਸ਼ਾਮ ਸਿੰਘ ਹਰੀ ਸਿੰਘ ਫੂਲਾ ਸਿੰਘ ਜਹੇ ਖੜੇ ਕਈ ਜਰਨੈਲ ਕਰਾ ਦਿਆਂਗੇ
ਹਰੀਆ ਰਾਗ਼ਲੇ ਦੇ ਹਰੀਆ ਰਾਗ਼ਲੇ ਦੇ ਪਠਾਨਾਂ ਤੋਂ ਫੇਰ ਅਖਵਾ ਦਿਆਂਗੇ
ਜੇਕਰ ਬਦਲਿਆਲੀਗ ਨ ਚਾਲਿਆਂਨੂੰ ਜ਼ੋਰ ਖੰਡੇਦੇ ਅਸੀਂ ਬਦਲਾ ਦਿਆਂਗੇ
ਗੌਂਦਾਂ ਨਾਲ ਅੰਗ੍ਰੇਜ਼ ਜੋ ਲੀਗ ਗੁੰਦੇ ਗੰਢਾਂ ਸਾਰੀਆਂ ਖਿੱਚ ਖੁਲ੍ਹਾ ਦਿਆਂਗੇ
ਲੋੜ ਪਈ ਤੇ ਵਿਚ ਮੈਦਾਨ ਉਤਰ ਧਰਤੀ ਖੂਨ ਦੇ ਨਾਲ ਨੁਲ੍ਹਾ ਦਿਆਂਗੇ
ਫਿਰਕੇਦਾਰੀ ਦੇ ਲੀਗ ਨਿਸ਼ਾਨ ਗੱਡੇ ਗੱਡੇ ਹੋਇਆਂ ਨੂੰ ਫੜ ਪੁਟਾ ਦਿਆਂਗੇ
ਮੁਸਲਮਾਨਾਂ ਦਾ ਰਾਜ ਨਹੀਂ ਹੋਣ ਦੇਣਾ ਸਾਂਝੀਵਾਲਤਾ ਝੰਡਾ ਝੁਲਾ ਦਿਆਂਗੇ
ਨਹੀਂ ਲੀਗੀ ਵਜ਼ਾਰਤ ਬਣਨ ਦੇਣੀ ਸਰਬ ਜਨਤਾ ਰਾਜ ਬਣਾ ਦਿਆਂਗੇ
ਹਿੰਦੁਸਤਾਨ ਜ਼ਿੰਦਾ ਸਦਾ ਰਹੇ ਕਾਇਮ ਪਾਕਸਤਾਨ ਦਾ ਨਾਮ ਭੁਲਾ ਦਿਆਂਗੇ
ਨਹੀਂ ਬਣਕੇ ਰਹਿਣਾ ਗੁਲਾਮ ਅਸਾਂ ਆਜ਼ਾਦੀ ਦੀ ਲਹਿਰ ਚਲਾ ਦਿਆਂਗੇ
ਲੀਗੀ ਲਾ ਰਹੇ ਨਾਹਰੇ ਚੰਗੇਜ਼ ਖਾਂ ਦੇ ਅਸੀਂ ਹਰੀ ਸਿੰਘ ਯਾਦ ਕਰਾ ਦਿਆਂਗੇ
ਅਸੀਂ ਦੇਸ ਵਿਚ ਅਮਨ ਦੇ ਹਾਂ ਹਾਮੀ ਜ਼ਬਰ ਜਾਬਰਾਂ ਸਣੇ ਉਡਾ ਦਿਆਂਗੇ
ਪਾਕਸਤਾਨ ਪੁਰਾਣੇ ਨੂੰ ਪੁਟਿਆ ਸੀ ਹੁਣ ਨਵੇਂ ਨੂੰ ਪੁੱਟ ਦਿਖਾ ਦਿਆਂਗੇ
*ਪਾਕਸਤਾਨ ਵਿਚ ਹੀ ਸਾਡਾ ਜਨਮ ਹੋਇਆ ਓਹਨੂੰ ਮੇਟਿਆ, ਇਹਨੂੰ ਮਿਟਾ ਦਿਆਂਗੇ
ਅਸੀਂ ਖੰਡੇ ਦੀ ਧਾਰ ਤੋਂ ਹੋਇ ਪੈਦਾ ਲੋੜ ਪਈ ਤੇ ਖੰਡਾ ਖੜਕਾ ਦਿਆਂਗੇ
ਹਿੰਦੂ ਸਿਖ ਦਾ ਪੱਕਾ ਮਿਲਾਪ ਕਰ ਕੇ ਜਥੇਬੰਦ ਸਭ ਦੇਸ ਕਰਾ ਦਿਆਂਗੇ
ਜਿਵੇਂ ਅਗੇ ਘਲੂਘਾਰੇ ਲੰਘ ਗਏ ਸਿਰੋਂ ਇਹ ਭੀ ਹਨੇਰੀ ਲੰਘਾ ਦਿਆਂਗੇ
ਸਾਨੂੰ ਫਿਕਰ ਨਹੀਂ ਕੋਈ ਕਰਤਾਰਸਿੰਘਾ ਸਫ਼ਾ ਜ਼ੁਲਮਦੀ ਫੜ ਉਠਾ ਦਿਆਂਗੇ

ਤਥਾ

ਮਾਸਟ੍ਰਤਾਰਾਸਿੰਘ *ਸ਼ਾਂਤਮਈਲ ਜੀਨੇ ‡ਸੋਹਣਸਿੰਘ† ਬੈਰਾਗੀਕਰ ਬਿਆਨ ਦੱਸੇ
ਕਿਸੇ ਨਰਮ ਤੇ ਕਿਸੇ ਨੇ ਗਰਮ ਤਿੱਖੇ ਆਪੋ ਆਪਣੇ ਖਿਆਲ ਮਹਾਨ ਦੱਸੇ
ਮੁਸਲਮਾਨੀ ਹਕੂਮਤਾਂ ਗੁਜ਼ਰੀਆਂ ਦੇ ਜ਼ਬਰ ਕਹਿਰ ਤਸ਼ੱਦਦ ਆਨ ਦੱਸੇ
ਹੁਣ ਲੀਗੀ ਵਜ਼ਾਰਤ ਬਣੇ ਜੇਕਰ ਖੋਲ ਸਭਿ ਨੇ ਨਫ਼ੇ ਨੁਕਸਾਨ ਦੱਸੇ
ਨਹੀਂ ਪਾਕਸਤਾਨ ਨੂੰ ਬਣਨ ਦੇਣਾ ਕਰਨੇ ਪੈਣ ਭਾਵੇਂ, ਘਮਸਾਨ ਦੱਸੇ

---

*ਔਰੰਗਜ਼ੇਬ ਦੇ ਰਾਜ ਵਿਚ ਖਾਲਸੇ ਦਾ ਜਨਮ ਹੋਇਆ। ਉਸ ਵੇਲੇ ਸਾਰਾ ਹਿੰਦੁਸਤਾਨ ਹੀ ਪਾਕਸਤਾਨ ਸੀ। ਹੁਣ ਦਾ ਪਾਕਸਤਾਨ ਤਾਂ ਐਵੇਂ ਟੁਟਾ ਖੁੱਥਾ ਪਾਕਸਤਾਨ ਹੋਵੇਗਾ।

*ਜੋਗਿੰਦਰ ਸਿੰਘ, ‡ਜਲਾਲ ਉਸਮਾਂ, †ਕਿਹਰ ਸਿੰਘ ਬੈਰਾਗੀ।

ਪਾਕਸਤਾਨ ਦੀ ਭੈੜੀ ਗੁਲਾਮੀ ਨਾਲੋਂ ਮਰ ਮਿਟਣਾ, ਚੰਗੇ ਨਿਸ਼ਾਨ ਦੱਸੇ
ਹੈਨ ਧਰਮ ਤਹਜ਼ੀਬ ਤੇ ਅਮਨ ਦੇ ਜੀ ਵਿਚ ਦੇਸ ਵੈਰੀ ਮੁਸਲਮਾਨ ਦੱਸੇ
ਹੁਣ ਟਾਕਰੇ ਲਈ ਕਰਤਾਰ ਸਿੰਘਾ ਤਯਾਰ ਹੋਣ ਹਿਦੂ ਸਿੱਖ ਜਵਾਨ ਦੱਸੇ

ਬੈਰਾਗੀ

ਅਸੀਂ ਪੁਤਰ ਗੁਰੂ ਗੋਬਿੰਦ ਸਿੰਘ ਦੇ ਲੋੜ ਪਈ ਖੰਡਾ ਖੜਕਾਵਾਂ ਗੇ ਜੀ
ਦੇਸ਼ ਧਰਮ ਅਨਾਥਾਂ ਦੀ ਰੱਖਯਾ ਲਈ ਅਸੀਂ ਆਪਣਾ ਖੂਨ ਬਹਾਵਾਂ ਗੇ ਜੀ
ਪਾਕਸਤਾਨ ਅੰਗ੍ਰੇਜ਼ ਬਣਾ ਰਿਹਾ ਜੋ ਓਹਨੂੰ ਕਬਰਸਤਾਨ ਪੁਚਾਵਾਂ ਗੇ ਜੀ
ਕਾਇਮ ਹਿਦੁਸਤਾਨ ਅਖੰਡ ਰਹਿਗਾ ਟੋਟੇ ਕਰੇ ਜੋ ਟੋਟੇ ਕਰਾਵਾਂ ਗੇ ਜੀ
ਗਾਮੇ ਮਾਜੇ ਕਿਵੇਂ ਰਾਜ ਕਰ ਸੱਕਣ ਅਸੀਂ ਧੱਜੀਆਂ ਮਾਰ ਉਡਾਵਾਂ ਗੇ ਜੀ
ਲੀਗੀ ਝੰਡੇ ਕਿਵੇਂ ਕੋਈ ਗੱਡ ਸੱਕੇ ਸਾਰੇ ਹਿਦ ਦਾ ਝੰਡਾ ਝੁਲਾਵਾਂ ਗੇ ਜੀ
ਫਿਰਕੇਦਾਰੀਦਾਰਾਜਨਹੀਂਰਹਿਨ ਦੇਣਾ ਰਾਜਜੰਨਤਾ ਦਾ ਕਰ ਦਿਖਾਵਾਂ ਗੇ ਜੀ
ਹਰਾ ਭਰਾ ਰਹੇਗਾ ਹਿੰਦੁਸਤਾਨ ਸਾਡਾ ਦੇਸ ਵਾਸਤੇ ਖੂੰਨ ਰੁੜ੍ਹਾਵਾਂ ਗੇ ਜੀ
ਰਾਜ ਜ਼ੁਲਮ ਤਸ਼ਦੱਦ ਦਾ ਬਣੇ ਕੀਕੂੰ ਜੇ ਕਰ ਬਣੇ ਤੇ ਖੰਡਾ ਖੜਕਾਵਾਂ ਗੇ ਜੀ
ਨਾਸ ਕੀਤਾ ਸੀ ਜਿਵੇਂ ਚੁਗੱਤਿਆਂ ਦਾ ਤਿਉਂ ਕੁਪੱਤਿਆਂ ਤਈਂ ਮਿਟਾਵਾਂ ਗੇ ਜੀ
ਜਿਹੜਾ ਰਹੇ ਓਹ ਰਹੇ ਭਰਾ ਬਣਕੇ ਵੈਰੀ ਬਣੇ ਨੂੰ ਮਜ਼ਾ ਚਖਾਵਾਂ ਗੇ ਜੀ
ਸਾਨੂੰ ਦੇਂਦੇ ਹਨ ਡਰ ਸਰਹੱਦੀਆਂ ਦੇ ਅੱਗੇ ਵੇਖੇ ਹੁਣ ਵੇਖ ਵਖਾਵਾਂ ਗੇ ਜੀ
ਜ਼ਿੰਦਾਰਹੇਗਾ ਇਹ ਹਿੰਦੁਸਤਾਨ ਸਦਾ ਪਾਕਸਤਾਨ ਮੁਰਦਾ ਕਰ ਸੁਵਾਵਾਂ ਗੇ ਜੀ
ਚਾਉ ਚੜੇ ਜੋ ਸੁਣ ਨਿਵਾਖਲੀ ਦੇ ਚਾਉ ਸਾਰੇ ਓਹ ਲਾਹ ਰਖਾਵਾਂ ਗੇ ਜੀ
ਸਾਡੇ ਸਾਹਮਣੇ ਚੁੱਕੇਗਾ ਇੱਟ ਜਿਹੜਾ ਪੱਥਰ ਓਸ ਦੇ ਸਿਰ ਟਕਾਵਾਂ ਗੇ ਜੀ
ਘਟਾ ਚੜ੍ਹਦੀਆਂ ਦਿਸਦੀਆਂ ਪੱਛਮੋਂ ਨੇ ਧੂੰਦ ਬੱਦਲਾਂ ਵਾਂਗ ਉਡਾਵਾਂ ਗੇ ਜੀ
ਕਤਰਾ ਖੂਨ ਦਾ ਜਦ ਤਕ ਵਿਚ ਜੁੱਸੇ ਕਦਮ ਆਪਣਾ ਅੱਗੇ ਵਧਾਵਾਂ ਗੇ ਜੀ
ਜੋ ਕਰੇਗਾ ਰੱਬ ਕਰਤਾਰ ਸਿੰਘਾ ਸੋ ਦੇਖਾਂਗੇ ਫਤ੍ਹੇ ਗਜਾਵਾਂ ਗੇ ਜੀ

ਦੀਵਾਨ ਦੇ ਹਜੂਮ ਦਾ ਜੋਸ਼

ਪੰਝੀ ਤੀਹ ਹਜ਼ਾਰ ਦਾ ਕੱਠ ਹੈ ਸੀ ਦਿਲੀਂ ਭਰੇ ਪਏ ਜੋਸ਼ ਸਾਰਿਆਂ ਦੇ
ਗੋਲੀਚਲੀ ਲਾਹੌਰ ਵਿਚ ਲੜਕਿਆਂ ਤੇ ਹਾਲ ਸੁਣੇ ਜਦ ਪੁਲਸ ਦੇਕਾਰਿਆਂ ਦੇ
ਊਧਮ ਸਿੰਘ ਨੇ ਖੋਲ੍ਹ ਸੁਨਾਇ ਸਾਰੇ ਭੇਦ ਅਫ਼ਸਰਾਂ ਵਡੇ ਹੰਕਾਰਿਆਂ ਦੇ
ਮੁਸਲਮਾਨਾਂ ਤੇ ਕਿਤੇ ਨ ਚੱਲੀ ਗੋਲੀ ਚਾਲੇ ਜ਼ੁੰਮੇਵਾਰਾਂ ਹੱਤਿਆਰਾਂ ਦੇ
ਬੜਾ ਭਾਰਾਦੀਵਾਨ ਇਹ ਖ਼ਤਮਹੋਇਆ ਜ਼ਿੰਦਾਬਾਦ ਦੇ ਨਾਲ ਜੈਕਾਰਿਆਂ ਦੇ

ਗੂੰਜੇ ਗਲੀ ਬਾਜ਼ਾਰ ਕਰਤਾਰ ਸਿੰਘਾ ਹਿੰਦੂ ਸਿਖਾਂ ਦਿਆਂ ਨਾਲ ਨਾਹਰਿਆਂ ਦੇ

ਵਾਕ ਕਵੀ

ਜ਼ੁੰਮੇਵਾਰਾਂ ਨੇ ਏਸੇ ਦੀਵਾਨ ਅੰਦਰ ਕਹਿਆ ਕਲ ਦੀਵਾਨ ਸਜਾਇਆ ਜਾਊ
ਏਸ ਲੀਗ ਦੀਆਂ ਚਾਲ ਬਾਜ਼ੀਆਂ ਦਾ ਖਿੱਚ ਨਕਸ਼ਾ ਸਾਰਾ ਦਿਖਾਇਆ ਜਾਊ
ਗੰਦਾਂ ਗੰਦੀਆਂ ਨਾਲ ਅੰਗ੍ਰੇਜ਼ ਦੇ ਜੋ ਭੈੜੀ ਨੀਤ ਦਾ ਪਾਜ ਖੁਲਾਇਆ ਜਾਊ
ਆਉਣ ਹੁੰਮ ਹੁਮਾਕੇ ਸੰਗਤਾਂ ਸਭ ਸਮਾ ਆ ਰਿਹਾ ਜਿਹੜਾ ਸੁਨਾਇਆ ਜਾਊ
ਹਿੰਦੂ ਸਿੱਖ ਮਿਲਾਪ ਦੀ ਲੋੜ ਵੱਡੀ ਜਥੇ ਬੰਦੀ ਦਾ ਲਾਭ ਜਤਾਇਆ ਜਾਊ
ਭਾਰਥ ਰਹੇ ਅਖੰਡ ਕਰਤਾਰ ਸਿੰਘਾ ਟੁਕੜੇ ਪਾਕਸਤਾਨ ਕਰਾਇਆ ਜਾਊ

੨੨ ਫੱਗਨ ਅਰਥਾਤ ੫ ਮਾਰਚ ਦਾ ਦਿਨ ਤੇ ਸ਼ਹਿਰ ਵਿਚ ਹੜਤਾਲ

ਹਿੰਦੂ ਸਿੱਖਾਂ ਰਲ ਲੀਡਰਾਂ ਸਾਰਿਆਂ ਨੇ ਕੀਤਾ ਮਤਾ ਸੀ ਕਲ ਹੜਤਾਲ ਕਰਨੀ
ਮਾਰਕੀਟਾਂ ਬਾਜਾਰ ਤੇ ਮੰਡੀਆਂ ਭੀ ਬੰਦ ਰਹਿਣ ਹੜਤਾਲ ਸੰਭਾਲ ਕਰਨੀ
ਸ਼ਾਂਤਮਈ ਨੂੰ ਰੱਖਣਾ ਸਭ ਥਾਈਂ ਕਿਤੇ ਭੜਕ ਨ ਕੋਈ ਕੁਚਾਲ ਕਰਨੀ
ਦਿਨ ਚੜ੍ਹਦਿਆਂ ਹੋਈ ਹੜਤਾਲ ਭਾਰੀ ਬੇਮਸਾਲ ਹੜਤਾਲ ਖਿਆਲ ਕਰਨੀ
ਨਾਲ ਰੋਸ ਸਰਕਾਰ ਜਤਾਨ ਖਾਤਰ ਛਾਇਆ ਮਾਤਮ ਸਾਰੇ ਕਮਾਲ ਕਰਨੀ
ਕਰਨੀ, ਕੀਹ ਪ੍ਰਵਾਹ ਕਰਤਾਰ ਸਿੰਘਾ ਮਿਥੀ ਅਫਸਰਾਂ ਹੈਸੀ ਕੁਚਾਲ ਕਰਨੀ

ਸ਼ਹਿਰ ਵਿਚ ਢੰਡੋਰਾ

ਕੱਲ ਵਾਲੇ ਐਲਾਨ ਨੂੰ ਮੁੱਖ ਰੱਖਕੇ ਜ਼ੁੰਮੇਵਾਰਾਂ ਢੰਡੋਰਾ ਫਿਰਾਇਆ ਜੀ
ਧੌਂਸਾ ਨਾਲ ਲੈ ਕੁਝ ਅਕਾਲੀਆਂ ਨੇ ਫਿਰ ਗਲੀ ਬਾਜ਼ਾਰ ਸੁਨਾਇਆ ਜੀ
ਬੜਾ ਭਾਰਾ ਦੀਵਾਨ ਅੱਜ ਹੋਵਨਾ ਏਂ ਵਿਚ ਗੁਰੂ ਕੇ ਬਾਗ਼ ਜਤਾਇਆ ਜੀ
ਫਿਰਦਾ ਰਿਹਾ ਢੰਡੋਰਾ ਕਰਤਾਰਸਿੰਘਾ ਨ ਸੀ ਲੀਗੀਆਂ ਤਈਂ ਸੁਖਾਇਆ ਜੀ

ਮੁਸਲਮਾਨਾਂ ਵਲੋਂ ਪਹਿਲ ਤੇ ਮੰਗਲ ਸਿੰਘ ਦੀ ਸ਼ਹੀਦੀ

ਲਛਮਨਸਰ ਦੇ ਚੌਂਕ ਵਿਚ ਗਏ ਜਦੋਂ ਸਹਿ ਸੁਭਾ ਜੈਕਾਰਾ ਗਜਾਵੰਦੇ ਨੇ
ਮੁਸਲਮਾਨਾਂਅੱਗੇ ਗੱਲ ਮਿਥੀ ਹੋਈ ਸੀ ਕੋਠੀਂ ਚੜ੍ਹਿਆਂ ਐਲੀ ਬੁਲਾਵੰਦੇ ਨੇ
ਆ ਲੁਹਾਰਾਂ ਦੇ ਸਾਰੇ ਬਾਜ਼ਾਰ ਵਾਲੇ ਪੈਕੇ ਰਸਤੇ ਸਾਰੇ ਰੁਕਾਵੰਦੇ ਨੇ
ਝੱਟ ਮੋਨੀ ਦਾ ਚੌਂਕ ਸੀ ਘਿਰ ਗਿਆ ਕੋਠੀਂ ਚੜ ਇਟਾਂ ਬਰਸਾਵੰਦੇ ਨੇ
ਯਾ ਐਲੀ ਤੇ ਪਾਕਸਤਾਨ ਜ਼ਿੰਦਾ ਗੰਦਾ ਮੰਦਾ ਬਕਵਾਸ ਸੁਨਾਵੰਦੇ ਨੇ
ਇੱਟ ਵੱਟਾ ਲੱਗਾ ਵਰਨ ਸਿੰਘਾਂ ਉਤੇ ਤਿੰਨ ਜਣੇ ਪਿਛਾਂ ਹਟ ਆਵੰਦੇ ਨੇ
ਮੰਗਲ ਸਿੰਘ ਨਿਹੰਗ ਨੂੰ ਇੱਟ ਵੱਜੀ ਡਿੱਗਾ ਵੇਖ ਗੁੰਡੇ ਭੜਥੂ ਪਾਵੰਦੇ ਨੇ
ਓਹਨੂੰ ਡਿੱਗੇ ਨੂੰ ਮਾਰ ਕੇ ਫਿਹ ਦਿੱਤਾ ਹੋਇ ਸ਼ਹੀਦ ਤੇ ਜ਼ੋਰ ਦਿਖਾਵੰਦੇ ਨੇ

ਸਿੰਘ ਥੱਲੇ ਤੇ ਓਹ ਸਨ ਕੋਠਿਆਂ ਤੇ ਜਾਂਦੀ ਪੇਸ਼ ਨ ਹੇਠ ਚਬਾਵੰਦੇ ਨੇ
ਰੌਲਾ ਪੈਗਿਆ ਸਾਰੇ ਕਰਤਾਰ ਸਿੰਘਾ ਕਈ ਫੜ ਕੇ ਫੋਨ ਖੜਕਾਵੰਦੇ ਨੇ

ਰੌਲਾ ਪੈ ਗਿਆ

ਪੁਲਸ ਵੇਲੇਸਿਰ ਨੇੜਿਓਂ ਆਣ ਪਹੁੰਚੀ ਓਸ ਘੇਰਾ ਚੁਫੇਰੇ ਹੀ ਪਾ ਲਿਆ ਸੀ
ਗੁੰਡੇ ਛਿਪਗਏ ਕਿਧਰੇ ਕੋਠਿਆਂ ਤੋਂ* ਮਿਸਟ੍ਰ ਸ਼ੋਰ ਪੁਜ਼ੀਸ਼ਨ ਨੂੰ ਆਲਿਆ ਸੀ
ਇਰਦਗਿਰਦ ਸਾਰੇਰੌਲਾ ਪੈਗਿਆ ਜੀ ਗ਼ਮਗੁਸਾ ਦਿਲਾਂ ਵਿਚ ਛਾ ਗਿਆ ਸੀ
ਲੋਕ ਸੁਣ ਸੁਣਕੇ ਦੌੜੇ ਆਉਣ ਲੱਗੇ ਸਮਾ ਹੋਰ ਹੀ ਸ਼ਕਲ ਪਲਟਾ ਗਿਆ ਸੀ
ਏਨੇ ਚਿਰ ਨੂੰ †ਅਸੀਂ ਭੀ ਪਹੁੰਚ ਗਏ ਅਗ੍ਹਾਂ ਹੋਣੋ ਸਾਨੂੰ ਅਟਕਾ ਲਿਆ ਸੀ
ਰੌਲਾ ਤਿੰਨਾਂ ਬਜ਼ਾਰਾਂ ਵਿਚ ਪੈ ਰਿਹਾ ਸੀ ਚੌਥਾ ਪੁਲਸ ਨੇ ਵਲ ਵਲਾ ਲਿਆ ਸੀ
ਪਹਿਲਾਂਪੁਲਸਦਾਰੁਹਬਦਿਖਾਇਆ ਬਹੁਤਾਪਿਛੋਂਦੇਖਹਜੂਮਘਬਰਾਗਿਆਸੀ
ਮਿਸਟ੍ਰ ਸ਼ੋਰ ਨੇ ਝੱਟ ਕਰਤਾਰ ਸਿੰਘਾ ਰੁਖ ਨਰਮੀ ਦੇ ਵਲ ਪਰਤਾ ਲਿਆ ਸੀ

ਮੈਜਿਸਟ੍ਰੇਟ ਦੀ ਗੱਲ ਬਾਤ

ਮਿਸਟ੍ਰ ਸ਼ੋਰ ਖਲੋਤਿਆਂ ਵੇਖ ਸਾਨੂੰ ਕਹਿੰਦਾ ਪਿਛਾਂ ਹਜੂਮ ਅਟਕਾਉ ਜਲਦੀ
ਅਸੀਂ ਕਾਰਵਾਈ ਕਰ ਸਕਾਂਗੇ ਤਾਂ ਜੇਕਰ ਰੌਲੇ ਨੂੰ ਪਿਛਾਂ ਹਟਾਉ ਜਲਦੀ
ਅਸਾਂ ਕਹਿਆ ਜੋ ਸਿੰਘਸ਼ਹੀਦ ਹੋਇਆ ਸਾਨੂੰ ਓਸ ਦੀ ਲੋਥ ਦਵਾਉ ਜਲਦੀ
ਪਹਿਲਾਂਟਾਲੇਵਾਲੇਕੁਝਕੀਤਿਓਸੂ ਫੇਰਬਦਲਗਿਆਓਹਦਾ‡ਸੁਭਾਉ ਜਲਦੀ
ਇਕ ਸਿਖ ਠਾਣੇਦਾਰ ਨਾਲ ਕਰਕੇ ਕਹਿੰਦਾ ਲੋਥ ਨੂੰ ਲਭ ਲਿਆਉ ਜਲਦੀ
ਨਾਲੀ ਵਿਚਡਿਗਾਮੰਗਲਸਿੰਘਲੱਭਾ ਵੱਗ ਜੋਸ਼ਦਾ ਗਿਆਦਰਿਆਉ ਜਲਦੀ
ਚੁਕ ਮੰਜੀ ਉਤੇ ਉਹਨੂੰ ਪਾ ਆਂਦਾ ਬਦਲੀ ਸ਼ਹਿਰ ਦੇ ਵਿਚ ਹਵਾਉ ਜਲਦੀ
ਭੜਕੀ ਜੋਸ਼ ਦੀ ਅੱਗ ਕਰਤਾਰ ਸਿੰਘਾ ਨ ਬੁੱਝੀ, ਨ ਕੀਤੇ ਉਪਾਉ ਜਲਦੀ

ਛੁਰੇ ਬਾਜ਼ੀ

ਏਸ ਵਾਕਿਆ ਦੀ ਹੋਈ ਖ਼ਬਰ ਸਾਰੇ ਲੋਕ ਥਾਂ ਥਾਂ ਕਰ ਹੁਸ਼ਯਾਰ ਦਿਤੇ
ਦੀਵਾਨ ਦੀ ਗੱਲ ਹੋ ਖਤਮ ਗਈ ਧੰਦੇ ਲੀਡਰਾਂ ਸਭ ਵਿਸਾਰ ਦਿਤੇ
ਮੁਸਲਮਾਨਾਂ ਨੇ ਆਕੇ ਜੋਸ਼ ਦੇ ਵਿਚ ਅੱਠ ਦਸ ਹਿੰਦੂ ਸਿਖ ਮਾਰ ਦਿਤੇ
ਸ਼ੋਰ ਹਾਲ ਬਾਜਾਰ ਦੇ ਵਿਚ ਪਾਇਆ ਝਟਾ ਪਟ ਸਨ ਕਹਿਰ ਗੁਜ਼ਾਰ ਦਿਤੇ

---

*ਮਜਿਸਟ੍ਰੇਟ, †ਮੇਰੇ ਨਾਲ ਸਰਦਾਰ ਗੁਰਦਿਆਲ ਸਿੰਘ ਮੈਨੇਜਰ ਸ੍ਰੀ ਦਰਬਾਰ ਸਾਹਿਬ ਤੇ ਹੋਰ ਬਹੁਤੇ ਸਿੰਘ ਸਨ।

‡ਸਰਦਾਰ ਸੂਰਤ ਸਿੰਘ ਕੋਤਵਾਲ ਤੇ ਹੋਰ ਪੁਲਸ ਭੀ ਪਹੁੰਚ ਗਈ ਸੀ।

ਜੋਸ਼ ਫੈਲਿਆ ਹਿੰਦੂਆਂ ਸਿੱਖਾਂ ਦੇ ਵਿਚ ਮੁਸਲਮਾਨ ਕੁਝ ਕਰ ਸਥਾਰ ਦਿਤੇ
ਦਿਨ ਹੋਲੀ ਦਾ ਸੀ ਹੋਲੀ ਗਈ ਖੇਡੀ ਥਾਂ ਗੁਲਾਲ ਦੇ ਖੂਨ ਖਿਲਾਰ ਦਿਤੇ
ਵਿਚ ਰੰਗ ਦੇ ਗੁੰਡਿਆਂ ਭੰਗਪਾਇਆ ਕਰ ਸ਼ਹਿਰ ਦੇ ਅਮਨ ਉਡਾਰ ਦਿਤੇ
ਰੌਲਾ ਪੈ ਗਿਆ ਸਾਰੇ ਕਰਤਾਰ ਸਿੰਘਾ ਤੰਗ ਕਰ ਬਹੁਤੇ ਨਰ ਨਾਰ ਦਿਤੇ

ਮੁਸਲਮਾਨ ਭੂਹੇ ਹੋ ਗਏ

ਦਿਤੀ ਅੱਗ ਭੜਕਾ ਵਿਚ ਸ਼ਹਿਰ ਸਾਰੇ ਬਹੁਤ ਲੀਗੀਏ ਤੇਜ਼ ਤਰੱਰ ਹੋਏ
ਕੁਝਪੁਲਸ ਦਾ ਓਹਨਾਂ ਨੂੰ ਡਰਨਹੀਂ ਸੀ ਅੱਗਾਂਲਾਉਣਦੇ ਲਈ ਤੱਯਾਰ ਹੋਏ
ਤੇਜ਼ ਛੁਰੇ ਭੀ ਸੱਾਨਾਂ ਤੇ ਚਾੜ੍ਹ ਕੀਤੇ ਕੱਠੇ ਚੋਕਾਂ ਵਿਚ ਲੈ ਹੱਥਯਾਰ ਹੋਏ
ਜਿਧਰ ਬਹੁਤ ਆਬਾਦੀ ਸੀ ਮੁਸਲਮਾਨਾਂ ਯਾਰਾਂ ਨਾਲ ਕੱਠੇ ਰਲ ਯਾਰ ਹੋਏ
ਖੁਲ੍ਹੇ†ਹਾਲਬਾਜ਼ਾਰਵਿਚਫਿਰਨਲੱਗੇ ਓਹਈਮਾਨਇਖ਼ਲਾਕ ਤੋਂ ਬਾਹਰ ਹੋਏ
ਯਾ ਐਲੀ ਯਾ ਐਲੀ ਦੇ ਮਾਰ ਨਾਹਰੇ ਬੇਖ਼ਤਰ ਭਾਰੇ ਖੂਨਖ਼ਾਰ ਹੋਏ
ਖੁਲ੍ਹੇ ਵਿਚ ਬਾਜ਼ਾਰ ਦੇ ਫਿਰਨ ਲੱਗੇ ਸਾੜ ਫੂਕ ਦੇ ਕਈ ਥਾਂ ਆਹਰ ਹੋਏ
ਪਿਆ ਸ਼ੋਰ ਸ਼ਰਾਬਾ ਕਰਤਾਰ ਸਿੰਘਾ ਹਿੰਦੂ ਸਿੱਖ ਡਰੇ ਤੇ ਲਾਚਾਰ ਹੋਏ

੫ ਤਾਰੀਖ ਦੀ ਖੂਨੀ ਰਾਤ

ਸ਼ਹਿਰ ਵਿਚ ਕਿਆਮਤ ਹੋਈ ਬਰਪਾ ਨਾਹਰੇ ਯਾ ਐਲੀ ਸੁਣ ਪਾਉਨ ਲੱਗੇ
ਗੁੰਡੇ ਨਿਕਲ ਚੌਂਕਾਂ ਵਿਚ ਹੋਇ ਕੱਠੇ ਉੱਚੀ ਜੋਸ਼ ਦੇ ਨਾਹਰੇਸੁਨਾਉਨ ਲੱਗੇ
ਨਾਹਰਾ ਹੈਦਰੀ ਨਾਹਰਾ ਤਕਬੀਰ ਬੋਲਣ ਲੈ ਨੌਬਤਾਂ ਨਾਲ ਵਜਾਉਨ ਲੱਗੇ
ਲੁੱਟ ਲੈਣਗੇ ਸ਼ਹਿਰ ਨੂੰ ਜਾਪਦਾ ਸੀ ਭਲੇਮਾਨਸ ਥਰ ਥਰਾਉਨ ਲੱਗੇ
ਧੀਆਂਭੈਣਾਂ ਤੇ ਜ਼ਰਾਂ ਦੇ ਫਿਕਰ ਪੈਗਏ ਲੋਕਬੱਚਿਆਂ ਤਈਂ ਛੁਪਾਉਨ ਲੱਗੇ
ਲਟ ਲੈਣਗੇ ਅਜ ਦਰਬਾਰ ਸਾਹਿਬ ਚਲੇ ਆ ਰਹੇ ਲੋਕ ਜਤਾਉਨ ਲੱਗੇ
ਸਿੰਘ ਬੈਠੇ ਕਮੇਟੀ ਦੇ ਪਾਸ ਹੈਸਨ ਜਿੱਨੇਹੈਸਨ ਤਯਾਰੀ ਕਰ ਆਉਨ ਲੱਗੇ
ਜ਼ਿਮੇਵਾਰ ਹੋਇ ਅਗੇ ਕਰਤਾਰ ਸਿੰਘਾ ਢੱਠੇ ਹੌਂਸਲੇ ਤਾਈਂ ਵਧਾਉਨ ਲੱਗੇ

ਵਾਕ ਕਵੀ

ਅਜ ਓਹ ਵੇਲਾ ਨਹੀਂ ਸੀ ਗੁੰਡਿਆਂ ਦਾ ਕੋਈ ਮਾਰ ਕੇ ਮੂੰਹ ਭਵਾਇਗਾ ਨ
ਇਹਨਾਂ ਨੌਬਤਾਂ ਐਲੀ ਦੇ ਨਾਹਰਿਆਂ ਦੇ ਚਾਉ ਲਾਹਕੇ ਕੋਈ ਦਿਖਾਇਗਾ ਨ

---

†ਕੋਤਵਾਲੀ ਦੇ ਵਿਚ ਪੋਲੀਸ ਅਫਸਰ ਜਮ੍ਹਾਂ ਹੋਕੇ ਸ਼ਹਿਰ ਦੀ ਹਾਲਤ ਤੇ ਸੋਚ ਵਿਚਾਰ ਕਰ ਰਹੇ ਸਨ, ਪਾਸ ਹੀ ਹਾਲ ਬਾਜ਼ਾਰ ਵਿਚ ਮੁਸਲਮਾਨਾਂ ਦੀ ਗਹਿਮਾ ਗਹਿਮ ਹੋ ਰਹੀ ਸੀ, ਓਹ ਤਲਵਾਰਾਂ ਬਰਛੇ ਛੁਰੇ ਤੇ ਜੰਗੀ ਟੋਪ ਖਰੀਦ ਰਹੇ ਸਨ, ਓਥੇ ਹੀ ਸਭ ਤੋਂ ਪਹਿਲਾਂ ਗੋਲ ਹੱਟੀ ਦੇ ਪਾਸ ਇਕ ਸਿਖ ਨੂੰ ਛੁਰਾ ਮਾਰ ਕੇ ਮਾਰ ਦਿਤਾ।

ਆਣ ਪਏ ਮੁਕਾਬਲੇ ਕਿਤੇ ਜੇਕਰ ਗੁੰਡਾ ਜੀਊਂਦਾ ਫੇਰ ਕੋਈ ਜਾਇਗਾ ਨ
ਏਧਰ ਸਿੰਘ ਭੁਝੰਗੀ ਤੇ ਸੰਗ ਓਧਰ ਪਿਆ ਭੇੜ ਕੋਈ ਮੂੰਹ ਭਵਾਇਗਾ ਨ
ਓਧਰ ਐਲੀ ਤੇ ਏਧਰ ਜੈਕਾਰੇ ਛੁਟੇ ਮੁਸਲਮਾਨ ਕੋਈ ਪੈਰ ਵਧਾਇਗਾ ਨ
ਮਰਨ ਮਾਰਨ ਤੇ ਤੁਲੇ ਕਰਤਾਰ ਸਿੰਘਾ ਸੂਰਾ ਮਰਨ ਤੋਂ ਚਿੱਤ ਚੁਰਾਇਗਾ ਨ

ਸ੍ਰੀ ਦਰਬਾਰ ਸਾਹਿਬ

ਯਾ ਐਲੀ ਤੇ ਜੈ ਬਜਰੰਗ ਬਲੀ ਸਤਿ ਸ੍ਰੀ ਅਕਾਲ ਜੈਕਾਰਿਆਂ ਨੇ
ਸਾਰੇ ਸ਼ਹਿਰ ਦੇ ਤਈਂ ਗੁੰਜਾਇ ਦਿਤਾ ਜੈਕਾਰਿਆਂ ਐਲੀ ਦੇ ਨਾਹਰਿਆਂ ਨੇ
ਜਿੱਨੇ ਸਿੰਘ* ਸਨ ਹੋ ਤੱਯਾਰ ਖਲੇ ਜੋ ਮਿਲੇ ਹੱਥਯਾਰ ਲਏ ਸਾਰਿਆਂ ਨੇ
†ਊਧਮ ਸਿੰਘ ਤੇ ‡ਸੋਹਣ ਸਿੰਘ¶ ਈਸ਼ਰ ਦੀਪਿੰਦ੍ਰ ਜਹੇ ਸੂਰਮੇ ਭਾਰਿਆਂ ਨੇ
ਪਹੁੰਚਗਏ ਸਨ ਮਾਸਟ੍ਰ ਤਾਰਾ ਸਿੰਘ ਜੀ ਰਲ ਸਾਰਿਆਂ ਗੁਰੂ ਦੁਲਾਰਿਆਂ ਨੇ
ਲਈਆਂ ਮੱਲਸਨ ਚਾਰੇਹੀ ਬਾਹੀਆਂ ਜੀ ਖੰਡੇ ਬਰਛਿਆਂ ਦਿਆਂ ਲਿਸ਼ਕਾਰਿਆਂ ਨੇ
ਖੌਫ਼ ਖ਼ਤਰਾ ਕਿਸੇ ਦੇ ਚਿੱਤ ਨਹੀਂ ਸੀ ਕੀਤੇ ਮਸਤ ਸਨ ਜੋਸ਼ ਹੁਲਾਰਿਆਂ ਨੇ
ਸਾਰੀ ਰਾਤ ਪਹਿਰਾ ਕਰਤਾਰ ਸਿੰਘਾ ਦਿਤਾ ਹਰ ਥਾਂ ਗੁਰੂ ਪਿਆਰਿਆਂ ਨੇ

ਗੁੰਡਿਆਂ ਨੇ ਅੱਗਾਂ ਲਾ ਦਿਤੀਆਂ

ਪਟਰੋਲ ਤੇ ਤੇਲ ਸੀ ਪਾਸ ਓਹਨਾਂ ਅੱਗਾਂ ਲਾਉਣਦੀ ਹੋਈ ਸਿਖਲਾਈ ਸੀ ਜੀ
ਪਹਿਲਾਂ ਪਏ ਆ ਰਾਇਲਟਾਕੀਜ਼ ਉਤੇ ਭਾਰੀ ਰਲ ਹਜੂਮ ਓਹ ਆਈ ਸੀ ਜੀ
ਖ਼ਾਕਰੋਬਾਂ ਦੇ ਖ਼ਾਸ ਦਰਵਾਜ਼ੇ ਵਲੋਂ ਨਿਕਲ ਅੱਗ ਓਹਨਾਂ ਆਣ ਲਾਈ ਸੀ ਜੀ
ਦੇਵੀ ਵਾਲੀ ਗਲੀ ਜੌੜੇ ਪਿੱਪਲਾਂ ਵਲ ਪੈ ਕੇ ਗੁੰਡਿਆਂ ਹੋਲੀ ਮਚਾਈ ਸੀ ਜੀ
ਓਥੋਂ ਨੇੜੇ ਮਹੱਲਾ ਸੀ ਪਹਿਲਵਾਨਾਂ ਕੀਤੀ ਗੁੰਡਿਆਂ ਦੀ ਅਗਵਾਈ ਸੀ ਜੀ
ਦਿਨ ਚੜ੍ਹਦੇ ਨੂੰ ਅੱਗਾਂ ਭੜਕ ਪਈਆਂ ਲੁਟ ਹਿੰਦੂਆਂ ਦੀ ਘਰੀਂ ਪਾਈ ਸੀ ਜੀ
ਇਹ ਰਾਤ ਵਿਚ ਸ਼ਹਿਰ ਦੇ ਕਹਿਰ ਦੀ ਸੀ ਬੁਰੀ ਦਹਿਸ਼ਤ ਸਾਰੇ ਹੀ ਛਾਈ ਸੀ ਜੀ
ਹਿੰਦੂ ਸਿੱਖਾਂ ਨੇ ਮਸਾਂ ਕਰਤਾਰ ਸਿੰਘਾ ਸਿਰੋਂ ਹਸ਼ਰ ਦੀ ਰਾਤ ਲੰਘਾਈ ਸੀ ਜੀ

ਵਾਕ ਕਵੀ

ਮੁਸਲਮਾਨ ਤਾਂ ਪਹਿਲਾਂ ਹੀ ਤਯਾਰ ਹੈ ਸਨ ਲੀਗ ਵਾਲਿਆਂ ਕੀਤੀ ‡ਸਿਖਲਾਈ ਸੀ ਜੀ
ਓਹ ਤਾਂ ਅਗੇ ਹੱਥਯਾਰ ਸਨ ਜਮ੍ਹਾਂ ਕਰ ਰਹੇ ਅੱਜ ਜੋਸ਼ ਹਨੇਰੀ ਚੜ੍ਹਾਈ ਸੀ ਜੀ

---

*ਬਹੁਤ ਸਿੰਘ ਸ੍ਰੀ ਅਨੰਦ ਪੁਰ ਸਾਹਿਬ ਹੋਲੇ ਮਹੱਲੇ ਤੇ ਗਏ ਹੋਏ ਸਨ।

†ਊਧਮ ਸਿੰਘ ਨਾਗੋਕੇ, ‡ਸੋਹਣ ਸਿੰਘ ਜਲਾਲ ਉਸਮਾਂ, ¶ਈਸ਼ਰ ਸਿੰਘ ਮਝੈਲ।

‡ਮੁਸਲਮਾਨਾਂ ਨੇ ਮੁੰਡਿਆਂ ਨੂੰ ਸਿਖਲਾਈ ਕੀਤੀ ਹੋਈ ਸੀ ਓਹ ਬਾਂਸਾਂ ਤੇ ਚੜ੍ਹਕੇ ਬਾਰੀਆਂ ਵਿਚ ਪਟਰੌਲ ਤੇ ਅੱਗ ਲਾਊ ਮਸਾਲਾ ਛਿੜਕ ਦੇਂਦੇ ਸਨ ਜਿਸ ਕਰਕੇ ਝੱਟ ਅੱਗ ਭੜਕ ਉਠਦੀ ਸੀ।

ਤਲਵਾਰਾਂ ਛੁਰੇ ਚਾਕੂ ਪਾਸ ਓਹਨਾਂ ਟੋਪ ਲੋਹੇ ਦੇ ਵਿੱਕਰੀ ਲਾਈ ਸੀ ਜੀ
ਜੰਗ ਵਾਸਤੇ ਝਬ ਤੱਯਾਰ ਹੈਸਨ ਸ਼ਹਿਰ ਵਿਚ ਸਾਰੇ ਦਹਿਸ਼ਤ ਛਾਈ ਸੀ ਜੀ
ਹਿੰਦੂ ਸਿੱਖਾਂ ਵਲੋਂ ਉੱਕੀ ਢਿੱਲ ਹੈਸੀ ਆਉਂਦੀ ਆਫ਼ਤ ਦਿਲੋਂ ਭੁਲਾਈ ਸੀ ਜੀ
ਲੀਗੀਹੈਸਨਤੱਯਾਰਕਰਤਾਰਸਿੰਘਾ ਦੂਜੇਪਾਸੇਵੱਲਬਹੁਤ ਢਿਲਿਆਈ ਸੀ ਜੀ

੬ ਮਾਰਚ ਵਾਸਤੇ ਡੀ. ਐਸ. ਪੀ. ਲੁਤਫ਼ ਖਾਂ ਵਲੋਂ ਤਯਾਰੀਆਂ

ਪੰਜ ਮਾਰਚ ਨੂੰ ਹੀ ਲੁਤਫ਼ ਖਾਂ ਨੇ ਜੀ ਮੁਸਲਿਮ ਠਾਨੇਦਾਰਾਂ ਨੂੰ ਬੁਲਾਇਆ ਸੀ
ਓਹਨਾਂ ਨਾਲ ਇਹ ਗੁਪਤ ਸਲਾਹ ਕਰਕੇ ਮਤਾ ਏਸ ਤਰ੍ਹਾਂ ਦਾ ਪਕਾਇਆ ਸੀ
ਮੁਸਲਮਾਨ ਸਭੇ ਪਾਸੇ ਤਯਾਰ ਹੋਵਨ ਕਰਨਾ ਸ਼ਹਿਰ ਤੇ ਹੱਲਾ ਜਤਾਇਆ ਸੀ
ਲੁਟ ਹਿੰਦੂਆਂ ਸਿਖਾਂ ਨੂੰ ਕਤਲ ਕਰਨਾ ਪਹੁੰਚ ਜਾਣਾ ਦਰਬਾਰ ਸੁਨਾਇਆ ਸੀ
ਰਾਹ ਚੌਂਕਾਂ ਬਜ਼ਾਰਾਂ ਦੇ ਮਿਥ ਦਿਤੇ ਲੀਗੀ ਮੁਖੀਆਂ ਨੂੰ ਸਮਝਾਇਆ ਸੀ
ਲੋਹ ਗੜ੍ਹ ਵਾਲੇ ਮੁਸਲਮਾਨ ਸਾਰੇ ਕਟੜੇ ਮੋਹਰ ਸਿੰਘੋਂ ਪੈਣਾ ਚਾਇਆ ਸੀ
ਸ਼ੇਖਾਂਵਾਲੀ ਤੇ ਗਲੀਬਦਰੌਂਵਾਲੀ ਓਹਨਾਂਨਾਲਮਿਲ ਜਾਣ ਸਮਝਾਇਆ ਸੀ
ਸੀਡਵੀਜ਼ਨਵਾਲੇਵਧਨਲਛਮਨਸਰਨੂੰਅਬਲਵਾਈਰਲਜਾਨਸਿਖਾਇਆਸੀ
ਲੁਹਾਰਾਂਵਾਲਾਬਜਾਰਘਮਿਆਰਾਂਵਾਲਾ ਚੌਂਕਬਾਬੇਸਾਹਿਬਵੱਲਰਲਾਇਆ ਸੀ
ਕਟੜੇਕਰਮਸਿੰਘਤੇਚੌਂਕਚਿੰਤਪੁਰਨੀਹਕੀਮਾਂਵਾਲੇਵੱਲਦਿਆਂਗਿਣਾਇਆਸੀ
ਚੌਂਕ ਲੂਣ ਮੰਡੀ ਵਿਚੋਂ ਲੰਘ ਕੇ ਜੀ ਚੌੜੇ ਪੌੜਾਂ ਦਾ ਰਾਹ ਬਣਾਇਆ ਸੀ
ਦੱਖਣ ਲਹਿੰਦੇ ਪਾਸੇ ਕਰਤਾਰ ਸਿੰਘਾ ਪ੍ਰੋਗ੍ਰਾਮ ਇਉਂ ਉਨ੍ਹਾਂ ਲਿਖਾਇਆ ਸੀ

ਤਥਾ

ਖਾਕ ਰੋਬਾਂ ਤੇ ਹਾਥੀ ਦਰਵਾਜ਼ੇ ਵਾਲੇ ਮੁੰਡੇ ਰਲਨ ਤਕੜੇ ਮੁਸਲਮਾਨ ਸਾਰੇ
ਨਾਲ ਰਲਨ ਆ ਚੌਂਕ ਫਰੀਦ ਵਾਲੇ ਵਧਣ ਗੁਰੂ ਬਜਾਰ ਨੂੰ ਜਵਾਨ ਸਾਰ
ਦਰਸ਼ਨੀਡਿਉਢੀ ਵਲੋਂ ਦਰਬਾਰ ਪਹੁੰਚਨ ਲੁਟਨ ਸਾੜਨ ਵੇਖ ਮਕਾਨ ਸਾਰੇ
ਕਟੜੇ ਮਾਂਹ ਸਿੰਘ ਤੇ ਬੱਕਰ ਵਾਨਾ ਵਾਲੇ ਸ਼ਰੀਫ ਪੁਰੇ ਵਾਲੇ ਮਿਲਜਾਨ ਸਾਰੇ
ਇਹ ਪੈਣ ਜਾਕੇ ਮਾਰਕੀਟਾਂ ਉਤੇ ਘੰਟੇ ਘਰ ਨੂੰ ਵਧਨ ਪਠਾਨ ਸਾਰੇ
ਲੁਟ ਲੈਣ ਰਲਕੇ ਦਰਬਾਰ ਤਾਂਈ ਇਕ ਦਮ ਸਭ ਕਸਰਾਂ ਕਢਾਨ ਸਾਰੇ
ਕਿਤਿਆਂਵਲੋਂ ਗੁੱਜਰਮਜ਼ਦੂਰ ਰਲਕੇ ਸੁਲਤਾਨਵਿੰਡਦਰਵਾਜ਼ਿਉਂ ਆਨ ਸਾਰੇ
ਪ੍ਰਾਗਦਾਸ ਦੇ ਚੌਂਕ 'ਚੋਂ ਲੰਘਦੇ ਜੀ ਪਹੁੰਚ ਜਾਣ ਦਰਬਾਰ ਦੇ ਥਾਨ ਸਾਰੇ
ਰਾਤੋਰਾਤ ਸਲਾਹਾਂਏਹ ਪੱਕਗਈਆਂ ਬੁਰਾ ਚਿਤਵਦੇ ਇਉਂ ਬੇਈਮਾਨ ਸਾਰੇ
ਪੁਲਸ ਮਦਦ ਕਰੇ ਕਰਤਾਰ ਸਿੰਘਾ ਮੁਸਲਮਾਨ ਫਤ੍ਹੇ ਰਲ ਪਾਨ ਸਾਰੇ

ਵਾਕ ਕਵੀ

ਹੈਸੀ ਗੁਰੂ ਦੀ ਨਗਰੀ ਗੁਰੂ ਰਾਖਾ ਵਿਉਂਤਾਂ ਸਾਰੀਆਂ ਘੱਟੇ ਮਲਾਈਆਂ ਜੀ
ਲੁਤਫ ਖਾਂ ਦੇ ਲੁਤਫ ਗਵਾ ਦਿਤੇ ਮੁੰਡਿਆਂ ਤਾਣੀਆਂ ਸਭ ਉਲਝਾਈਆਂ ਜੀ
ਏਧਰ ਪੁਲਸ ਮਦਦੀ ਏਧਰ ਗੁਰੂ ਰਾਖਾ ਓਹ ਦਲੇਰੀਆਂ ਕਰ ਵਿਖਾਈਆਂ ਜੀ
ਲੱਕ ਹਿੰਦੂਆਂ ਸਿੱਖਾਂ ਦਾ ਤੋੜਦੇ ਜੋ ਓਹ ਤੁੜਵਾ ਬੈਠੇ ਇਹ ਜਤਾਈਆਂ ਜੀ
ਊਧਮ ਸਿੰਘ ਈਸ਼ਰਸਿੰਘ ਸੋਹਨਸਿੰਘਨੇ ਓਹ ਦਲੇਰੀਆਂਕਰਦਿਖਾਈਆਂ ਜੀ
ਰੱਖ ਲਿਉਨੇ ਸ਼ਹਿਰ ਬ੍ਰਬਾਦ ਹੋਣੋ ਮੁਸਲਮਾਨਾਂ ਨੂੰ ਪੁਠੀਆਂ ਪਾਈਆਂ ਜੀ
ਲੇਖੇ ਪੱਤੇ ਪਾਟੇ ਸਾਰੇ ਲੀਗੀਆਂ ਦੇ ਰੋਂਦੇ ਨੱਠ ਗਏ ਮਾਰਦੇ ਢਾਹੀਆਂ ਜੀ
ਥੋੜ੍ਹੇ ਮੁੰਡਿਆਂ ਰਲ ਕਰਤਾਰ ਸਿੰਘਾ ਕਰ ਕਰਨੀਆਂ ਸਖਤ ਦਿਖਾਈਆਂ ਜੀ

੨੩ ਫੱਗਨ ਅਰਥਾਤ ੬ ਮਾਰਚ ਦਾ ਦਿਨ ਤੇ ਸਾੜ ਫੂਕ

ਮੰਡੂਆਸਾੜ ਘਨੱਈਆਲਾਲ ਵਾਲਾ ਅੱਗਾਂਦੇਵੀਵਾਲੀਗਲੀ ਲਾਈਆਂ ਸਨ
ਉੱਠ ਗੁੰਡਿਆਂ ਹੋਲੀਆਂ ਖੇਡੀਆਂ ਜੀ ਜੋਸ਼ ਵਾਲੀਆਂ ਗੱਲਾਂ ਵਧਾਈਆਂ ਸਨ
ਪਹਿਲਾਂ ਮੁਸਲਮਾਨਾਂਉਠਪਹਿਲਕੀਤੀ ਪਿਛੋਂਹਿੰਦੂਸਿੱਖਾਂ ਲੁੱਟਾਂ ਪਾਈਆਂ ਸਨ
ਪਤਾਨਹੀਂਦਿਨਚੜ੍ਹਨਤੋਂਪਹਿਲਾਂਪਹਿਲਾਂਕਿਥੋਂਰਲਹਜੂਮਾਂਓਹਆਈਆਂ ਸਨ
ਮੁਸਲਮਾਨਾ ਨੇ ਲੁੱਟਿਆਹਿੰਦੂਆਂ ਨੂੰ ਹਿੰਦੂਸਿੱਖਾਂ ਭੀ ਭਾਜੀਆਂ ਲਾਹੀਆਂ ਸਨ
ਮੁਸਲਮਾਨਾ ਦੀਆਂ ਹਟਾਂ ਲੁਟ ਲਈਆਂ ਤੋੜ ਫੋੜਕੇ ਬਹੁਤ ਵੰਜਾਈਆਂ ਸਨ
ਕਈਆਂ ਗੁੰਡਿਆਂ ਨੇ ਹੱਥ ਰੰਗ ਲਏ ਬੰਨ ਕੀਮਤੀ ਚੀਜ਼ਾਂ ਉਠਾਈਆਂ ਸਨ
ਓਧਰ ਮੁਸਲਮਾਨਾਂ ਘੱਟ ਕੀਤੀ ਨ ਸੀ ਅੱਗਾਂ ਲਾਈਆਂ ਧੂੜਾਂ ਧੁਮਾਈਆਂ ਸਨ
ਐਉਂ ਦੁਨੀਆਂ ਫਿਰਦੀ ਦਿੱਸਦੀ ਸੀ ਜਿਵੇਂ ਕਿਤੇ ਨ ਪੁਛ ਪੁਛਾਈਆਂ ਸਨ
ਕਈ ਚੁਕੀ ਪੰਡਾਂ ਸਿਰੀਂ ਦਿਸ ਰਹੇ ਜਿਵੇਂ ਭੱਜੜਾਂ ਕਿਸੇ ਨੇ ਪਾਈਆਂ ਸਨ
ਪੁਲਸ ਕਿਸੇ ਨੂੰਰੋਕਿਆਉੱਠਕੇ ਨ *ਖੁਸ਼ੀਆਂ ਵੇਖਕੇਸਗੋਂ ਮਨਾਈਆਂ ਸਨ
ਇਹਹਕੂਮਤ ਦੀਆਂ ਕਰਤਾਰਸਿੰਘਾ ਜ਼ਾਹਿਰ ਦਿਸਦੀਆਂ ਬੇਪਰਵਾਹੀਆਂ ਸਨ

ਤੜਾ

ਬਹੁਤਗਿਣਤੀਜਿਧਰ ਸੀ ਮੁਸਲਮਾਨਾਂ ਓਹਨਾਂਪਹਿਲੇ ਹੀ ਹੱਥ ਸਫਾਈ ਕੀਤੀ
ਦੇਵੀ ਵਾਲੀ ਗਲੀ ਕਟੜੇ ਕਰਮਸਿੰਘ ਦੇ ਕੰਬੋਆਂ ਦੀ ਗਲੀ ਤੇ ਧਾਈ ਕੀਤੀ
ਲੁਟ ਮਾਰ ਕੀਤੀ ਖੁਲੇ ਦਿਲ ਓਹਨਾਂ ਕੁਬੀ ਬੇਰੀ ਵਲ ਵੱਧ ਸਫਾਈ ਕੀਤੀ
ਪਹਿਲਵਾਨ†ਗਾਮਾਸੁਣਿਆਨਾਲਫਿਰਦਾਸੀਹਜੂਮਦੀ ਓਸਅਗਵਾਈ ਕੀਤੀ

*ਪੁਲਸ ਨੂੰ ਖਿਆਲ ਸੀ ਕਿ ਸਾਡੇ ਗੁੰਡੇ ਹੀ ਲੁਟਾਂ ਮਾਰਾਂ ਕਰ ਰਹੇ ਹਨ।
†ਇਹ ਗਾਮਾ ਕੱਲੂ ਦਾ ਪੁਤਰ ਨਹੀ ਸੀ।

ਮੁਸਲਮਾਨਾ ਨੂੰ ਪੁਲਸ ਦਾ ਡਰ ਨਹੀਂ ਸੀ ਹੈ ਸੀ ਹਾਕਮਾ ਪੂਰੀ ਕੋਤਾਹੀ ਕੀਤੀ
ਹੋਇ ਖੂੰਨ ਖਰਾਬੇ ਕਰਤਾਰ ਸਿੰਘਾ ਜੁੰਮੇਵਾਰਾਂ ਨੇ ਬੇਪ੍ਰਵਾਹੀ ਕੀਤੀ

ਸ਼ਹਿਰ ਵਿਚ ਦਹਿਸ਼ਤ ਤੇ ਦਰਬਾਰ ਸਾਹਿਬ ਵਿਚ ਭੀੜਾਂ

ਅਮਨ ਸ਼ਹਿਰ ਦਾ ਖਤਰੇ ਵਿਚ ਪਿਆ ਜਿਸ ਪਾਸੇ ਦੇਖੋ ਲੁੱਟ ਮਾਰ ਦਿਸੇ
ਅੱਗਾਂ ਲੱਗੀਆਂ ਸ਼ਹਿਰ ਵਿਚ *ਤਿੰਹੁਪਾਸੀਂ ਗੁਰੂਨਗਰੀਹੋਈ ਧੂਆਂਧਾਰ ਦਿਸੇ
ਹਿੰਦੂ ਸਿੱਖਾਂ ਦੇ ਸੜ ਮਕਾਨ ਰਹੇ ਹਰ ਕੋਈ ਡਰਿਆ ਅਤੇ ਲਾਚਾਰ ਦਿਸੇ
ਲੋਕ ਗਲੀ ਮਹਲਿਆਂ ਛਡ ਨਠੇ ਜਿਹੜਾ ਦਿਸੇ ਰੋਂਦਾ ਜ਼ਾਰੋ ਜ਼ਾਰ ਦਿਸੇ
ਹਿੰਦੂ ਸਿੱਖਚੁੱਕਗਠੜੀਆਂ ਆਉਣ ਭਜੇ ਪਈ ਭਾਜੜ ਸ਼ਹਿਰ ਵਿਚਘਾਰ ਦਿਸੇ
ਡਰੀਆਂ ਔਰਤਾਂ ਭਜੀਆਂ ਆਇ ਰਹੀਆਂ ਰੋਂਦੇ ਬਾਲ ਮੱਚੀ ਹਾ ਹਾ ਕਾਰ ਦਿਸੇ
ਲੋਹਗੜੋਂ ਲੈਕੇ ਗਿਲਵਾਲੀ ਤੋੜੀਂ ਸ਼ਹਿਰ ਸੜ ਰਿਹਾ ਇਕੋ ਵਾਰ ਦਿਸੇ
ਲੋਕ ਆਉਣ ਦੌੜੇ ਦਰਬਾਰ ਸਾਹਿਬ ਚਿਹਰੇ ਉੱਤੇ ਹਰ ਇੱਕ ਅਵਾਜ਼ਾਰ ਦਿਸੇ
ਕਿਸੇ ਟਾਕਰਾ ਕੀਤਾ ਨ ਗੁੰਡਿਆਂ ਦਾ ਰਾਜਹੋਇਆਬਦਮਾਸ਼ਾਂ ਦਾ ਜ਼ਾਹਰ ਦਿਸੇ
ਜਾਨ ਮਾਲ ਲੈਕੇ ਲੋਕ ਆਉਣ ਦੌੜੇ ਹੋਈ ਸਭ ਤੇ ਮੌਤ ਅਸਵਾਰ ਦਿਸੇ
ਪ੍ਰਕਰਮਾ ਸ੍ਰੀ ਦਰਬਾਰ ਸਾਹਿਬ ਤੇ ਸਰਾਂ ਅੰਦਰ ਭੀੜ ਭਾੜ ਦਿਸੇ
ਹਿੰਦੂ ਸਿੱਖ ਸਭ ਡਰੇ ਕਰਤਾਰ ਸਿੰਘਾ ਨਠੇ ਆ ਰਹੇ ਹੌਂਸਲਾ ਹਾਰ ਦਿਸੇ

ਗੁੰਡੇ ਦਲੇਰ ਹੋ ਗਏ

ਹਿੰਦੂ ਸਿੱਖ ਨਠੇ ਛਡ ਘਰ ਖਾਲੀ ਆ ਦਲੇਰ ਸਗੋਂ ਮੁਸਲਮਾਨ ਹੋਏ
ਵੇਖ ਘਰ ਨਿਖਸਮੇ ਲੁਟ ਲਏ ਅਗਾਂ ਲਾਈਆਂ ਬੂਹੇ ਪਛਾਨ ਹੋਏ
ਕੀਤਾ ਟਾਕਰਾ ਓਹਨਾਂ ਦਾ ਕਿਸੇ ਭੀ ਨ ਭੱਜ ਜਾਣ ਨੂੰ ਤਯਾਰ ਧਨਵਾਨ ਹੋਏ
ਕੀਤਾ ਕਿਸੇ ਮੁਕਾਬਲਾ ਡਟਕੇ ਨ ਵੇਖ ਸਗੋਂ ਦਲੇਰ ਸ਼ੈਤਾਨ ਹੋਏ
ਮੁਸਲਮਾਨਾਂ ਦੇ ਹੌਂਸਲੇ ਵਧ ਗਏ ਹਰਿ ਪਾਸੇ ਬੇਫਿਕਰ ਓਹ ਜਾਨ ਹੋਏ
ਏਸ ਚੜ੍ਹਦੇ ਦਿਨ ਕਰਤਾਰ ਸਿੰਘਾ ਹਿੰਦੂ ਸਿਖਾਂ ਦੇ ਬਹੁਤ ਨੁਕਸਾਨ ਹੋਏ

ਅਕਾਲੀ ਲੀਡਰ

ਸ਼ਹਿਰ ਸੜਦਾ ਸਾਮਣੇ ਦਿਸ ਰਿਹਾ ਹੋਇ ਲੀਡਰ ਸਖ਼ਤ ਲਾਚਾਰ ਸਮਝੋ
ਦੁਖੀ ਹੋਇ ਤੇ ਅੱਥਰੂ ਵੱਗ ਟੁਰੇ ਧੀਆਂ ਭੈਣਾਂ ਦੀ ਸੁਣ ਪੁਕਾਰ ਸਮਝੋ
ਵਿਚ ਗੁਰੂ ਕੇ ਬਾਗ ਸਰਾਂ ਅੰਦਰ ਹੋ ਰਹੀ ਡਾਢੀ ਹਾ ਹਾ ਕਾਰ ਸਮਝੋ

*ਦੱਖਨ, ਲਹਿੰਦੇ ਤੇ ਪਹਾੜ ਦੇ ਪਾਸੇ ਗੁੰਡਿਆਂ ਦਾ ਜ਼ੋਰ ਸੀ। ਚੜ੍ਹਦੇ ਪਾਸੇ ਵਲ ਮੁਸਲਮਾਨਾਂ ਦਾ ਜ਼ੋਰ ਨਹੀਂ ਸੀ ਏਸੇ ਵਾਸਤੇ ਏਧਰ ਨਹੀ ਸਨ ਵਧ ਸਕੇ।

ਈਸ਼ਰਸਿੰਘ ਮਝੈਲ ਤੇ ਸੋਹਣਸਿੰਘ ਭੀ *ਊਧਮ ਸਿੰਘ ਵੱਡਾ ਜਥੇਦਾਰ ਸਮਝੋ
ਹੈ ਬਚਾਉਣਾ ਗੁਰੂ ਕੀ ਨਗਰੀ ਨੂੰ ਕੀਤੀ ਰਲਕੇ ਇਹਨਾ ਵਿਚਾਰ ਸਮਝੋ
ਗੁਰਦਵਾਰੇ ਤੇ ਮੰਦਰ ਬਚਾਨ ਖਾਤਰ ਦੇਣਾ ਆਪਣਾ ਆਪ ਹੈ ਵਾਰ ਸਮਝੋ
ਧੀਆਂ ਭੈਣਾਂ ਦੀ ਪਤ ਬਚਾਵਨੀ ਏਂ ਕਰਕੇ ਗੁੰਡਿਆਂ ਤਈਂ ਲਾਚਾਰ ਸਮਝੋ
ਬਣਨ ਦੇਣਾ ਹਜ਼ਾਰਾ ਨਿਵਾਖਲੀ ਨਹੀਂ ਤੇਗਾਂ ਵਿੱਚ ਮੈਦਾਨ ਦੇ ਮਾਰ ਸਮਝੋ
ਕਾਇਮ ਰਖਣਾ ਸ਼ਾਨ ਗੁਰੂ ਨਗਰੀ ਦਾ ਵਾਰ ਤਨ ਤੇ ਧਨ ਪਰਵਾਰ ਸਮਝੋ
ਜੀਊਂਦੇ ਸਿੰਘਾਂ ਦੇ ਅਮ੍ਰਿਤਸਰ ਤਾਈਂ ਕੌਣ ਜੰਮਿਆਂ ਦੇਵੇ ਉਜਾੜ ਸਮਝੋ
ਅਸੀਂ ਪੁੱਤਰ ਗੁਰੂ ਗੋਬਿੰਦ ਸਿੰਘ ਦੇ ਜੰਮੇ ਨਾਲ ਤਲਵਾਰ ਦੀ ਧਾਰ ਸਮਝੋ
ਸਾਡੇ ਜ਼ਾਲਮਾ ਨਾਲ ਮੁਕਾਬਲੇ ਜੀ ਪੈਂਦੇ ਰਹੇ ਮੁਢੋਂ ਕਈ ਵਾਰ ਸਮਝੋ
ਇਹਨਾਂ ਨਾਹਰਿਆਂ ਦੇ ਸਾਨੂੰ ਖ਼ੌਫ ਕਾਹਦੇ ਮਾਰ ਕਰਾਂਗੇ ਖੈਬਰੋਂ ਪਾਰ ਸਮਝੋ
ਮੁਸਲਮਾਨੀ ਹਜੂਮ ਕਰਤਾਰ ਸਿੰਘਾ ਡੱਕਣ ਵਾਸਤੇ ਹੋ ਗਏ ਤਯਾਰ ਸਮਝੋ

ਦੀਪਿੰਦਰ ਸਿੰਘ

ਪਾਸ ਖੜਾ ਦੀਪਿੰਦ੍ਰ ਸਿੰਘ ਹੈ ਸੀ ਥਾਪੀ ਦੇ ਓਹਨੂੰ ਜਥੇਦਾਰ ਕਹਿੰਦੇ
ਛੇਤੀ ਜਾਹ ਤੂੰ ਦੇਵੀ ਦੀ ਗਲੀ ਵਲੇ ਪਿਛੇ ਮੋੜ ਹਜੂਮ ਨੂੰ ਮਾਰ ਕਹਿੰਦੇ
ਬੱਚਾ ਪੰਥ ਦਾ ਪੰਥ ਦੀ ਗੋਦ ਪੈ ਕੇ ਸੇਵਾ ਕਰ ਬਣ ਕੇ ਸੇਵਾਦਾਰ ਕਹਿੰਦੇ
ਤੇਰੇ ਉਤੇ ਭਰੋਸਾ ਹੈ ਸਾਰਿਆਂ ਨੂੰ ਚੜ ਗੁਰੂ ਦਾ ਆਸਰਾ ਧਾਰ ਕਹਿੰਦੇ
ਛੱਬ ਜਾਹ ਅਨਾਥਾਂ ਦੀ ਰੱਖਯਾ ਕਰ ਨਾਲ ਆਪਨੇ ਲੈ ਜਾਹ ਯਾਰ ਕਹਿੰਦੇ
ਸੂਰਮ ਪੁਣੇ ਦੀ ਗੁੜਤੀ ਮਿਲੀ ਤੈਨੂੰ ਹੁਣ ਕੱਢਕੇ ਜੌਹਰ ਦਿਖਾਰ ਕਹਿੰਦੇ
ਅਸੀਂ ਸਾਰੇ ਖੜੇ ਤੇਰੀ ਪਿੱਠ ਪਿਛੇ ਲਾ ਦੇਰ ਨ ਹੋ ਤਯੱਾਰ ਕਹਿੰਦੇ
ਦੇਸ ਧਰਮ ਦੇ ਹੇਤ ਕਰਤਾਰ ਸਿੰਘਾ ਸੂਰਮ ਪੁਣੇ ਦੀ ਕਰ ਇਹ ਕਾਰ ਕਹਿੰਦੇ

ਦੀਪਿੰਦ੍ਰ ਸਿੰਘ ਤੇ ਉਸਦੇ ਸਾਥੀ ਦੇਵੀ ਵਾਲੀ ਗਲੀ ਵਿਚ

ਮਥਾ ਟੇਕਕੇ ਗੁਰੂ ਦੇ ਚਰਨਾਂ ਤੇ ਗਲੀ ਦੇਵੀ ਵਾਲੀ ਵਲੇ ਜਾਵੇਂਦੇ ਜੀ
ਮੁਸਲਮਾਨ ਸਨ ਬੇਸ਼ੁਮਾਰ ਓਧਰ ਅਗਾਂ ਲਾਂਦੇ ਤੇਂ ਨਾਹਰੇ ਬੁਲਾਵੰਦੇ ਜੀ
ਲੁਟਾਂ ਮਾਰਾਂ ਕਰ ਰਹੇ ਸਿਖਾਂ ਹਿੰਦੂਆਂ ਤੇ ਡਰ ਖਤਰੇ ਸਭ ਭੁਲਾਵੰਦੇ ਜੀ
ਇਹਨਾਂ ਦੇਖਿਆ ਜੁਲਮ ਦੀ ਹੱਦ ਹੋ ਰਹੀ ਧੀਆਂ ਭੈਣਾਂ ਦੀਆਂ ਪਤਾਂ ਲਾਹਵੰਦੇ ਜੀ

---

*ਜਥੇਦਾਰ ਊਧਮ ਸਿੰਘ ਜਿਸ ਵੇਲੇ ਆਇਆ ਮੈਂ ਦਫਤਰ ਸ੍ਰੀ ਦਰਬਾਰ ਸਾਹਿਬ ਕਮੇਟੀ ਦੇ ਸਾਮ੍ਹਣੇ ਖੜਾ ਸਾਂ ਮੈਂ ਗੁੱਸੇ ਨਾਲ ਹੋਕੇ ਆਖਿਆ ਕਿ ਜਥੇਦਾਰ ਜੀ ਇਹ ਗੁਰੂ ਦੀ ਨਗਰੀ ਹੈ, ਜਰਾ ਧੂੰਏਂ ਵਲ ਧਿਆਨ ਤਾਂ ਕਰੋ। ਮੈਨੂੰ ਜਥੇਦਾਰ ਸਾਹਿਬ ਨੇ ਆਖਿਆ ਗਯਾਨੀ ਜੀ ਘਾਬਰੋ ਨ ਵੇਖੋ ਸਤਿਗੁਰੂ ਕੀਹ ਕਰਦਾ ਹੈ ਤੇ ਅੰਦਰ ਦਫਤਰ ਵਿਚ ਜਾ ਬੈਠੇ।

ਜਰ ਸੱਕੇ ਨ ਵੇਖ ਕੇ ਬੀਰ ਬਾਂਕੇ ਸਤਿ ਸ੍ਰੀ ਅਕਾਲ ਗਜਾਵੰਦੇ ਜੀ
ਮਸਤ ਜੋਸ਼ ਵਿਚ ਹੋਇ ਦੀਪਿੰਦ੍ਰਸਿੰਘ ਦੇ ਪਿਛੇ ਸਾਰੇ ਹੀ ਕਦਮ ਉਠਾਵੰਦੇ ਜੀ
ਅਗਾਂ ਲੱਗੀਆਂ ਤੇ ਐਲੀ ਐਲੀ ਹੁੰਦੀ ਇਟਾਂ ਵਟੇ ਵਰ੍ਹ ਰਹੇ ਲਖਾਵੰਦੇ ਜੀ
ਸਤਿ ਸ੍ਰੀ ਅਕਾਲ ਜੈਕਾਰੇ ਛੱਡੇ ਸਿਖ ਆ ਗਏ, ਗੁੰਡੇ ਘਬਰਾਵੰਦੇ ਜੀ
ਹੋਇ ਸਾਹਮਣੇ ਜਾ ਇਹ ਜਿਸ ਵੇਲੇ ਬਿਨਾਂ ਟਾਕਰੇ ਪੈਰ ਖਿਸਕਾਵੰਦੇ ਜੀ
ਪਿਛਾਂ ਹਟ ਗਏ ਓਥੋਂ ਕਰਤਾਰ ਸਿੰਘਾ ਸਿੰਘ ਬੀਰ ਜੈਕਾਰੇ ਗਜਾਵੰਦੇ ਜੀ

ਕਟੜਾ ਕਰਮ ਸਿੰਘ

ਠਾਣੇਦਾਰਗੁਰਬਚਨਸਿੰਘਪਹੁੰਚਪਿਆਓਹਦੇਨਾਲਕੁਝਸਿਖਸਿਪਾਹੀਆਉਂਦੇ
ਓਹਨਾਂਰੋਕਲਿਆਪਿਛਾਂਗੁੰਡਿਆਂਨੂੰ ਜਿਹੜੇ ਪਿਛੋਂਸਨਸ਼ੋਰ ਮਚਾਈ ਆਉਂਦੇ
ਆਈਖਬਰ ਕਟੜੇਕਰਮਸਿੰਘਦੇਜੀ ਮੁਸਲਮਾਨ ਅਗਾਂ ਸਾਰੇ ਲਾਈ ਆਉਂਦੇ
ਲੁੱਟਮਾਰ ਕਰਰਹੇ ਦਾਬ ਤੀਲ੍ਹੀ ਭੰਨਾ ਲੂਣਮੰਡੀ ਵਲ ਕਦਮ ਵਧਾਈ ਆਉਂਦੇ
ਮੁੰਡੇ ਸੰਗ ਦੇ ਕੁਝ ਨੇ ਅੜੇ ਹੋਏ ਮੁਸਲਮਾਨ ਓਹਨਾਂ ਨੂੰ ਦਬਾਈ ਆਉਂਦੇ
ਉਧਰਗਿਆ ਦੀਪਿੰਦ੍ਰਸਿੰਘ ਲੈ ਸਾਥੀ ਜ਼ਿਧਰਗੁੰਡੇਸਨ ਸ਼ੋਰ ਮਚਾਈ ਆਉਂਦੇ
ਜਾ ਪਿਆ ਜੈਕਾਰੇ ਗਜਾਉਂਦਾ ਜਾਂ ਕੁਝ ਹਿੰਦੂ ਭੀ ਕਰ ਕੇ ਧਾਈ ਆਉਂਦੇ
ਡੱਕ ਲਈ ਹਜੂਮ ਕਰਤਾਰ ਸਿੰਘਾ ਫੇਰ ਅਗਾਂ ਨ ਓਹ ਕਸਾਈ ਆਉਂਦੇ

ਵਾਕ ਕਵੀ

ਮੁਸਲਮਾਨ ਹਟੇ ਵੇਖ ਸਿੰਘਾਂ ਤਾਈਂ ਪੈ ਕੇ ਉਨ੍ਹਾਂ ਦੇ ਮੋਰਚੇ ਤੋੜ ਦਿਤੇ
ਜਿਹੜੇ ਰਾਤ ਦੇ ਸਨ ਐਲੀ, ਐਲੀ ਕਰਦੇ ਓਹ ਧੱਕ ਪਿਛਾਂਹ ਨੂੰ ਮੋੜ ਦਿਤੇ
ਹੈਸਨ ਕੁਫ਼ਰ ਗੁਮਾਨ ਦੇ ਭਰੇ ਜਿਹੜੇ ਭਾਂਡੇ ਗੁੰਡਿਆਂ ਦੇ ਸਾਰੇ ਫੋੜ ਦਿਤੇ
ਇਟੇ ਵਟੇ ਢਿੱਲੇ ਪਏ ਸਭ ਥਾਈਂ ਲੱਕ ਗੁਮਾਨ ਦੇ ਤੋੜ ਮਰੋੜ ਦਿਤੇ
ਰੌਲਾ ਪੈ ਗਿਆ ਬਾਹਰੋਂ ਜਥੇ ਆ ਗਏ ਛਾਤੀ ਗੁੰਡਿਆਂ ਦੀ ਕੰਡੇ ਪੋੜ ਦਿਤੇ
ਲੜੇ ਕਿਤੇ ਨ ਅੜ ਕਰਤਾਰ ਸਿੰਘਾ ਗਿਣੇ ਮਿਥੇ ਮਨਸੂਬੇ ਸਭ ਰੋੜ ਦਿਤੇ

ਕਰਮੋ ਦੀ ਡਿਉਢੀ

ਖਾਕ ਰੋਬਾਂ ਦੇ ਨਿਕਲ ਬਾਜ਼ਾਰ ਵਲੋਂ ਮੁਸਲਮਾਨ ਹਜੂਮ ਰਲ ਆਵੰਦੀ ਜੀ
ਸਾੜ ਕਰਮੋ ਦੀ ਡਿਉਢੀ ਬਾਜ਼ਾਰ ਗੁਰੂ ਲੁਟ ਲੈਣਾ ਉਹ ਮਤੇ ਪਕਾਵੰਦੀ ਜੀ
ਐਲੀ ਯਾ ਅਕਬਰ ਤਕਬੀਰੀ ਨਾਹਰੇ ਆਈ, ਲਾਵੰਦੀ ਛੁਰੇ ਚਮਕਾਵੰਦੀ ਜੀ
ਧਾੜ ਗੁੰਡਿਆਂ ਚਲੀ ਬੇਖਤਰ ਆਉਂਦੀ ਬੇਗੁਨਾਹਾਂ ਦੇ ਤਈਂ ਡਰਾਵੰਦੀ ਜੀ
ਗੁੰਡਪੁਣੇ ਦਾ ਪਾਕੇ ਜ਼ੋਰ ਬਹੁਤਾ ਹਿੰਦੂ ਸਿੱਖ ਡਰਾਵਣੇ ਚਾਹਵੰਦੀ ਜੀ

ਮੁੰਡੇ ਸੰਗ ਦੇ ਅੜੇ ਆ ਚੌਂਕ ਦੇ ਵਿਚ ਮੁਠ ਭੇੜ ਆ ਡਾਢੀ ਹੋ ਜਾਵੰਦੀ ਜੀ
ਇੱਟਾਂ ਵੱਟੇ ਚੱਲ ਰਹੇ ਦੁਪਾਸਿਆਂ ਤੋਂ *ਹੋਲੀ ਭਿਆਨਕ ਰੂਪ ਦਿਖਾਵੰਦੀ ਜੀ
ਹੋਇਆਭੇੜਇਹ ਚੰਗਾਕਰਤਾਰਸਿੰਘਾ ਪੁਲਸ ਪਹੁੰਚਨਝਗੜਾਮਿਟਾਵੰਦੀ ਜੀ

ਜਥੇਦਾਰ ਸੋਹਨ ਸਿੰਘ ਜਲਾਲ ਉਸਮਾ

ਇਹ ਖਬਰ ਸੁਣੀ ਜਥੇਦਾਰ ਨੇ ਜਾਂ ਕਦਮ ਸਾਥੀਆਂ ਸਣੇ ਉਠਾਵੰਦਾ ਏ
ਸ਼ਹਿਰਵਾਸੀਆਂ ਕੋਈਨਾਸਾਥ ਦਿੱਤਾ ਹਰਿਕੋਈ ਪਿਛਾਂ ਨੂੰਪੈਰ ਖਿਸਕਾਵੰਦਾ ਏ
†ਬਰਛੇ ਮਿਲੇ ਜੇਹੜੇ ਜ਼ੁੰਮੇਂਵਾਰਾਂ ਵੱਲੋਂ ਜਿਹੜਾ ਲੈਂਦਾ ਹੋ ਪੱਤਰਾ ਜਾਵੰਦਾ ਏ
ਗੁਰੂ ਬਾਗ ਵਿਚ ਭੀੜ ਤਮਾਸ਼ਬੀਨਾ ਮਰਨੋਂ ਹਰ ਕੋਈ ਜੀ ਚੁਰਾਵੰਦਾ ਏ
ਮੁਸਲਮਾਨਾਂਦੇ ਛੁਰਿਆਂ ਨੇ ਭੈ ਪਾਇਆ ਕੋਈ ਅਗਾਂ ਨ ਹੋਵਣਾ ਚਾਹਵੰਦਾ ਏ
ਸਿੰਘ ਬਹੁਤ ਥੋੜੇ ਅਜੇ ਆਇ ਹੈਸਨ ਸੋਹਣ ਸਿੰਘ ਦਲੇਰੀ ਦਿਖਾਵੰਦਾ ਏ
ਮਾਈ ਸੇਵਾਂ ਦੇ ਲੰਘ ਬਜ਼ਾਰ ਵਿਚੋਂ ਜਾ ਜੈਕਾਰਿਆਂ ਦੀ ਗੂੰਜ ਪਾਵੰਦਾ ਏ
ਸੰਗ ਵਾਲਿਆਂ ਦੇ ਵਧੇ ਹੌਂਸਲੇ ਆ ਮੁਸਲਮਾਨਾਂ ਉੱਤੇ ਰੋਅਬ ਛਾਵੰਦਾ ਏ
ਆਮੋਂ ਸਾਮਣੇ ਦਾ ਪਿਆ ਭੇੜ ਚੰਗਾ ਗੁੰਡਾ ਕੋਈ ਨ ਪੈਰ ਵਧਾਵੰਦਾ ਏ
ਗੁੰਡੇ ਦੂਰੋਂ ਇੱਟੇ ਵੱਟੇ ਮਾਰ ਰਹੇ ਰੱਬ ਸਭ ਦੇ ਤਈਂ ਬਚਾਵੰਦਾ ਏ
ਓਧਰ ਬੜੀ ਹਜੂਮ ਸੀ ਹੋਈ ਕੱਠੀ ਕੋਈ ਵਧਕੇ ਅਗੇ ਨ ਆਵੰਦਾ ਏ
ਸੁਣ ਨਾਹਰੇ ਜੈਕਾਰੇ ਕਰਤਾਰ ਸਿੰਘਾ ਅਕਾਸ਼ ਭੀ ਥਰ ਥਰਾਵੰਦਾ ਏ

ਦੀਪਿੰਦ੍ਰ ਸਿੰਘ

ਕਟੜੇਕਰਮਸਿੰਘ ਦਿਓਂ ਨਸਾ ਗੁੰਡੇ ਗੁਰੂਬਾਗ ਦੇ ਵਿਚ ਜਾਂ ਪਰਤ ਆਇਆ
ਜੈਮਲਸਿੰਘਦੇਕਟੜਿਓਂਖ਼ਬਰਆਈ ਗਲੀਰੋੜਿਆਂਦੀਵਲ ਕਹਿਰ ਛਾਇਆ
ਗੁੰਡੇ ਰਲੇ ਫਰੀਦ ਦੇ ਚੌਂਕ ਵਾਲੇ ਓਹਨਾਂ ਘੇਹਾ ਜੁਫੇਰੇ ਹੈ ਜਾਇ ਪਾਇਆ
ਅੱਗਾਂ ਲਾ ਰਹੇ ਲੁੱਟਮਾਰ ਕਰ ਰਹੇ ਉਕਾ ਡਰ ਹਕੂਮਤ ਦਾ ਦਿਲੋਂ ਲਾਹਿਆ
ਗੋਲ ਹੱਟੀ ਸੜ ਰਹੀ ਸਰਦਾਰ ਹੱਟੀ ਹੈ ਗੁੰਡਿਆਂ ਨੇ ਭਾਰਾ ਗਜ਼ਬ ਢਾਹਿਆ
ਓਸ ਪਾਸੇ ਜਥੇਦਾਰ ਸੋਹਣ ਸਿੰਘ ਨੇ ਮੁਸਲਮਾਨਾ ਅੱਗੇ ਡੱਕਾ ਹੈ ਪਾਇਆ
ਮੁਸਲਮਾਨਾਂ ਦਾ ਹੈ ਅਕੱਠ ਬਹੁਤਾ ਭੂਹੇ ਹੋ ਕੇ ਵੱਡਾ ਖ਼ਰੂਦ ਚਾਇਆ
ਗਲੀਰੋੜਿਆਂ ਦੀ ਵੱਲੋਂ ਲੋਕਭੱਜੇ ਬਹੁਤੇ ਆ ਰਹੇ ਸਨਦਿਲੀਂਡਰ ਛਾਇਆ

---

*ਇਹ ਦਿਨ ਹੋਲੀਆਂ ਦੇ ਸਨ ਬਹੁਤੇ ਸ੍ਰੀ ਅਨੰਦ ਪੁਰ ਸਾਹਿਬ ਗਏ ਹੋਏ ਸਨ ਤੇ ਪਿਛੇ ਅੱਗ ਤੇ ਖੂਨ ਦੀ ਹੋਲੀ ਖੇਡੀ ਦੀ ਸੀ।

†ਦਰਬਾਰ ਸਾਹਿਬ ਕਮੇਟੀ ਵਲੋਂ ਹਜ਼ਾਰ ਦੇ ਕਰੀਬ ਬਰਛਾ ਵੰਡਿਆ ਗਿਆ ਜੋ ਤਮਾਸ਼ਬੀਨ ਲੈਕੇ ਘਰੀਂ ਜਾ ਲੁਕੇ।

ਧੀਆਂ ਭੈਣਾਂ ਦੀ ਪਤ ਹੈ ਵਿਚ ਖ਼ਤਰੇ ਬਾਲਾਂ ਬੱਚਿਆਂ ਨੂੰ ਚਾਹੁੰਦਾ ਕਾਲ ਆਇਆ
ਜਥਾ ਬਹੁੜੇ ਕੋਈ ਛੇਤੀ ਕਰਤਾਰ ਸਿੰਘਾ ਇਹ ਸੁਣ ਦੀਪਿੰਦ੍ਰ ਨੂੰ ਜੋਸ਼ ਆਇਆ

ਜਥੇਦਾਰ ਊਧਮ ਸਿੰਘ

ਜਥੇਦਾਰ ਊਧਮ ਸਿੰਘ ਵਿਚ ਦਫਤਰ* ਓਸ ਵੇਲੇ ਸੀ ਬੈਠਾ ਵਿਚਾਰ ਅੰਦਰ
ਓਹਦੇ ਚਿਹਰੇ ਉਤੇ ਹੈਸੀ ਰੁਅਬ ਛਾਇਆ ਝੂਮ ਰਿਹਾ ਬੀਰ ਰਸ ਦੀ ਤਾਰ ਅੰਦਰ
ਖ਼ਬਰਾਂ ਆ ਰਹੀਆਂ ਬੁਰੀਆਂ ਸ਼ਹਿਰ ਵਿਚੋਂ ਸਾੜ ਫੂਕ ਹੈ ਗਲੀ ਬਾਜ਼ਾਰ ਅੰਦਰ
ਅੱਗਾਂ ਲਗੀਆਂ ਸ਼ਹਿਰ ਵਿਚ ਬਹੁਤ ਥਾਈਂ ਜਥੇ ਪਹੁੰਚੇ ਨਹੀਂ ਸ੍ਰੀ ਦਰਬਾਰ ਅੰਦਰ
ਸਿੰਘ ਆ ਰਹੇ ਨੇ ਤਰਨ ਤਾਰਨ ਵੱਲੋਂ ਡਰ ਛਾਇ ਰਿਹਾ ਨਰ ਨਾਰ ਅੰਦਰ
ਆਇਆ ਸਾਹਮਣੇ ਦੇਖ ਕਰਤਾਰ ਸਿੰਘਾ ਦੀਪ ਸੱਦ ਲਿਆ ਜਥੇਦਾਰ ਅੰਦਰ

ਦੀਪਿੰਦ੍ਰ ਸਿੰਘ ਜਲਦੀ ਪਹੁੰਚ

ਸੋਹਣ ਸਿੰਘ† ਘਿਰਿਆ ਓਧਰ ਦਸੀਦਾ ਏ ਮੁਸਲਮਾਨਾਂ ਹਨ ਧੂੜਾਂ ਧੁਮਾਈਆਂ ਹੋਈਆਂ
ਗਲੀ ਰੋੜਿਆਂ ਦੀ ਸਾਰੀ ਵਿਚ ਖਤਰੇ ਜਿੰਦਾਂ ਬਹੁਤ ਘੇਰੇ ਵਿਚ ਆਈਆਂ ਹੋਈਆਂ
ਬਾਚੇ, ਔਰਤਾਂ ਲੜਕੀਆਂ ਜ਼ਾਲਮਾਂ ਨੇ ਅੱਗਾਂ ਲਾ ਚੁਫੇਰੇ ਫਸਾਈਆਂ ਹੋਈਆਂ
ਓਧਰ ਪਹੁੰਚ ਜਲਦੀ ਮੈਂ ਭੀ ਚਲਦਾ ਹਾਂ ਸੁਣਿਆਂ ਔਰਤਾਂ ਬਹੁਤ ਘਬਰਾਈਆਂ ਹੋਈਆਂ
ਚਲ ਜਲਦੀ ਕਰੀਏ ਦੇਰ ਨ ਹੁਣ ਗੁਰੂ ਬਰਕਤਾਂ ਤੇਰੇ ਵਿਚ ਪਾਈਆਂ ਹੋਈਆਂ
ਦੋਵੇਂ ਬੀਰ ਰਸ ਭਰੇ ਕਰਤਾਰ ਸਿੰਘਾ ਚਿਹਰੇ ਜੋਸ਼ ਤੇ ਲਾਲੀਆਂ ਛਾਈਆਂ ਹੋਈਆਂ

ਦੀਪ ਹੁਕਮ ਮੰਨ ਕੇ ਟੁਰ ਪਿਆ

ਓਸੇ ਵੇਲੇ ਲੈ ਆਪਣੇ ਸਾਥੀਆਂ ਨੂੰ ਦੀਪਿੰਦ੍ਰ ਸਿੰਘ ਕਦਮ ਉਠਾਵੰਦਾ ਏ
ਭਾਵੇਂ ਜਾਨ ਦਾ ਖ਼ਤਰਾ ਸਾਹਮਣੇ ਸੀ ਨਿਰਭੈ ਹੋ ਜਲਦੀ ਧਾਵੰਦਾ ਏ
ਦੇਸ ਧਰਮ ਤੇ ਕੌਮ ਦਾ ਪਿਆਰ ਭਰਿਆ ਚਿਹਰਾ ਦਮਕਦਾ ਝੂਮਦਾ ਜਾਵੰਦਾ ਏ
ਊਧਮ ਸਿੰਘ ਓਹਦੇ ਅਗੇ ਲਗ ਟੁਰਿਆ ਹੋਵੇ ਸੋ ਜੋ ਰੱਬ ਨੂੰ ਭਾਵੰਦਾ ਏ
ਹਾਲਤ ਸ਼ਹਿਰ ਦੀ ਵਿਗੜੀ ਬਹੁਤ ਬੁਰੀ ਧੂਆਂ ਸਭ ਪਾਸੇ ਨਿਗ੍ਹਾ ਆਵੰਦਾ ਏ
ਯਾ ਅੈਲੀ ਦਾ ਨਾਹਰਾ ਕਰਤਾਰ ਸਿੰਘਾ ਕਮ ਦਿਲਾਂ ਨੂੰ ਪਿਆ ਡਰਾਵੰਦਾ ਏ

ਮੇਰੇ ਹਿਤੂ ਸਜਨ

ਮੈਂ ਭੀ ਓਥੇਹੀ ਖੜਾ ਸਾਂ ਦੇਖ ਰਿਹਾ ਕਿਹਾ ਸੱਜਣ ਸੋਚ ਦੁੜਾਂਦਾ ਕਿਉਂ ਨਹੀਂ
ਤੇਰਾ ਇਕੋ ਬੱਚਾ ਆਸ ਇਹੋ ਜੱਗ ਦੀ ਇਹਨੂੰ ਵਰਜ ਕੇ ਪਿਛਾਂਹ ਹਟਾਂਦਾ ਕਿਉਂ ਨਹੀਂ
ਹੋਲੀ ਮੌਤ ਦੀ ਸ਼ਹਿਰ ਵਿਚ ਖੇਡੀਦੀ ਏ ਇਹਦੀ ਜਾਨ ਦੀ ਸੁਖ ਮਨਾਂਦਾ ਕਿਉਂ ਨਹੀਂ

*ਦਰਬਾਰ ਸਾਹਿਬ ਕਮੇਟੀ।
†ਜਥੇਦਾਰ ਸੋਹਣ ਸਿੰਘ ਦੀ ਬੰਦੂਕ ਗਰਮ ਹੋਕੇ ਚਲਣੋਂ ਰਹਿ ਗਈ ਸੀ।

ਜਿਧਰਚੱਲਯਾਚੌਂਕਫ਼ਰੀਦਦਾਹੱਈ ਓਧਰਨਾਜਾਹਏਸਨੂੰਆਂਹਦਾਕਿਉਂ ਨਹੀਂ
ਓਹ ਗੜ੍ਹ ਭਾਰਾ ਮੁਸਲਮਾਨਾਂਦਾ ਹੈ ਖ਼ਤਰਾਬੜਾ ਹੈ ਆਖ ਜਤਾਂਦਾਕਿਉਂ ਨਹੀਂ
ਮੈਂ ਚੁਪਕਰਰਿਹਾਕਰਤਾਰਸਿੰਘਾਪਰਆਖਾਂਕੀਹ,ਦਿਲਘਬਰਾਂਦਾਕਿਉਂ ਨਹੀਂ

ਮਾਤਾ ਦਾ ਮੋਹ

ਘਰ ਗਿਆ ਤਾਂ ਸਿੰਘਣੀ ਪੁੱਛ ਕੀਤੀ ਕਦੋਂ ਇਹ ਫ਼ਸਾਦ ਮਿਟਾਇਗਾ ਰੱਬ
ਏਸ ਵੇਲੇ ਦੀਪਿੰਦ੍ਰ ਸਿੰਘ ਹੈ ਕਿੱਥੇ ਜਿਥੇ ਹੈ ਓਹਦੇ ਨਾਲ ਜਾਇਗਾ ਰੱਬ
ਤੇਰਾ ਪੁੱਤਰ ਫ਼ਰੀਦ ਦੇ ਚੌਂਕ ਵੱਲੇ ਸਾਥੀ ਲੈ ਗਿਆ ਫਤੇ ਦਵਾਇਗਾ ਰੱਬ
ਗਿਆ ਹੈ ਓਹ ਬਿਖੜੀ ਥਾਂ ਡਾਢੀ ਆ ਜਾਵੇਗਾ ਜੇ ਲਿਆਇਗਾ ਰੱਬ
ਤੂੰ ਖਤਰਾ ਭੋਲੀਏ ਕੁਝ ਨ ਕਰ ਤੇਰੇ ਪੁੱਤਰ ਵਿਚ ਬਰਕਤਾਂ ਪਾਇਗਾ ਰੱਬ
ਜਥੇਦਾਰ ਗਿਆ ਨਾਲ ਕਰਤਾਰ ਸਿੰਘਾ ਹੱਥ ਦੇ ਕੇ ਆਪ ਬਚਾਇਗਾ ਰੱਬ

ਕਰਮੋਂ ਦੀ ਡਿਓਢੀ

ਜਥੇ ਏਸ ਨੇ ਜਾ ਜੈਕਾਰੇ ਛਡੇ ਮੁੰਡੇ ਸੰਗ ਵਾਲੇ ਸਾਰੇ ਸ਼ੇਰ ਹੋ ਗਏ
ਸੋਹਣ ਸਿੰਘ ਦਲੇਰੀ ਦਿਖਾਈ ਓਥੇ ਸਿੰਘ ਜ਼ਬਰ ਤੇ ਗੁੰਡੇ ਸਨ ਜ਼ੇਰ ਹੋ ਗਏ
ਗੁੰਡੇ ਧਕ ਕੇ ਪਿਛਾਂ ਨੂੰ ਮੋੜ ਦਿਤੇ ਇਹ ਬਾਜ ਤੇ ਓਹ ਬਟੇਰ ਹੋ ਗਏ
ਕਿਸੇ ਕਿਸਮਦਾਹੋਇਆਨੁਕਸਾਨਕੋਈਨ ਗੁੰਡੇਹਰਨਓਥੋਂ ਬਿਨਾ ਦੇਰ ਹੋ ਗਏ
ਸੋਹਣ ਸਿੰਘ ਨੂੰ ਪਿਛਾਂ ਪਰਤਾ ਦਿਤਾ ਫਿਕਰ, ਪਿਛੇ ਭੀ ਹੈਸਨ ਢੇਰ ਹੋ ਗਏ
ਏਥੋਂ ਵਧੇ ਅਗਾਂਹ ਕਰਤਾਰ ਸਿੰਘਾ ਓਧਰ ਕਈ ਹੈਸਨ ਹੇਰ ਫੇਰ ਹੋ ਗਏ

ਰੋੜ੍ਹਿਆਂ ਦੀ ਗਲੀ

ਗਲੀ ਰੋੜ੍ਹਿਆਂ ਦੀ ਹਾਲਤ ਬਹੁਤ ਬੁਰੀ ਗੁੰਡੇ ਭੜਥੂ ਚੁਫੇਰੇ ਸਨ ਪਾਂਦੇ ਫਿਰਦੇ
ਬੇ ਖਤਰ ਨ ਓਹਨਾਂ ਨੂੰ ਕੋਈ ਖਤਰਾ ਲੁਟ ਮਾਰ ਕਰਦੇ ਅੱਗਾਂ ਲਾਂਦੇ ਫਿਰਦੇ
ਹਿੰਦੂ ਸਿੱਖ ਛੱਡ ਛੱਡ ਕੇ ਘਰਾਂ ਤਾਈਂ ਜਿੰਦਾਂ ਜਾਨਾਂ ਤੇ ਮਾਲ ਬਚਾਂਦੇ ਫਿਰਦੇ
ਬੱਚੇ ਔਰਤਾਂ ਘੇਰੀਆਂ ਗੁੰਡਿਆਂ ਨੇ ਨਾਹਰੇ ਮਾਰਦੇ ਨਾਲੇ ਡਰਾਂਦੇ ਫਿਰਦੇ
ਛੱਜੂ ਮਿਸਰ ਵਾਲੀ ਗਲੀ ਘਿਰੀ ਹੋਈ ਗੁੰਡੇ ਐਲੀ ਦੇ ਨਾਹਰੇ ਸੁਨਾਂਦੇ ਫਿਰਦੇ
ਪਏ ਚੀਕ ਚਿਹਾੜੇ ਕਰਤਾਰ ਸਿੰਘਾ ਗੁੰਡੇ ਕ੍ਰੂਰ ਹੋਏ ਜ਼ੁਲਮ ਕਮਾਂਦੇ ਫਿਰਦੇ

ਬੱਚਿਆਂ ਤੇ ਔਰਤਾਂ ਨੂੰ ਬਚਾ ਕੇ ਕੱਢਣਾ

ਕੁਝ ਹਾਲ ਬਾਜ਼ਾਰ ਵੱਲਸਿੰਘਗਏ ਓਹਨਾਂਗੁੰਡਿਆਂ ਤਾਈਂ ਦਬਾਇਆ ਜਾਕੇ

---

‡ਸ੍ਰੀ ਦਰਬਾਰ ਸਾਹਿਬ ਜੀ ਦੀ ਸੇਵਾ ਵਾਸਤੇ ਜਥੇ ਨਹੀਂ ਸਨ ਪਹੁੰਚ ਸੱਕੇ ਤੇ ਚੁਫੇਰਿਓਂ ਖਬਰਾਂ ਭਿਆਨਕ ਆ ਰਹੀਆਂ ਸਨ ਏਸ ਵਾਸਤੇ ਸ੍ਰੀ ਦਰਬਾਰ ਜੀ ਦੀ ਰਾਖੀ ਦਾ ਫਿਕਰ ਬਹੁਤ ਜ਼ਿਆਦਾ ਸੀ।

ਕੁੜ ਗਏ ਫਰੀਦ ਦੇ ਚੌਂਕ ਵਲੋਂ ਓਥੇ ਦੀਪ *ਧਿਆਨ ਦੁਵਾਇਆ ਜਾਕੇ
ਇੱਟਾਂ ਵੱਟੇ ਤੇ ਗੋਲੀਆਂ ਚੱਲ ਰਹੀਆਂ ਕਿਵੇਂ ਲੰਘੀਏ ਸੋਚ ਸੁਚਾਇਆ ਜਾਕੇ
ਗੋਲੀਅਨਵਰਦੇਚੱਲਮਕਾਨਤੋਂਰਹੀ†ਕਈਆਂ ਹੱਟਜਾਉ ਪਿਛਾਂ ਸੁਣਾਇਆਜਾਕੇ
ਪੈਣ ਗੋਲੀਆਂ ਆ ਕੇ ਚੌਂਕ ਦੇ ਵਿਚ ਔਖਾ ਲੰਘਣਾ ਓਥੋਂ ਤਕਾਇਆ ਜਾਕੇ
ਪੱਕੀ ਗੋਲੀ ਭੀ ਸਾਮ੍ਹਣਿਓਂ ਆਰਹੀਸੀ ਓਸਇੱਟਾਂਦੇਤਈਂ ਉਡਾਇਆ ਜਾਕੇ
ਕੋਨਾ ਚੀਰ ਦੋਵੇਂ ਜਣੇ ਲੰਘ ਗਏ ਹੱਥ ਦੇ ਕੇ ਰੱਬ ਬਚਾਇਆ ਜਾਕੇ
ਧਰਮਸਾਲਾ ਵਾਲੀ ਗਲੀਓਂ ਅਗਾਂ ਹੋਕੇ ਅੱਖਾਂਵਿਚੋਂ ਸਭ ਥਾਂ ਲੰਘਾਇਆ ਜਾਕੇ
ਪੱਕੀ ਗੋਲੀ ਇੱਕ ਪਾਸਿਓਂ ਆ ਰਹੀ ਸੀ ਦੀਪਿੰਦ੍ਰ ਨੇ ਓਹਨੂੰ ਤਕਾਇਆ ਜਾਕੇ
ਇਕ ਹਿੰਦੂ ਦੇ ਚੜ੍ਹ ਮਕਾਨ ਉੱਤੋਂ ਥੱਲੇ ਓਸਦੇ ਤਈਂ ਉਲਟਾਇਆ ਜਾਕੇ
ਊਧਮ ਸਿੰਘ ਗਲੀ ਵਿਚਲੇ ਗੁੰਡਿਆਂ ਨੂੰ ਰੁਅਬ ਪਾਕੇ ਓਥੋਂ ਭਜਾਇਆ ਜਾਕੇ
ਟੁੱਟ ਪੈਗਏ ਮੁਸਲਿਮਹਜੂਮ ਉੱਤੇ ਤੇਗਾਂ ਬਰਛਿਆਂ ਤਈਂ ਚਮਕਾਇਆ ਜਾਕੇ
ਸਿੰਘ ਆ ਗਏ ਕਾਲੀਆਂ ਪੱਗਾਂ ਵਾਲੇ ਭਜਦੇ ਗੁੰਡਿਆਂ ਨੂੰ ਝਟਕਾਇਆ ਜਾਕੇ
ਪਿਆਂ ਮੌਤ ਦੇ ਮੂੰਹੋਂ ਕਰਤਾਰ ਸਿੰਘਾ ਬੱਚੇ ਔਰਤਾਂ ਤਈਂ ਬਚਾਇਆ ਜਾਕੇ

### ਵਾਕ ਕਵੀ

ਅੱਗਾਂ ਲੱਗੀਆਂ ਚਾਰ ਚੁਫੇਰੇ ਹੈਸਨ ਗੁੰਡੇ ਡਰਦੇ ਦੁੰਬ ਦਬਾ ਨਠੇ
ਗੱਲੀ ਰੋੜਿਆਂ ਦੀ ਵਿਹਲੀ ਹੋਈ ਸਾਰੀ ਮੁਸਲਮਾਨ ਥੋੜੀ ਮਾਰ ਖਾ ਨਠੇ
ਬੱਚੇ ਬੱਚੀਆਂ ਔਰਤਾਂ ਕੱਢ ਲਈਆਂ ਇਹ ਭੀ ‡ਮਿਲਟ੍ਰੀ ਖੌਫ ਰਖ਼ਾ ਨਠੇ
ਇਉਂ ਛੁਡਾਕੇ ਗਊਆਂ ਕਸਾਈਆਂ ਤੋਂ ਧੀਆਂ ਭੈਣਾਂ ਦੇ ਤਈਂ ਬਚਾ ਨਠੇ
ਬੱਚੇ ਔਰਤਾਂ ਦੋ ਸੌ ਕਰੀਬ ਹੈਸਨ ਓਹਨਾਂ ਸਾਰੀਆਂ ਨੂੰ ਕਢ ਕਢਾ ਨਠੇ
ਊਧਮ ਸਿੰਘ ਦੀਪਿੰਦ੍ਰ ਸਿੰਘ ਹੋਰ ਸਾਥੀ ਕੰਮ ਆਪਣਾ ਸਿਰੇ ਚੜ੍ਹਾ ਨਠੇ
ਖਤਰਾ ਚਹੁੰ ਪਾਸੀਂ ਭਾਵੇਂ ਦਿੱਸਦਾ ਸੀ ਔਖੇ ਕਾਰਜ ਤਈਂ ਨਿਭਾ ਨਠੇ
ਪਹੁੰਚੇ ਗੁਰੂ ਦੇ ਬਾਗ ਕਰਤਾਰ ਸਿੰਘਾ ਡਰ ਖਤਰੇ ਮੂੰਹ ਭਵਾ ਨਠੇ

---

*ਸਾਮ੍ਹਣੇ ਅਨਵਰ ਤੇ ਉਸਦੀ ਭੈਣ ਦੇ ਮਕਾਨ ਵਿਚੋਂ ਥ੍ਰੀ ਨੌਟ ਥ੍ਰੀ ਦੀਆਂ ਗੋਲੀਆਂ ਆ ਰਹੀਆਂ ਸਨ ਤੇ ਚੌਂਕ ਵਿਚੋਂ ਲੰਘਣਾ ਬਹੁਤ ਔਖਾ ਸੀ।

†ਵ੍ਹੁਹ ਮੁਸਲਮਾਨਾਂ ਬੁਢਿਆਂ ਨੇ ਵੇਖ ਕੇ ਆਖਿਆ ਓਇ ਜਵਾਨਾਂ ਕਿਉਂ ਮੌਤ ਦੇ ਮੂੰਹ ਵਿਚ ਸਿੱਧਾ ਜਾ ਰਿਹਾ ਹੈਂ ਮੁੜ ਜਾਹ ਅਗੇ ਫਰੀਦ ਦਾ ਚੌਂਕ ਹਈ।

‡ਓਸ ਵੇਲੇ ਗੋਰਾ ਮਿਲਟਰੀ ਕੋਤਵਾਲੀ ਵਲ ਗਸ਼ਤ ਕਰ ਰਹੀ ਸੀ, ਪਰ ਹਾਲ ਬਾਜ਼ਾਰ ਵਿਚ ਗੁੰਡੇ ਓਸੇ ਤਰ੍ਹਾਂ ਪਏ ਫਿਰਦੇ ਸਨ।

ਪੁਲੀਸ ਅਫਸਰਾਂ ਦਾ ਖੋਟ

ਨੇੜੇ ਹਾਲ ਬਾਜ਼ਾਰ ਦੇ ਕੋਤਵਾਲੀ ਓਥੇ ਹੋ ਰਹੇ ਸਨ ਜ਼ੁੰਮੇਵਾਰ ਕਠੇ
ਕੋਤਵਾਲ ਤੇ ਡੀ. ਐਸ. ਪੀ. ਕਈ ਇਨਸਪੈਕਟਰ ਤੇ ਠਾਣੇਦਾਰ ਕਠੇ
ਖੜੀ ਪੁਲਸ ਤੇ ਮਿਲਟ੍ਰੀ ਫੜੀ ਰਫਲਾਂ ਖੁਸ਼ ਹੋ ਰਹੇ ਸਨ ਗੱਪਾਂ ਮਾਰ ਕਠੇ
ਅੱਗਾਂ ਲਾ ਰਹੇ ਹਾਲ ਬਾਜ਼ਾਰ ਅੰਦਰ ਮੁਸਲਮਾਨ ਹੋਕੇ ਬੁਰਬਾਰ ਕਠੇ
ਦਿੱਸ ਰਿਹਾ ਕੋਤਵਾਲੀਓਂ ਸਭ ਕੁਝ ਸੀ ਸੜ ਰਹੇ ਮਕਾਨ ਬਾਜ਼ਾਰ ਕਠੇ
ਕਿਸੇ ਰੋਕੇ ਨ ਮੂਲ ਕਰਤਾਰ ਸਿੰਘਾ ਗੁੰਡੇ ਹੋ ਰਹੇ ਕਈ ਹਜ਼ਾਰ ਕਠੇ

ਤਥਾ

ਪੁਲਸਵਿਚ* ਬਹੁਤੇਮੁਸਲਮਾਨਹੈਸਨ ਓਹਨਾਂਮਜ਼ਬੀਜੋਸ਼ਵਧਾਇਆ ਹੋਇਆ
ਦਾਹਨੇਲੁਤਫਹੁਸੈਨਸੀਡੀ.ਐਸ.ਪੀ. ਓਸ ਰੋਅਬ ਸੀ ਸਭ ਤੇ ਪਾਇਆ ਹੋਇਆ
ਕੋਤਵਾਲ ਸੂਰਤਸਿੰਘ ਚੁਪਬੈਠਾ ਓਹਨੂੰ ਉਤਲਿਆਂ ਹੈਸੀ ਦਬਾਇਆ ਹੋਇਆ
ਹਿੰਦੂਸਿੱਖ ਥੋੜੇ ਠਾਣੇਦਾਰ ਹੈਸਨ ਡਰ ਅਫਸਰਾਂ ਦਾ ਉੱਪਰਛਾਇਆ ਹੋਇਆ
ਡੀ. ਸੀ. ਕਰਦਾ ਪੱਖ ਮੁਸਲਮਾਨਾਂ ਦਿਲ ਓਸ ਦੇ ਖੋਟ ਸਮਾਇਆ ਹੋਇਆ
ਹਿੰਦੂਸਿੱਖਾਂ ਨੂੰ ਓਹ ਮਰਵਾਇਆ ਚਾਹੁੰਦਾ ਪੁਠਾ ਸਬਕ ਸੀ ਕਿਸੇ ਪੜ੍ਹਾਇਆ ਹੋਇਆ
ਲੋਕਾਂ ਬਹੁਤ ਕੀਤੇ ਟੈਲੀਫੋਨ ਓਹਨੂੰ ਓਸਇਕੋ ਸੀ ਲਫ਼ਜ਼ ਪਕਾਇਆ ਹੋਇਆ
ਟੁੰਮਬੋਲੋਆਇ ਮਾਸਟ੍ਰਤਾਰਾਸਿੰਘ ਕੋ ਹੈ ਲੀਗ ਨੂੰ ਜਿਸ ਭੜਕਾਇਆ ਹੋਇਆ
ਕੌਣਪੁਛਦਾ† ਡਿਪਟੀਕਮਿਸ਼ਨਰਨੂੰਤੂੰਕਿਉਂਆਪਣਾਫਰਜ਼ਭੁਲਾਇਆਹੋਇਆ
ਤੇ ਰੇਪਾਸਜਿਹੜੀਗੋਰਾਮਿਲਟ੍ਰੀ ਹੈ ਕਿਹੜੇਕੰਮਲ ਈਓਹਨੂੰਛੁਪਾਇਆ ਹੋਇਆ
ਕਿਉਂਨਹੀਂਓਸਨੂੰ ਸ਼ਹਿਰਵਿਚਭੇਜਦਾਤੂੰਕਿਉਂਓਸਨੂੰ ਪਿਛਾਂਹ ਹਟਾਇਆ ਹੋਇਆ
ਸ਼ਹਿਰ ਸੜਰਿਹਾ ਵੇਖ ਕਰਤਾਰਸਿੰਘਾ ਸ਼ੋਰਗੁੰਡਿਆਂ ਭਾਰਾ ਮਚਾਇਆ ਹੋਇਆ

ਸ਼ਹਿਰ ਦੀ ਹਾਲਤ

ਪਿਆ ਸਾਮ੍ਹਣੇ ਹਾਲ ਬਾਜ਼ਾਰ ਸੜਦਾ ਜੈਮਲ ਸਿੰਘ ਦਾ ਕਟੜਾ ਸੜ ਰਿਹਾ ਸੀ
ਲੈਕੇ ਹਾਲਬਾਜ਼ਾਰੋਂ ਗਿਲਵਾਲੀ ਤੋੜੀ ਧੂੰਆਂ ਉੱਡ ਅਕਾਸ ਨੂੰ ਚੜ ਰਿਹਾ ਸੀ
ਵੱਜਨ ਨੌਬਤਾਂ ਤੇ ਐਲੀ ਐਲੀ ਹੋਵੇ ਸ਼ੋਰ ਗੁੰਡਪੁਣਾ ਬਹੁਤਾ ਫੜ ਰਿਹਾ ਸੀ
ਧੀਆਂ ਭੈਣਾਂ ਦੀਆਂ ਪਤਾਂ ਵਿਚ ਖਤਰੇ ਡਰ ਮੰਦਰਾਂ ਦੇ ਲਈ ਬੜ ਰਿਹਾ ਸੀ

---

*ਅਮ੍ਰਿਤਸਰ ਦੀ ਪੁਲਸ ਵਿਚ ਮੁਸਲਮਾਨਾਂ ਦਾ ਜ਼ੋਰ ਸੀ, ਡੀ. ਸੀ. ਤੇ ਸਪ੍ਰਿੰਟੈਂਡੈਂਟ ਪੁਲੀਸ ਦੇ ਸਵਾਇ ਡੀ. ਐਸ. ਪੀ. ਮੁਸਲਮਾਨ ਏ. ਸੀ. ਡੀ. ਤਿੰਨਾਂ ਹੀ ਠਾਣਿਆਂ ਵਿਚ ਮੁਸਲਮਾਨ ਥਾਣੇਦਾਰ। ਸੀ. ਡਵੀਜ਼ਨ ਵਿਚ ਸਿਰਫ ਸਿਖ ਠਾਣੇਦਾਰ ਸੀ, ਸਾਰੀ ਪੁਲਸ ਦੇ ਆਦਮੀ ੧੬੪੦ ਸਨ ਜਿਨਾਂ ਵਿਚੋਂ ਹਿੰਦੂ ਤੇ ਸਿਖ ਸਿਰਫ ੨੦੦ ਤੇ ਮੁਸਲਮਾਨ ੧੪੪੦ ਸਨ।

†ਮਿਸਟਰ-ਫਰੇਜ਼ਰ

ਕਿਤੇ ਕਿਤੇ ਅੜੇ ਖਲੋ ਸਿੰਘ ਭੀ ਸਨ ਓਧਰ ਸੰਗ ਭੀ ਕਿਧਰੇ ਅੜ ਰਿਹਾ ਸੀ
ਜਿੱਧਰ ਬਹੁਤਅਬਾਦੀ ਸੀ ਮੁਸਲਮਾਨਾਂ ਬਲ ਸ਼ਹਿਰ ਓਧਰ ਭੜਭੜ ਰਿਹਾ ਸੀ
ਹਿੰਦੂ, ਸਿੱਖ ਭਜੇ ਦਰਬਾਰ ਸਾਹਿਬ, ਵਲ ਆ ਰਹੇ ਸ਼ਹਿਰ ਡਰ ਰਿਹਾ ਸੀ
ਜਥੇ ਪਹੁੰਚੇ ਨ ਕੁਝ ਕਰਤਾਰ ਸਿੰਘਾ ਵਧ ਗੁੰਡਪੁਨੇ ਦਾ ਈ ਹੜ ਰਿਹਾ ਸੀ

ਸਿਘਾਂ ਦੇ ਜਥੇ

ਕੁਝ ਸਿੰਘ ਪਿੰਡਾਂ ਵਿਚ ਪਹੁੰਚ ਕਰਕੇ ਅਮ੍ਰਿਤਸਰ ਦਾ ਹਾਲ ਸੁਨਾ ਰਹਿ ਸਨ
ਸੋਹਨ ਸਿੰਘ ਦੇ ਆਦਮੀ ਫਿਰ ਰਹੇ ਪਿੰਡ ਪਿੰਡ ਸੁਨੇਹੇ ਪੁਚਾ ਰਹਿ ਸਨ
ਪਹੁੰਚੋ ਖਾਲਸਾ ਜੀ ਖਤਰਾ ਵਧਰਿਹਾ ਚੜ ਸਾਈਕਲਾਂ ਤਈਂ ਦੁੜਾ ਰਹਿ ਸਨ
ਸਿੰਘ ਅਮ੍ਰਿਤਸਰ ਦੇ ਸ਼ਾਨ ਬਦਲੇ ਰਾਤੋ ਰਾਤ ਹੀ ਜਥੇ ਬਨਾ ਰਹਿ ਸਨ
ਜੋ ਕੁਝ ਮਿਲਯਾ ਲੈਕੇ ਹੋ ਕਠੇ ਅਮ੍ਰਿਤਸਰ ਨੂੰ ਦਬਾਦਬ ਆ ਰਹਿ ਸਨ
ਸੰਧੂ ਬਸ ਵਾਲੇ ਬੱਸਾਂ ਲਈ ਫਿਰਦੇ ਚਾੜ ਚਾੜਕੇ ਜਥੇ ਲਿਆ ਰਹਿ ਸਨ
ਕੁਝ ਜਥੇ ਪਹੁੰਚੇ ਦਰਬਾਰਸਾਹਿਬ ਡੇਰੇ ਕੁਝ ਸਗ੍ਰਾਣੇ ਨੇ ਵਿਚ ਲਾ ਰਹਿ ਸਨ
ਦੂਰੋਂ ਵੇਖਕੇ ਸ਼ਹਿਰ ਨੂੰ ਸੜਦਿਆਂ ਜੀ ਸਿੰਘ ਦਿਲਾਂ ਵਿਚ ਜੋਸ਼ ਵਧਾ ਰਹਿ ਸਨ
ਤਰਨਤਾਰਨ ਵਲੋਂ ਸਿੰਘ ਹੋ ਕਠੇ ਨੇੜੇ ਤੇੜੇ ਦੇ ਮਿਲ ਮਿਲਾ ਰਹਿ ਸਨ
ਰਾਮਸਰ ਦੇ ਵੱਲ ਕਰਤਾਰ ਸਿੰਘਾ ਕਠੇ ਹੋ ਜੈਕਾਰੇ ਗਜਾ ਰਹਿ ਸਨ

੬ ਤਾਰੀਖ ਨੂੰ ਜਥੇਦਾਰ ਭਗਤ ਸਿੰਘ ਦੇ ਜਥੇ ਦਾ ਸ਼ਹੀਦ ਹੋਣਾ

ਖਾਪੜਖੇੜੀ ਦਾਸੀਭਗਤਸਿੰਘਦੂਲਾਓਹਸੀਦੌੜਿਆਸਿੰਘਲਿਆਉਨ ਖਾਤਰ
ਓਹਦੇ ਨਾਲ ਤੀਹ ਕੁ ਸਿੰਘ ਆਏ ਸਾਰੇ ਸ਼ਾਨ ਸ੍ਰੀਦਰਬਾਰ ਬਚਾਉਨ ਖਾਤਰ
ਓਹ ਆਇ ਭਿਰਾੜੀ ਵਾਲ ਵਲੋਂ *ਭਗਤਾਂ ਵਾਲੇ ਵਿਚੋਂ ਲੰਘ ਜਾਨ ਖਾਤਰ
ਵਖ ਉਨਾਂ ਨੂੰ ਹੋਈ ਹਜੂਮ ਕਠੀ ਸਿੰਘਾਂ ਆਉਂਦਿਆਂ ਤਈਂ ਅਟਕਾਨ ਖਾਤਰ
ਰੰਘੜਨੰਗਲੀਆਂ ਦੀ ਕੋਠੀਲੁਟੀ ਦੀ ਸੀ ਓਧਰਪਰਤੇਓਹਨੂੰਬਚਾਨ ਖਾਤਰ
ਪਾਸਆਵੇ ਦੇਪਹੁੰਚੇਕਰਤਾਰਸਿੰਘਾ ਲੁਟਿਆ ਹੋਇਆ ਸਾਮਾਨ ਛੁਡਾਨ ਖਾਤਰ

ਮੁਸਲਮਾਨ ਹਜੂਮ ਦਾ ਹਮਲਾ

ਇੱਕ ਦਮ ਹਜੂਮ ਨੇ ਇਨ੍ਹਾਂ ਉੱਤੇ ਹੱਲਾ ਆਖਕੇ ਐਲੀ ਬੁਲਾ ਦਿੱਤਾ
ਸਣੇ ਬਰਛਿਆਂ ਛੁਰਿਆਂ ਦੇ ਆਨ ਪਏ ਇੱਟਾਂ ਵੱਟਿਆਂ ਮੀਂਹ ਬਰਸਾ ਦਿੱਤਾ
ਸਿੰਘਾਂ ਵੇਖਿਆ ਅਸੀਂ ਹਾਂ ਫਸ ਗਏ ਤੇਗਾਂ ਸੂਤ ਜੈਕਾਰਾ ਗਜਾ ਦਿੱਤਾ
ਤੇਗਾਂ ਵੇਖ ਕੇ ਗੁੰਡੇ ਪਿਛਾਂ ਹਟ ਗਏ ਓਹਨਾਂ ਸਾਥੀਆਂ ਤਾਈਂ ਦੁੜਾ ਦਿੱਤਾ

*ਅਸਟੇਸ਼ਨ ਵਿਚੋਂ ।

ਰਾਖੇ ਬਾਗਾਂ ਦੇ ਤੇ ਗੁੱਜਰ ਹੋਇ ਕਠੇ ਘੇਰਾ ਪਾਕੇ ਸ਼ੋਰ ਮਚਾ ਦਿੱਤਾ
ਕੁਝ ਜਥੇ ਵਿਚੋਂ ਸਿੰਘ ਗਏ ਖਿੱਲਰ ਸਾਥ ਸਾਥੀਆਂ ਛਡ ਛੁਡਾ ਦਿੱਤਾ
ਮੁਸਲਮਾਨ ਹਜੂਮ ਹੋਈ ਬਹੁਤ ਕੱਠੀ ਸਿੰਘਾਂ ਜੰਗ ਘਮਸਾਨ ਦਾ ਪਾ ਦਿੱਤਾ
ਏਧਰ ਖਬਰ ਨ ਹੋਈ ਦਰਬਾਰ ਸਾਹਿਬ ਵੇਖ ਕਿਸੇ ਸੁਨੇਹਾ ਨ ਆ ਦਿੱਤਾ
ਸਿੰਘ ਲੜਦੇ ‡ਨੌਂ ਸ਼ਹੀਦ ਹੋ ਗਏ ਓਹਨਾਂ ਤੀਹਾਂ ਨੂੰ ਧਰਤ ਲਿਟਾ ਦਿੱਤਾ
ਬਹੁਤ ਜ਼ਖਮੀ ਭੀ ਮੁਸਲਮਾਨ ਕੀਤੇ ਜੌਹਰ ਅੰਮ੍ਰਿਤ ਦਾ ਦਿਖਲਾ ਦਿੱਤਾ
ਕੀਤੀ ਪਹਿਲ ਇਸ ਜੱਥੇ ਤੇ ਮੁਸਲਮਾਨਾਂ ਖੁਲਮ ਖੁਲ੍ਹਯਾਂ ਵੈਰ ਜਗਾ ਦਿੱਤਾ
ਭੂਏ ਹੋਇ ਸਨ ਬਹੁਤ ਕਰਤਾਰ ਸਿੰਘਾ ਚਾਉ ਲਾਹ ਸਿੰਘਾਂ ਠੰਢਾ ਪਾ ਦਿੱਤਾ

### ਬਾਹਰ ਦੇ ਜਥੇ

ਵਿਚ ਪਿੰਡਾਂ ਦੇ ਹੋ ਗਈ‡ਖਬਰ ਸਾਰੇ ਦਬਾ ਦਬ ਜਥੇ ਚੱਲ ਆਉਨ ਲੱਗੇ
ਅਮ੍ਰਿਤਸਰ ਤਹਿਸੀਲ ਤੇ ਤਰਨ ਤਾਰਨ ਭਰੇ ਜੋਸ਼ ਦੇ ਕਦਮ ਉਠਾਉਨ ਲੱਗੇ
ਰਾਹਾਂ ਵਿਚ ਜੈਕਾਰਿਆਂ ਗੂੰਜ ਪਾਈ ਸਿੰਘ ਤੇਗਾਂ ਤੇ ਬਰਛੇ ਲਿਸ਼ਕਾਉਨ ਲੱਗੇ
ਸੰਧੂ ਬਸ ਵਾਲੇ ਭਰ ਭਰ ਬੱਸਾਂ ਸੰਗਰਾਣੇ ਦੇ ਵਿਚ ਪੁਚਾਉਨ ਲੱਗੇ
ਬਾਬੇ ਦੀਪ ਸਿੰਘ ਰਾਮਸਰ ਹੋਇ ਕਠੇ ਤੇ ਬਬੇਕਸਰ ਡੇਰੇ ਜਮਾਉਨ ਲੱਗੇ
ਹੁਣ ਹਾਕਮਾਂ ਨੂੰ ਸੁਣਕੇ ਫਿਕਰ ਪਏ ਗੁੰਡੇ ਲੀਗੀਏ ਥਰ ਥਰੌਨ ਲੱਗੇ
ਮਾਝਾ ਹੋਣ ਲੱਗਾ ਕੱਠਾ ਜੋਸ਼ ਭਰਿਆ ਬੈਠ ਹਾਕਮ ਸੋਚਾਂ ਦੁੜਾਉਨ ਲੱਗੇ
ਬਾਹਰ ਡੱਕੀਏ ਜਥੇ ਕਰਤਾਰ ਸਿੰਘਾ ਕੋਤਵਾਲੀ ਬਹਿ ਮਤੇ ਪਕਾਉਨ ਲੱਗੇ

### ਗੁੰਡਿਆਂ ਦਾ ਕੱਠ

ਸੁਣਿਆਂ ਲੀਗੀਆਂ ਨੇ ਜਥੇ ਡੱਕ ਘਤੇ ਬੱਕਰ ਵਾਨਾ ਦੇ ਵਿਚ ਬਜ਼ਾਰ ਗੁੰਡੇ
ਕਠੇ ਹੋ ਕੇ ਸ਼ੋਰ ਮਚਾਉਨ ਲੱਗੇ ਰਲੇ ਆ ਆ ਕਈ ਹਜ਼ਾਰ ਗੁੰਡੇ
*ਮਾਰਕੀਟਾਂ ਦੋਵੇਂ ਚਲੋ ਲੁਟ ਲਵੋ ਮਤੇ ਲੱਗੇ ਪਕਾਉਨ ਹੁਸ਼ਯਾਰ ਗੁੰਡੇ

---

‡ਸ਼ਹੀਦ ਹੋਏ ਸਿੰਘਾਂ:—੧ ਜਥੇਦਾਰ ਭਗਤਸਿੰਘ ਖਾਪੜ ਖੇੜੀ। ੨ ਬਚਿੰਤ ਸਿੰਘ ਖਾਪੜ ਖੇੜੀ। ੩ ਊਧਮ ਸਿੰਘ ਖਾਪੜ ਖੇੜੀ। ੪ ਬਾਬੂ ਬੰਤਾ ਸਿੰਘ ਗੁਰੂ ਦੀ ਵਡਾਲੀ। ੫ ਕਰਤਾਰਸਿੰਘ ਗੁਰੂ ਦੀ ਵਡਾਲੀ। ੬ ਨਰੈਨ ਸਿੰਘ ਗੁਰੂ ਦੀ ਵਡਾਲੀ। ੭ ਜਥੇਦਾਰ ਦੁੱਲਾ ਸਿੰਘ ਬਾਸਰਕੇ। ੮ ਕਰਮ ਸਿੰਘ ਬਾਸਰਕੇ ੯ ਕਸ਼ਮੀਰਾ ਸਿੰਘ ਰਸੂਲ ਪੁਰ। ਜ਼ਖਮੀ ਅਜੀਤ ਸਿੰਘ, ਗ੍ਰੰਥੀ ਬਾਵਾ ਸਿੰਘ ਪਿੰਡ ਭੂਸੇ।

‡ਜੁਗਿੰਦਰ ਸਿੰਘ ਸ਼ਾਂਤ ਤੇ ਹੋਰ ਬਹੁਤਿਆਂ ਸਿੰਘਾਂ ਨੇ ਪਿੰਡਾਂ ਵਿੱਚ ਖਬਰ ਕਰ ਦਿੱਤੀ।

*ਪੁਰਾਣੀ ਮਾਰਕੀਟ, ਗੋਕਲ ਚੰਦ ਦੀ ਮਾਰਕੀਟ।

ਵਿਚ ‡ਗੁਰੂ ਬਜ਼ਾਰ ਦੇ ਧਨ ਬਹੁਤਾ ਓਹਨੂੰ ਲੁਟਨੇ ਦਾ ਕਰਨ ਆਹਰ ਗੁੰਡੇ

‡ਗੁਰੂ ਬਜ਼ਾਰ ਵਿਚ ਸਰਾਫ਼ਾਂ ਦੀਆਂ ਬਹੁਤੀਆਂ ਦੁਕਾਨਾਂ ਸਨ।

ਨੇੜੇ ਕੋਤਵਾਲੀ ਪੁਲਸ ਮਿਲਟਰੀ ਭੀ ਡਰ ਖਤਰਾ ਦਿਲੋਂ ਵਸਾਰ ਗੁੰਡੇ
ਆਏ ਵਧ ਅੱਗੇ ਬੁਤ ਮਲਕਾਂ ਵਲੋਂ ਨਾਹਰੇ ਯਾ ਐਲੀ ਦੇ ਪੁਕਾਰ ਗੁੰਡੇ
ਅਫਸਰ ਵੇਖ ਰਹੇ ਏਸ ਹਜੂਮ ਤਾਂਈਂ ਰਲ ਆ ਰਹੇ ਨੇ ਬੇਸ਼ੁਮਾਰ ਗੁੰਡੇ
ਮੀਟ ਛੱਡੀਆਂ ਅਖਾਂ ਕਰਤਾਰ ਸਿੰਘਾ ਭੂਹੇ ਹੋ ਰਹੇ ਖੂਨ ਖਾਰ ਗੁੰਡੇ

ਜਥੇਦਾਰ ਊਧਮ ਸਿੰਘ

ਦੱਖਨ ਲਹਿੰਦੇ ਸੀਸ਼ਹਿਰ ਵਿਚ ਬਹੁਤਰੌਲਾ ਇਕਜਥਾਲੈਕੇ ਜਥੇਦਾਰ ਚੜ੍ਹਿਆ
ਦੌਰਾ ਸ਼ਹਿਰ ਦਾ ਫਿਰਕੇ ਕਰਨ ਖ਼ਾਤਰ ਊਧਮ ਸਿੰਘ ਹੋਕੇ ਹੁਸ਼ਯਾਰ ਚੜ੍ਹਿਆ
ਓਹਦੇ ਨਾਲ ਰਲਿਆ ਸਿੰਘ ਡੇਢਕੁਸੌ ਹਰਿ ਗੱਲੋਂ ਹੋਕੇ ਖਬਰਦਾਰ ਚੜ੍ਹਿਆ
†ਮਾਰਕੀਟਾਂਬਚਗਈਆਂਕਰਤਾਰਸਿੰਘਾ ਇਹਜਦੋਂਸੀਸ਼ੇਰਭਬਕਾਰ ਚੜ੍ਹਿਆ

ਟਾਕਰਾ

ਪਾਸ ਟਾਂਚੀਆਂ ਦੇ ਮੁਸਲਮਾਨਪਹੁੰਚੇਜਿਹੜੇਕਈਹਜ਼ਾਰ ਰਲ ਆਇ ਸਨ ਜੀ
ਓਨੇ ਚਿਰ ਨੂੰ ਸਿੰਘ ਭੀ ਪਹੁੰਚ ਗਏ ਇਨ੍ਹਾਂ ਜਾ ਜੈਕਾਰੇ ਗਜਾਇ ਸਨ ਜੀ
ਓਸ ਪਾਸੇ ਭੀ ਕਈ ਹੱਥਯਾਰ ਹੈਸਨ ਤੇਗਾਂ ਬਰਛੇ ਇਨ੍ਹਾਂ ਲਿਸ਼ਕਾਇ ਸਨ ਜੀ
ਜਥੇਦਾਰ ਵਿਚ ਚੌਂਕ ਦੇ ਡੱਟ ਗਿਆ ਆਮੋ ਸਾਮਣੇ ਫੈਰ ਚਲਿਆਇ ਸਨ ਜੀ
ਮੁਸਲਮਾਨ ਅਗਾਂਹ ਨ ਫੇਰ ਵਧੇ ਉੱਚੀ ਨਾਰਿਆਂ ਤੇ ਜ਼ੋਰ ਪਾਇ ਸਨ ਜੀ
ਫੜ ਦੂਰੋਂ ਹੀ ਮਾਰਦੇ ਇੱਟਾਂ ਵੱਟੇ ਅਗੇ ਆਉਣ ਤੋਂ ਦਿਲ ਚੁਰਾਇ ਸਨ ਜੀ
ਸਿੰਘ ਤਾੜ ਕੇ ਇਕ ਦਮ ਜਾ ਪਏ ਪਿਛਾਂ ਗੁੰਡਿਆਂ ਪੈਰ ਹਟਾਇ ਸਨ ਜੀ
ਬੱਸ ਫੇਰ ਕੀਹ ਸੀ ਸਿੰਘਾਂ ਦੱਬ ਖੜੇ ਮਾਰ ਭੇਡਾਂ ਦੇ ਵਾਂਗ ਭਜਾਇ ਸਨ ਜੀ
ਸਿੰਘ ਡੇਢ ਕੁ ਸੌ ਕਰੀਬ ਹੈਸਨ ਗੁੰਡੇ ਤਿੰਨ ਹਜ਼ਾਰੋਂ ਵਧਾਇ ਸਨ ਜੀ
ਓਹ ਵੇਖਨ ਵਾਲਾ ਤਮਾਸ਼ਾ ਹੈ ਸੀ ਗੁੰਡੇ ਕਿਸ ਤਰਾਂ ਫੇਰ ਘਬਰਾਇ ਸਨ ਜੀ
ਦੌੜ ਗਏ ਮਹਾਂ ਸਿੰਘ ਦਰਵਾਜ਼ੇ ਵਲੇ ਵਿਚ ਗਲੀਆਂ ਛਿਪ ਛਿਪਾਇ ਸਨ ਜੀ
ਇਹ ਸੀ ਭਾਰੀ ਹਜੂਮ ਕਰਤਾਰ ਸਿੰਘਾ ਦੌੜ ਗਏ ਨ ਹੱਥ ਦਿਖਾਇ ਸਨ ਜੀ

ਵਾਕ ਕਵੀ

ਮੁਸਲਮਾਨਾਂਦੀ ਹੈਸੀ ਤਾਦਾਦਬਹੁਤੀ ਸਾਰੀ ਪੁਲਸਨਾਲੇ ਮਦਦ ਗਾਰ ਹੈਸੀ

---

†ਕਈਆਂ ਲਿਖਣ ਵਾਲਿਆਂ ਗੋਕਲ ਚੰਦ ਦੀ ਮਾਰਕੀਟ ਤੇ ਹੋਰ ਇਕ ਦੋ ਮਾਰਕੀਟਾਂ ਓਸ ਦਿਨ ਸੜ ਦਿਤੀ ਲਿਖੀਆਂ ਹਨ ਜੋ ਗਲਤ ਹੈ ਸਿੰਘਾਂ ਦੀ ਬਹਾਦਰੀ ਕਰਕੇ ਸ੍ਰੀ ਅੰਮ੍ਰਿਤਸਰ ਵਿਚ ਕੋਈ ਮਾਰਕੀਟ ਨਹੀਂ ਸੜੀ ਗੋਕਲ ਦੀ ਨਵੀਂ ਆਬਾਦੀ ਦੇ ਕੁਝ ਮਕਾਨ ਸੜੇ ਸਨ।

ਅਮ੍ਰਿਤਸਰ ਦੇ ਦਸਾਂ ਦਰਵਾਜ਼ਿਆਂ ਤੇ ਮੁਸਲਮਾਨਾਂ ਦਾ ਜ਼ੋਰ ਅਪਾਰ ਹੈਸੀ
ਭਾਰੇ ਗੜ੍ਹ ਚੁਫੇਰੇ ਸਨ ਮੁਸਲਮਾਨਾਂ ਸ਼ਹਿਰ ਘਿਰਿਆ ਪਿਆ ਵਿਚਘਾਰ ਹੈਸੀ
ਹਿੰਦੂ ਸਿਖਾਂ ਨੂੰ ਨਿਕਲਨ ਦਾ ਰਾਹ ਕੋਈ ਨ ਬੰਦ ਹੋ ਗਈ ਸਾਰੀ ਕਾਰ ਹੈਸੀ
ਭੂਏ ਹੋਇ ਹੈਸਨ ਮੁਸਲਮਾਨ ਭਾਰੇ ਛੁਰੇ ਬਾਜ਼ੀ ਦਾ ਗਰਮ ਬਾਜ਼ਾਰ ਹੈਸੀ
ਹਿੰਦੂ ਸਿਖ ਸਾਰੇ ਗਲੀਆਂ ਛੱਡ ਨੱਠੇ ਮਚੀ ਹੋਈ ਡਾਢੀ ਹਾਹਾ ਕਾਰ ਹੈਸੀ
ਅੱਗਾਂ ਲਾਉਨਦੇ ਉਨ੍ਹਾਂ ਨੂੰ ਮਿਲੇ ਮੌਕੇ ਸ਼ਹਿਰ ਹੋ ਰਿਹਾ ਧੂਆਂ ਧਾਰ ਹੈਸੀ
ਸਾਰੇ ਅਫਸਰਾਂਨੇ ਅੱਖੀਆਂ ਮੀਟੀਆਂ ਸਨ ਪਖਲੀਗੀਆਂਵਿਚ ਸਰਕਾਰ ਹੈਸੀ
ਰੋਕ ਗੁੰਡਿਆਂ ਦੀ ਦਾ ਇਲਾਜ ਕੋਈ ਨ ਸੀ ਇਲਾਜ ਤਾਂ ਇਕੋ ਤਲਵਾਰ ਹੈਸੀ
ਜਥੇ ਪਹੁੰਚ ਪਏ ਕਈ ਕਰਤਾਰ ਸਿੰਘਾ ਫਿਕਰ ਅਫਸਰਾਂ ਨੂੰ ਪਿਆ ਭਾਰ ਹੈਸੀ

ਜਥਿਆਂ ਦੀ ਰੋਕ

ਜਥੇ ਆ ਰਹੇ ਜਾਂ ਦਬਾ ਦਬਾ ਸੁਣੇ ਪੁਲਸ, ਮਿਲਟ੍ਰੀ ਭੇਜ ਰੁਕਾਇ ਰਸਤੇ
ਛੱਟ ਨਹਿਰ ਦੇ ਪੁਲਾਂ ਨੂੰ ਰੋਕ ਲਿਆ ਦੇਖ ਹੋਰ ਭੀ ਬੰਦ ਕਰਵਾਇ ਰਸਤੇ
ਸਿੰਘ ਪਿੰਡਾਂ ਵਿਚੋਂ ਚਲੇ ਆ ਰਹੇ ਸਨ ਜੈਕਾਰਿਆਂ ਨਾਲ ਗੂੰਜਾਇ ਰਸਤੇ
ਮੁਸਲਮਾਨਾਂ ਨੂੰ ਖੁਲ੍ਹ ਕਰਤਾਰ ਸਿੰਘਾ ਸਿੰਘਾਂ ਵਾਸਤੇ ਰੋਕ ਰਖਾਇ ਰਸਤੇ

ਕਹਿਰ ਦਾ ਦਿਨ

ਵਿਚ ਸ਼ਹਿਰ ਦੇ ਪੈ ਰਿਹਾ ਬਹੁਤ ਰੌਲਾ ਤੇ ਵਧੀਕੀਆਂ ਸਨ ਮੁਸਲਮਾਨ ਕਰ ਰਹੇ
ਅੱਗਾਂ ਲਗ ਰਹੀਆਂ ਵਿਚ ਸ਼ਹਿਰ ਸਾਰੇ ਲੋਕ ਖਤਰਾ ਮਾਲ ਤੇ ਜਾਨ ਕਰ ਰਹੇ
ਕੁਝ ਸੰਗੀ ਤੇ ਸਾਥੀ ਦੀਪਿੰਦ੍ਰ ਸਿੰਘ ਦੇ ਰੋਕ ਗੁੰਡਿਆਂ ਦੀ ਹਰ ਥਾਨ ਕਰ ਰਹੇ
ਵਧਨ ਦਿਤੇ ਨ ਅੰਦਰਲੇ ਹਿੱਸਿਆਂ ਵਲ ਤੇ ਮੁਕਾਬਲੇ ਲਾ ਕੇ ਤਾਨ ਕਰ ਰਹੇ
ਵਾਰਦਾਤਾਂ ਸਾਰਾਦਿਨ ਬਹੁਤਹੋਈਆਂ ਸਾਵੇਂਸੌਂਦੇ ਹਿੰਦੂ,ਸਿਖਜਵਾਨ ਕਰ ਰਹੇ
ਕੁਝਜਥਿਆਂ ਤੋਂ ਮੁਸਲਮਾਨ ਡਰਗਏ ਜੋਰ ਲਾਂਭੇਲਾਂਭੇ ਓਹ ਸ਼ੈਤਾਨ ਕਰ ਰਹੇ
ਅਸਲੋਂ ਪੁਲਸ ਤੇ ਮਿਲਟ੍ਰੀ ਹੈ ਈ ਨਹੀਂ, ਭਲੇਮਾਣਸ,ਦੁਖੀਅਨੁਮਾਨਕਰਰਹੇ
ਵੇਖ ਰਹੇ ਤਮਾਸ਼ਾ ਕਰਤਾਰ ਸਿੰਘਾ ਚੁੱਪ ਅਫਸਰ ਗੁੰਡੇ ਘਮਸਾਨ ਕਰ ਰਹੇ

ਵਾਕ ਕਵੀ

ਸੋਹਨ ਸਿੰਘ ਮਝੈਲ ਤੇ ਊਧਮ ਸਿੰਘ ਭੀ ਤਿੰਨੇ ਘੋਸ ਜੇਕਰ ਅੱਜ ਮਾਰ ਛਡਦੇ
ਉਠਦਾ ਜੇ ਨ ਜਥਾ ਦੀਪਿੰਦ੍ਰ ਸਿੰਘ ਦਾ ਗੁੰਡੇ ਭੂਹੇ ਹੋ ਸ਼ਹਿਰ ਉਜਾੜ ਛਡਦੇ
ਉੱਡ ਜਾਂਦੀਆਂ ਸਾਰੀਆਂ ਮਾਰਕੀਟਾਂ ਗੁੰਡੇ ਕਟੜੇ ਫੂਕ ਬਾਜ਼ਾਰ ਛਡਦੇ
ਪੜ੍ਹਨੀ ਚੱਲ ਨਮਾਜ਼ ਦਰਬਾਰ ਸਾਹਿਬ ਕਰ ਗੁੰਡੇ ਓਹ ਪੂਰੇ ਇਕਰਾਰ ਛਡਦੇ

ਓਹ ਸ਼ੈਤਾਨੀਆਂ ਕਾਰਾਂ ਤੇ ਰੁਝੇ ਹੋਇ, ਧੀਆਂ ਭੈਣਾਂ ਫੜ ਪਤਾਂ ਉਤਾਰ ਛਡਦੇ
ਓਹ ਬੇਅਦਬੀ ਕਰ‡ਦਰਬਾਰ ਸਾਹਿਬ ਸਾਰਾ ਸਿੱਖਾਂ ਦਾ ਰੋੜ੍ਹ ਵਿਕਾਰ ਛਡਦੇ
ਊਧਮ ਸਿੰਘ ਤੇ ਸੋਹਨ ਸਿੰਘ ਹੁੰਦੇ ਨ ਜੇ ਗੁੰਡੇ ਕਰ ਨਿਵਾਖਲੀ ਕਾਰ ਛਡਦੇ
ਓਹ ਵਾਂਗ ਹਜ਼ਾਰੇ ਦੇ ਪਾ ਲੁਟਾਂ ਫੂਕ ਸ਼ਹਿਰ ਤਾਈਂ ਕਰ ਛਾਰ ਛਡਦੇ
ਓਹ ਹਿਦੂ ਤੇ ਸਿਖਾਂ ਮਹੱਲਿਆਂ ਨੂੰ ਲੁਟ ਕਰ ਬਰਬਾਦ ਦਿਖਾਰ ਛਡਦੇ
ਮੰਦ੍ਰ ਗੁਰਦ੍ਵਾਰਾ ਕੋਈ ਬੱਚਦਾ ਨ ਗੁੰਡੇ ਪੁਜਕੇ ਕਹਿਰ ਗੁਜ਼ਾਰ ਛਡਦੇ
ਕਿਸ ਡਕਨਾ ਸੀ ਹੜ ਜੁਲਮ ਦੇ ਨੂੰ ਮਨ ਆਉਂਦੀ ਕਰ ਗਵਾਰ ਛਡਦੇ
ਹੁੰਦੀ ਖੁਲ ਫਿਰ ਜਥੇ ਕਰਤਾਰਸਿੰਘਾ ਚਾਉ ਗੁੰਡਿਆਂ ਦਾ ਓਹ ਉਤਾਰ ਛਡਦੇ

ਈਸ਼ਰ ਸਿੰਘ ਮਝੈਲ ਤੇ ਕੂਚਾ ਜੱਟਾਂ

ਚਿਟੇ ਕਟੜਿਉਂ ਸੀ ਖਬਰ ਆਈ ਬੁਰੀ ਮੁਸਲਮਾਨ ਪਏ ਕਹਿਰ ਕਮਾਵੰਦੇ ਨੇ
ਕੂਚਾ ਜੱਟਾਂ ਦਾ ਸਾਰਾ ਘੇਰ ਲਿਆ ਲੁੱਟ ਮਾਰ ਕਰ ਰਹੇ ਅੱਗਾਂ ਲਾਵੰਦੇ ਨੇ
ਜਥਾ ਕੋਈ ਬਹੁੜੇ ਝਟਾ ਪਟ ਉਧਰ ਪਏ ਲੋਕ ਸਾਰੇ ਘਬਰਾਵੰਦੇ ਨੇ
ਈਸ਼ਰ ਸਿੰਘ ਮਝੈਲ ਨੇ ਖਬਰ ਸੁਣੀ ਕੁਝ ਸਿੰਘ ਲੈ ਕਦਮ ਉਠਾਵੰਦੇ ਨੇ
ਹੈਸੀ ਨਵੀਂ ਹਵੇਲੀ ਵੱਲ ਸ਼ੋਰ ਪਿਆ ਇਹ ਜਾ ਜੈਕਾਰੇ ਗਜਾਵੰਦੇ ਨੇ
ਥੋੜਾ ਟਾਕਰਾ ਕਰਕੇ ਫੇਰ ਗੁੰਡੇ ਖਿੰਡ ਪੁੰਡ ਗਏ ਮੂੰਹ ਛਪਾਵੰਦੇ ਨੇ
ਕਿਸੇ ਥਾਂ ਨ ਅੜ ਕੇ ਲੜੇ ਗੁੰਡੇ ਜਿਥੇ ਅੜੇ ਓਥੇ ਮਾਰ ਖਾਵੰਦੇ ਨੇ
ਈਸ਼ਰ ਸਿੰਘ ਹੋਰੀ ਕਰਤਾਰ ਸਿੰਘਾ ਖਤਰਾ ਦੂਰ ਕਰਕੇ ਪਰਤ ਆਵੰਦੇ ਨੇ

ਨਿਹੰਗ ਈਸ਼ਰ ਸਿੰਘ ਬੇਦੀ ਦਾ ਸ਼ਹੀਦ ਹੋਣਾ

ਛੇ ਤਾਰੀਖ ਸੀ ਸ਼ਹਿਰ ਵਿਚ ਬਹੁਤ ਰੌਲਾ ਛੁਰੇ ਬਾਜ਼ੀ ਨੇ ਜ਼ੋਰ ਵਧਾਇਆ ਜੀ
ਦ੍ਬਾਰ ਸਾਹਿਬ ਕਮੇਟੀ ਦੇ ਦਫਤ੍ਰ ਵਿਚੋਂ ਫੜਦਫਤਰੀਂ ਫੋਨਖੜਕਾਇਆ ਜੀ
ਕਾਰਖਾਨਿਆਂ ਤੇ ਵਰਕਸ਼ਾਪਾਂ ਅੰਦਰ ਸਾਰਾ ਸ਼ਹਿਰ ਦਾ ਭੇਦ ਸੁਨਾਇਆ ਜੀ
ਹਿੰਦੂ ਸਿਖ ਕੋਈ ਕਲਾ ਆਵੇ ਨਾਹੀਂ ਕਠੇ ਹੋਕੇ ਆਉਨਾ ਜਤਾਇਆ ਜੀ
ਪੰਜ ਵਜੇ ਕੁਝ ਮਿਸਤ੍ਰੀ ਰਲੇਬਾਬੂ ਬਾਹਰ ਬਾਹਰ ਓਹਨਾਂ ਔਣਾ ਚਾਹਿਆ ਜੀ
ਘਿਉ ਮੰਡੀ ਦੇ ਜਦੋਂ ਦਰਵਾਜ਼ੇ ਪੁੱਜੇ ਉਠ ਗੁੰਡਿਆਂ ਨੇ ਘੇਰਾ ਪਾਇਆ ਜੀ
ਇਟਾਂ ਵਟੇ ਤੇ ਛੁਰੇ ਲੈ ਪੈ ਗਏ ਵਿਚ ਪਲਾਂ ਦੇ ਕਹਿਰ ਵਰਤਾਇਆ ਜੀ
ਕੁਝ ਮਰੇ ਓਥੇ ਕੁਝ ਨੱਠ ਉਠੇ ਬੁਰਜ ਫੂਲਾ ਸਿੰਘ ਓਹਲਾ ਤਕਾਇਆ ਜੀ

‡ਸ਼ਹਿਰ ਵਾਸੀ ਲੋਕ ਜਿਹੜੇ ਡਰਦੇ ਆਪਣੇ ਜਾਨ ਮਾਲ ਲਈ ਭਜੇ ਫਿਰਦੇ ਸਨ ਸੀ ਦਰਬਾਰ ਸਾਹਿਬ ਵਾਸਤੇ ਕਿਸ ਨੇ ਗੁੰਡਿਆਂ ਦਾ ਮੁਕਾਬਲਾ ਕਰਨਾ ਸੀ। ਜੁਮੇਵਾਰ ਅਫਸਰ ਸਾਰੇ ਇਹੋ ਗੱਲਾਂ ਚਾਹੁੰਦੇ ਸਨ, ਓਹਨਾਂ ਤਮਾਸ਼ਾ ਵੇਖਣਾ ਸੀ ਪਰ ਧੰਨ ਸਤਿਗੁਰਾਂ ਦਾ ਪ੍ਰਤਾਪ।

ਉਥੇ ਜਾਕੇ ਓਹਨਾਂ ਦੁਹਾਈ ਦਿਤੀ ਮੁਸਲਮਾਨਾਂ ਹੈ ਸ਼ੋਰ ਮਚਾਇਆ ਜੀ
ਕਾਰਖਾਨਿਆਂ ਦਫਤ੍ਰਾਂ ਵਿਚੋਂ ਆਉਂਦੇ ਹਿੰਦੂ ਸਿਖਾਂ ਨੂੰ ਮਾਰ ਮੁਕਾਇਆ ਜੀ
ਬੇਦੀ ਈਸ਼ਰ ਸਿੰਘ ਸੀ ਜਥੇਦਾਰ ਓਥੇ ਬੀਰ ਰਸ ਸੁਣਕੇ ਓਹਨੂੰ ਆਇਆ ਜੀ
ਬੁਰਜ ਵਿਚ ਨਿਹੰਗ ਸਨ ਬਹੁਤ†ਥੋੜੇ ਧੌਂਸਾ ਓਸਨੇ ਚੁੱਕ ਖੜਕਾਇਆ ਜੀ
ਬਾਬੂ ਮਿਹਰ ਸਿੰਘ ਦੇਗ ਤਯਾਰ ਕੀਤੀ ਝਟ ਪਟ ਅਰਦਾਸਃ ਸੁਧਾਇਆ ਜੀ
ਪੰਜ ਛੇ ਸਿੰਘ ਲੈ ਕਰਤਾਰ ਸਿੰਘਾ ਸ਼ੇਰ ਗੱਜਦਾ ਤੇਗਾ ਫੜ ਧਾਇਆ ਜੀ

ਮੁਠ ਭੇੜ

ਸਿੰਘਨਿਕਲ ਜਦ ਵੱਲ ਬਾਜ਼ਾਰ ਆਏ ਅਗੇ ਵੇਖਿਆ ਛੁਰਿਆਂ ਦੇਮਾਰਿਆਂ ਨੂੰ
ਰੋਹ ਚੜਿਆ ਫੇਰ ਨਿਹੰਗ ਸਿੰਘ ਨੂੰ ਓਸ ਛੱਡਿਆ ਉੱਚੀ ਜੈਕਾਰਿਆਂ ਨੂੰ
ਮੁਸਲਮਾਨ ਉਨ ਸੈਂਕੜੇ ਪਏ ਅਗੋਂ ਐਲੀ ਐਲੀ ਦੇ ਮਾਰਦੇ ਨਾਹਰਿਆਂ ਨੂੰ
ਇਹ ਸਿੰਘ ਭੀ ਪੈ ਗਏ ਵਾਂਗ ਸ਼ੇਰਾਂ ਦੱਬ ਖੜਿਆ ਗੁੰਡਿਆਂ ਸਾਰਿਆਂ ਨੂੰ
ਰੰਨਾਂ ਮੁੰਡੇ ਕੁੜੀਆਂ ਇੱਟਾਂ ਮਾਰ ਰਹੇ ਕੀਤਾ ਸਿੰਘਾਂ ਨੇ ਚੰਗਿਆਂ ਕਾਰਿਆਂ ਨੂੰ
ਕਈ ਮਾਰੇ ਤੇ ਜ਼ਖਮੀ ਕਈ ਕੀਤੇ ਭੇਡਾਂ ਵਾਂਗ ਭਜਾਇਆ ਨਿਕਾਰਿਆਂ ਨੂੰ
ਪਾਇਆਭੜਥੂ ਸਿੰਘਾਂ ਕਰਤਾਰਸਿੰਘਾ ਬਲ ਬਖਸ਼ਿਆ ਗੁਰੂ ਦੁਲਾਰਿਆਂ ਨੂੰ

ਪੁਲਸ ਦੀ ਬੇਈਮਾਨੀ

ਪਿਛੇਦੈਰੇ ਵਿਚ ਬੈਠੀ ਸੀ ਪੁਲਸ ਜਿਹੜੀਓਹਨਾਂ ਗੋਲੀ ਦੇ ਤਈਂ ਚਲਾ ਦਿੱਤਾ
ਵੱਖੀ ਵਿਚ ਓਹ ਵੱਜੀ ਨਿਹੰਗ ਸਿੰਘ ਨੂੰ ਸ਼ੇਰ ਜ਼ਖਮੀ ਕਰ ਜਗਾ ਦਿੱਤਾ
ਮੁੰਡੇ ਹਿੰਦੂ ਤੇ ਹੋਰ ਸਭ ਦੌੜ ਗਏ ਪੰਜੇ ਸ਼ੇਰਾਂ ਗਿਰਦੇ ਘੇਰਾ ਪਾ ਦਿੱਤਾ
ਖੰਡਾ ਵਾਹਿਆ ਜ਼ਖਮੀ ਜਥੇਦਾਰ ਨੇ ਹੋ ਕਢ ਅੰਮ੍ਰਿਤ ਜੌਹਰ ਵਿਖਾ ਦਿੱਤਾ
ਨੇੜੇ ਢੁਕਦੇ ਨ, ਦੂਰੋਂ ਇੱਟਾਂ ਦਾ ਜੀ ਮੀਂਹ ਗੁੰਡਿਆਂ ਸੀ ਬਰਸਾ ਦਿੱਤਾ
ਪਿਆ ਰੌਲਾ ਤੇ ਕਿਸੇ ਨੇ ਵਧ ਅਗੇ ਬਰਛਾ ਵੱਖੀ ਦੇ ਵਿਚ ਧਸਾ ਦਿੱਤਾ
ਈਸ਼ਰ ਸਿੰਘ ਬੇਦੀ ਹੋ ਸ਼ਹੀਦ ਡਿੱਗਾ ਮਾਰ ਕਈਆਂ ਨੂੰ ਪਾਰ ਬੁਲਾ ਦਿੱਤਾ
ਓਹਦੇ ਪਾਸ ਹੀ ਖੜੇ ਪ੍ਰੇਮ ਸਿੰਘ ਨੂੰ ਬਰਛਾ ਪੇਟ ਦੇ ਵਿਚ ਲੰਘਾ ਦਿੱਤਾ
ਇਹਓਸੇਤਰ੍ਹਾਂ ਵਿਚੋਂ ਨਿਕਲਗਿਆ ਨਿਕਲੀਆਂ ਆਂਦਰਾਂ ਤਈਂ ਬਨ੍ਹਾ ਦਿੱਤਾ
ਹੋਗਿਆ ਸ਼ਹੀਦ ‡ਭਗਵਾਨ ਸਿੰਘ ਭੀ ਕੱਨੀ ਗੁੰਡਿਆਂ ਹੱਥ ਲਵਾ ਦਿੱਤਾ
ਰਣ ਸਿੰਘ ਤੇ ਦਇਆ ਸਿੰਘ ਬਚ ਆਏ ਸਾਕਾ ਸਿੰਘਾਂ ਨੇ ਕਰ ਦਿਖਾ ਦਿੱਤਾ

---

†ਨਿਹੰਗ ਬਹੁਤੇ ਸ੍ਰੀ ਅਨੰਦ ਪੁਰ ਸਾਹਿਬ ਹੋਲੇ ਮਹਲੇ ਤੇ ਗਏ ਹੋਏ ਸਨ।
‡ਬਾਬਾ ਭਗਵਾਨ ਸਿੰਘ।

ਰਾਤ ਪੈ ਗਈ ਆਣ ਕਰਤਾਰ ਸਿੰਘਾ ਡੇਰੂ ਮੌਤ ਚੁਫੇਰੇ ਵਜਾ ਦਿੱਤਾ

ਸ਼ਰੀਫ ਪੁਰੇ ਦੇ ਪਾਸ ਗੱਡੀ ਵੱਢੀ ਗਈ

ਏਸੇ ਦਿਨ ਹੀ ਗੱਡੀ ਵਟਾਲੇ ਵਾਲੀ ਸ਼ਰੀਫਪੁਰੇ ਦੇ ਪਾਸ ਜਾਂ ਆਈ ਸੀ ਜੀ
ਗਿਣੀ ਮਿਥੀ ਹੋਈਅਗੇ ਲੀਗੀਆਂਨੇ ਗੱਡੀ ਚਲਦੀ ਰੋਕ ਠਹਿਰਾਈ ਸੀ ਜੀ
ਮੁਸਲਮਾਨ ਕੁਝ ਗੱਡੀ ਦੇ ਵਿਚ ਹੈਸਨ ਉਨ੍ਹਾਂਕਰ ਚਲਾਕੀ ਦਿਖਾਈ ਸੀ ਜੀ
ਮੁਸਲਮਾਨ ਡੱਬਿਆਂ ਵਿਚੋਂ ਕੱਢਲਏ ਹਿੰਦੂ ਸਿੱਖਾਂ ਤੇ ਕਿਆਮਤ ਛਾਈ ਸੀ ਜੀ
ਗੁੰਡੇ ਮਾਰ ਛਾਲਾਂ ਵਿਚ ਝਟ ਚੜ੍ਹ ਗਏ ਬੇਫਿਕਰ ਹੋ ਕਤਲ ਮਚਾਈ ਸੀ ਜੀ
ਬੱਚੇ ਔਰਤਾਂ ਬੁੱਢੇ ਨ ਕਿਸੇ ਵੇਖੇ ਮਾਰ ਸਭ ਦੀ ਜਾਨ ਮੁਕਾਈ ਸੀ ਜੀ
ਪਿਆ ਚੀਕ ਚਿਹਾੜਾ ਪੁਕਾਰ ਮਚੀ ਸੁਣ ਕਿਸੇ ਨ ਮਦਦ ਪੁਚਾਈ ਸੀ ਜੀ
ਡਬੇ ਲਹੂ ਲੁਹਾਨ ਹੋ ਗਏ ਸਾਰੇ ਘੜੀ ਕਹਿਰ ਦੀ ਬੁਰੀ ਵਰਤਾਈ ਸੀ ਜੀ
ਗੱਡੀ ਲੁੱਟੀ ਨਚਿੰਤ ਹੋ ਕਤਲ ਕੀਤੀ ਨੇੜੇ ਸੁਣੀ ਨ ਕਿਸੇ ਦੁਹਾਈ ਸੀ ਜੀ
ਮੁਸਲਮਾਨ ਡ੍ਰਾਈਵਰ ਕ੍ਰਤਾਰਸਿੰਘਾ ਸਹਿਜਭਾਵ ਨਾਲਗੱਡੀਚਲਾਈ ਸੀ ਜੀ

ਵਾਕ ਕਵੀ

ਇਹ ਜ਼ਿਲਾ ਤੇ ਜ਼ਿਲੇ ਦੀ ਪੁਲਸ ਏਥੇ ਉੱਕੀ ਅਫਸਰਾਂ ਨੇ ਘੇਸ ਮਾਰ ਛਡੀ
ਪਹਿਲ ਕੀਤੀਇਹ ਲੀਗੀਆਂ ਦਿਲਵਧੀ ਸਿਰੋਂ ਹੜੀ ਹਕੂਮਤਵਿਸਾਰ ਛਡੀ
ਬੇ-ਦੋਸ਼ੇ ਤੇ ਬੇ-ਗੁਨਾਹ ਮਾਰੇ ਰਾਕਸ਼ਪੁਣੇ ਦੀ ਕਰ ਇਹ ਕਾਰ ਛਡੀ
ਪੈਣੇ ਬਦਲੇ ਦੇਣੇ ਕਰਤਾਰ ਸਿੰਘਾ ਭਾਜੀ ਹਿੰਦੂ ਸਿਖਾਂ ਸਿਰ ਚਾੜ੍ਹ ਛਡੀ

ਗੁਰਦੁਆਰਿਆਂ ਨੂੰ ਖਤਰਾ

ਬਾਬੇ ਦੀਪ ਸਿੰਘ ਤੋਂ ਪਰੇ ਮਿੱਲ ਅੰਦਰ ਪਤਾ ਲਗਾ ਹੋ ਰਹੇ ਮੁਸਲਮਾਨ ਕਠੇ
ਹੱਲਾ ਕਰਨਗੇ ਓਹ ਗੁਰਦੁਆਰਿਆਂ ਤੇ ਹੋਇ ਹੋਇ ਨੇ ਲੈ ਸਾਮਾਨ ਕਠੇ
ਸੋਹਨ ਸਿੰਘ ਜਥੇਦਾਰ ਗਿਆ ਓਧਰ ਸਿੰਘ ਹੋਰ ਭੀ ਹੋ ਗਏ ਆਨ ਕਠੇ
ਆ ਗਿਆ ਸੁਨੇਹਾ ਦੀਪਿੰਦ੍ਰ ਸਿੰਘ ਨੂੰ ਏਸ ਆਪਣੇ ਕੀਤੇ ਜਵਾਨ ਕਠੇ
ਵਧਯਾ ਮਿੱਲ ਵਲੇ ਇਹ ਜਿਸ ਵੇਲੇ ਉਹ ਭੀ ਕੁੱਦ ਪਏ ਨਾਹਰੇ ਬੁਲਾਨ ਕਠੇ
ਜਦੋਂ ਸੁਣਿਆ ਉਹਨਾਂ ਜੈਕਾਰਿਆਂ ਨੂੰ ਸਤਿ ਸ੍ਰੀ ਅਕਾਲ ਗਜਾਨ ਕਠੇ
ਡਰ ਪਰਤ ਕੇ ਵੜ ਗਏ ਮਿਲ ਦੇ ਵਿਚ ਨਾਹਰੇ ਅੰਦਰੇ ਪਏ ਕੂਕਾਨ ਕਠੇ
ਸਿੰਘ ਪਰਤ ਆ ਗਏ ਕਰਤਾਰ ਸਿੰਘਾ ਨਿਕਲੇ ਫੇਰ ਨ ਗੁੰਡੇ ਮੈਦਾਨ ਕਠੇ

੬ ਤੇ ੭ ਦੀ ਵਿਚਲੀ ਰਾਤ

ਜ਼ਰਾ ਪਿਆ ਹਨੇਰਾ ਫਿਰ ਸ਼ੋਰ ਭਾਰਾ ਪਾ ਦਿੱਤਾ ਯਾ ਐਲੀ ਦੇ ਨਾਹਰਿਆਂ ਨੇ
ਲੋਹਗੜ੍ਹ ਵਲ ਨੌਬਤਾਂ ਵੱਜ ਪਈਆਂ ਰੌਲਾ ਪਾਇਆ ਗੁੰਡੇ ਹੰਕਾਰਿਆਂ ਨੇ

ਸਾਰਾ ਸ਼ਹਿਰ ਸੀ ਘਰੋ ਘਰ ਜਾਗ ਰਿਹਾ ਗੂੰਜਾਂ ਦਿਤੀਆਂ ਪਾ ਜੈਕਾਰਿਆਂ ਨੇ
ਬੋਲੋ ਜੈ ਮਹਾਂਦੇਵ ਬਜਰੰਗ ਬਲੀ ਕੂਕਾਂ ਪਾਈਆਂ ਮਹਿਲਾਂ ਮੁਨਾਰਿਆਂ ਨੇ
ਟਾਹਰਾਂ ਦੇਣੀਆਂ ਉਚਿਆਂਕੋਠਿਆਂ ਤੋਂ ਸ਼ੁਰੂਕੀਤੀਆਂ ਭੰਗੜਾਂਨਿਕਾਰਿਆਂ ਨੇ
ਡਰਦੇ ਐਵੇਂ ਭੈੜੇ ਰੌਲਾ ਪਾਈ ਜਾਂਦੇ ਗਲਤਫਹਿਮੀ ਫੈਲਾਈ ਬੇਕਾਰਿਆਂ ਨੇ
ਲੋਹਗੜ੍ਹ ਫੂਕ ਚੁਰੱਸਤੀਅਟਾਰੀ ਫੂਕੀ ਗਜ਼ਬ ਢਾਹੇਭਾਰੇ ਮੁਸਲੇ ਸਾਰਿਆਂ ਨੇ
ਓਇ ਆਖੋ ਅਕਾਲੀਆਂ ਲੀਡਰਾਂ ਨੂੰ *ਸ਼ਹਿਰ ਫੂਕ ਦਿਤਾ ਹਤਿਆਰਿਆਂ ਨੇ
ਗੁੰਡੇ ਵਲ ਦਰਬਾਰ ਦੇ ਆ ਰਹੇ ਨੇ ਕਈ ਵਾਰ ਕਹਿਆ ਫਿਟਕਾਰਿਆਂ ਨੇ
ਵਿਚ ਲੋਕਾਂ ਦੇ ਡਰ ਫੈਲਾਉਣ ਖਾਤਰ ਸ਼ੁਰੂ ਕੀਤਾ ਹੈਸੀ ਗੁਰੂ ਮਾਰਿਆਂ ਨੇ
ਆਉਣਾ ਕਿਸ ਸੀ ਸ੍ਰੀਦ੍ਰਬਾਰ ਵੱਲੇ ਬਾਹੀਆਂ ਮੱਲੀਆਂ ਗੁਰੂ ਦੁਲਾਰਿਆਂ ਨੇ
ਸਿਰ ਤਲੀ ਤੇ ਰਖੇ ਕਰਤਾਰ ਸਿੰਘਾ ਦੇਸ਼ ਕੌਮ ਤੇ ਧਰਮ ਦੇ ਪਿਆਰਿਆਂ ਨੇ

### ਭਿਆਨਕ ਸਮਾ

ਰਾਮਾਨੰਦ ਦੇ ਬਾਗ ਤੇ ਕਿੱਤਿਆਂ ਵਲ ਪਿਆ ਸ਼ੋਰ ਸ਼ਰਾਬਾ ਡਰਾਉਂਦਾ ਸੀ
ਏਧਰ ਮੁਸਲਮਾਨਾਂਦਿਆਂ ਨਾਹਰਿਆਂ ਤੋਂ ਸਾਰਾਸ਼ਹਿਰਹੀ ਥਰਥਰਾਉਂਦਾ ਸੀ
ਮੁਸਲਮਾਨ ਡਰਰਹੇ ਓਧਰ ਜਥਿਆਂ ਤੋਂ ਕੋਈ ਵਧਕੇ ਅਗ੍ਹਾ ਨ ਆਉਂਦਾ ਸੀ
ਕੰਨ ਸਭ ਦੇ ਸ਼ੋਰ ਸ਼ਰਾਬੇ ਵਲੇ ਕੋਈ ਡਰਦਾ ਅੱਖ ਨ ਲਾਉਂਦਾ ਸੀ
ਧੂਏਂ ਨਿਕਲ ਰਹੇ ਅੱਗਾਂ ਭੜਕ ਰਹੀਆਂ ਕੋਈ ਭਾਂਬੜ ਨਹੀਂ ਬੁਝਾਉਂਦਾ ਸੀ
ਕਰ ਹੌਸਲਾ ਫਾਇਰ ਬ੍ਰਗੇਡ ਕੋਈ ਉੱਕਾ ਇੰਜਨ ਲੈ ਨ †ਆਉਂਦਾ ਸੀ
ਵਿਚ ਸ਼ਹਿਰ ਕਿਆਮਤ ਆਈ ਦਿੱਸੇ ਕਮਜ਼ੋਰਾਂ ਉਤੇ ਡਰ ਛਾਉਂਦਾ ਸੀ
ਸ਼ੋਰ ਪੈ ਰਿਹਾ ਸਾਰੇ ਕਰਤਾਰ ਸਿੰਘਾ ਡਰ ਸੁਤਿਆਂ ਤਈਂ ਜਗਾਉਂਦਾ ਸੀ

### ਜੈ ਕਾਰੇ ਭੀ ਬਦਲ ਗਏ

ਮਹਾਂਦੇਵ ਤੇ ਜੈ ਬਜਰੰਗ ਬਲੀ ਸੰਗ ਵਾਲੇ ਸਨ ਆਖਣਾ ਭੁੱਲ ਗਏ
ਓਹ ਭੀ ਰਲ ਜੈਕਾਰੇ ਗਜਾਉਣ ਲੱਗੇ ਕਰ ਸੋਚ ਲੰਮੀ ਉਹ ਭੀ ਤੁੱਲ ਗਏ
ਮੁਸਲਮਾਨ ਡਰ ਗਏ ਜੈਕਾਰਿਆਂ ਤੋਂ ਭੇਦ ਓਹਨਾਂ ਉਤੇ ਸਾਰੇ ਖੁਲ੍ਹ ਗਏ
ਜਥੇ ਫਿਰ ਰਹੇ ਹੈਨ ਕਰਤਾਰ ਸਿੰਘਾ ਛੱਡ ਸ਼ੇਖੀਆਂ ਅੰਦਰੋਂ ਡੁਲ ਗਏ

---

*ਏਸੇ ਰਾਤ ਮੋਹਰ ਸਿੰਘ ਦੇ ਕਟੜੇ, ਕੂਚੇ ਸ਼ੇਖਾਂ ਵਾਲੇ, ਕੂਚਾ ਨੀਵਾਂ, ਕੂਚਾ ਬਦਰੋਂ, ਕੂਚਾ ਕਾਜ਼ੀਆਂ, ਕੱਬੀ ਬੇਰੀ ਆਦਿਕ ਥਾਵਾਂ ਤੇ ਦ ਸੌ ਤੋਂ ਜ਼ਿਆਦਾ ਮਕਾਨ ਸੜ ਰਹੇ ਸਨ।

†ਫਾਇਰ ਬ੍ਰਗੇਡ ਵਾਲੇ ਡਰਦੇ ਇੰਜਨ ਨਹੀਂ ਸਨ ਕਢਦੇ ਮੁਸਲਿਮ ਗੁੰਡੇ ਨਾਲਾਂ ਪਾੜ ਛਡਦੇ ਤੇ ਛੁਰੇ ਚਲਾਉਂਦੇ ਸਨ, ਹਕੂਮਤ ਕੰਨ ਵੱਟਕੇ ਬਹਿ ਰਹੀ ਸੀ।

### ੭ ਮਾਰਚ ਅਰਥਾਤ ੨੪ ਫੱਗਣ ਦਾ ਦਿਨ

ਰਾਤ ਕਹਿਰ ਦੀ ਚੰਦਰੀ ਗੁਜ਼ਰ ਗਈ ਸੂਰਜ ਚੜ੍ਹਿਆ ਛੱਡ ਲਿਸ਼ਕਾਰਿਆਂ ਨੂੰ
ਓਹਦੇ ਤੇਜ਼ ਹਨੇਰਾ ਛੁਪਾ ਦਿਤਾ ਗੁੰਮ ਕੀਤਾ ਆਕਾਸ਼ ਵਿਚ ਤਾਰਿਆਂ ਨੂੰ
ਇਰਦ ਗਿਰਦ ਸਾਰੇ ਧੁੰਮਾਂ ਪੈ ਗਈਆਂ ਸਿੰਘ ਛੱਡਦੇ ਆਇ ਜੈਕਾਰਿਆਂ ਨੂੰ
ਕੌਣ ਜੰਮਦਾਂ ਗੁਰੂ ਦਰਬਾਰ ਵਲੇ ਤਕੇ, ਜੋਸ਼ ਚੜ੍ਹੇ, ਜੋਧੇ ਭਾਰਿਆਂ ਨੂੰ
ਹੈਸੀ ਦਿਲੋਂ ਹਕੂਮਤ ਦੀ ਬੇਈਮਾਨੀ ਉਸ ਰੋਕਿਆ ਰਸਤਿਆਂ ਸਾਰਿਆਂ ਨੂੰ
ਲਾਂਭੋਂ ਚਾਂਭੋਂ ਹੋ ਖਲਕਤਾਂ ਲੰਘ ਆਈਆਂ ਗੁਸੇਚੜ੍ਹੇ ਸਨ ਗੁਰੂ ਦੁਲਾਰਿਆਂ ਨੂੰ
ਸ਼ਹਿਰ ਸੜਦਾ ਵੇਖਕੇ ਜਰੇ ਕਿਹੜਾ ਸੱਕੇ ਕੌਣ ਸੁਣ ਐਲੀ ਦੇ ਨਾਹਰਿਆਂ ਨੂੰ
ਭਰੇਹੋਇ ਸਨ ਰੁਹਵਿਚਦਿਲਾਂ ਦੇਜੀ ਕਰਨਾਸਿੰਘ ਚਾਹੁੰਦੇ ਹੈਸਨਕਾਰਿਆਂ ਨੂੰ
†ਸ਼ਾਂਤ ਭੇਜਰਿਹਾ ਸਾਂਭ ਸੋਹਨਸਿੰਘ ਲਏ ਯੋਗ ਥਾਵਾਂ ਤੇ ਦੇਇ ਉਤਾਰਿਆਂ ਨੂੰ
ਕਰਦੇ ਹੈਸਨ ਉਡੀਕ ਕਰਤਾਰ ਸਿੰਘਾ ਹੱਥ ਲਾਈਏ ਵਡੇ ਹੰਕਾਰਿਆਂ ਨੂੰ

### ਪਾਗ ਦਾਸ ਦਾ ਚੌਂਕ

ਇਹ ਚੌਂਕ ਵਿਚ ਕਟੜੇ ਰਾਮਗੜ੍ਹੀਆਂ ਵਿਚ ਏਸ ਦੇ ਇਕ ਮਸੀਤ ਹੈਸੀ
ਓਹਦੇ ਵਿਚ ਹੋ ਗਏ ਮੁਸਲਮਾਨ ਕੱਠੇ ਧਾਰੀ ਜਿਨ੍ਹਾਂ ਨੇ ਚੰਦਰੀ ਨੀਤ ਹੈਸੀ
ਗਲੀ ਸਾਹਮਣੇ ਵਾਲੀ ਭੀ ਭਰੀ ਹੋਈ ਨੀਤ ਉਨ੍ਹਾਂ ਦੀ ਹੋਈ ਪਲੀਤ ਹੈਸੀ
ਪਹਿਲਾਂ ਲੁਟਣੀ ਗਲੀ ਵਧਾਉ ਵਾਲੀ ਵਿਚ ਦਿਲਾਂ ਸਮਾਈ ਕੁਰੀਤ ਹੈਸੀ
ਫੇਰ ਵਧਾਂਗੇ ਵੱਲ ਦਰਬਾਰ ਦੇ ਜੀ ਇਕ ਓਹਨਾਂ ਦੇ ਚਿੱਤ ਪ੍ਰਤੀਤ ਹੈਸੀ
ਮੁਸਲਮਾਨ ਅਫਸਰ ਸਾਰੇ ਵੱਲ ਸਾਡੇ ਏਸ ਲਈ ਹਰ ਇਕ ‡ਅਭੀਤ ਹੈਸੀ
ਕੁਝ ਉਨ੍ਹਾਂ ਦੇ ਪਾਸ ਹਥਿਆਰ ਭੀ ਸਨ ਛੁਰੇ ਚਾਕੂ ਜੋ ਓਹਨਾਂ ਦੀ ਰੀਤ ਹੈਸੀ
ਬਾਜ਼ੀ ਉਲਟ ਗਈ ਸਾਰੀ ਕਰਤਾਰਸਿੰਘਾ ਠੱਪੀਰਹੀ ਜੇਹੜੀਵਿਚ ਚੀਤ ਹੈਸੀ

### ਮੌਤ ਦੀ ਹੋਲੀ

ਜਿਹੜਾਆਉਂਦਾ ਸੀਦਰਬਾਰ ਸਾਹਿਬੋਂ ਪਹਿਲਾਂ ਉਨ੍ਹਾਂਤੇ ਇੱਟੇ ਚਲਾਇ ਓਨ੍ਹਾਂ
ਏਸ ਗਲ ਦਾ ਪੈ ਗਿਆ ਝੱਟ ਰੌਲਾ ਜਾਣ ਬੁੱਝ ਕੇ ਸਿੰਘ ਭੜਕਾਇ ਓਨ੍ਹਾਂ
ਪਿੰਡਾਂ ਵਿਚੋਂ ਹਜੂਮ ਜੋ ਆਈ ਹੈਸੀ ਕਿਰਪਾਨਾਂ ਤੇ ਬਰਛੇ ਉਠਾਇ ਓਨ੍ਹਾਂ
ਹੋਰ ਏਧਰੋਂ ਓਧਰੋਂ ਕਈ ਰਲ ਗਏ ਚਹੁੰਆਂ ਪਾਸਿਆਂ ਤੋਂ ਘੇਰਾ ਪਾਇ ਓਨ੍ਹਾਂ

---

†ਜੋਗਿੰਦਰ ਸਿੰਘ ਸ਼ਾਂਤ।
‡ਬੇ-ਖੌਫ।

ਝੱਟ ਜਾਇ ਮਸੀਤ ਨੂੰ ਘੇਰ ਲਿਆ ਮਿੱਟੀ ਵਿਚ *ਮਨਸੂਬੇ ਮਿਲਾਇ ਓਨ੍ਹਾਂ
ਭਾਵੇਂ ਇਟਾਂ ਵੱਟੇ ਉੱਤੋਂ ਬਹੁਤ ਮਾਰੇ ਨਾਹਰੇ ਮਾਰ ਕੁਝ ਰੌਂਦ ਚਲਾਇ ਓਨ੍ਹਾਂ
ਪਰ ਅੱਗ ਹਜੂਮ ਨੇ ਲਾ ਦਿਤੀ ਪੰਛੀ ਪਿੰਜਰੇ ਵਿਚ ਫਸਾਇ ਓਨ੍ਹਾਂ
ਕਿਸੇ ਪਾਸਿਓਂ ਬਾਹਰ ਨ ਨਿਕਲ ਸਕੇ ਘੇਰ ਘਾਰ ਕੇ ਵਿਚੇ ਰਖਾਇ ਓਨ੍ਹਾਂ
ਗਲੀ ਸਾਹਮਣੇ ਵਾਲੀ ਭੀ ਘੇਰ ਲਈ ਕਹਿੰਦੇ ਉੱਕੇ ਨ ਹਥ ਹਿਲਾਇ ਓਨ੍ਹਾਂ
ਓਹ ਬੈਠੇ ਬਠਾਇ ਹੀ ਗਏ ਮਾਰੇ ਬਚ ਸੱਕੇ ਨ ਵਾਸਤੇ ਪਾਇ ਓਨ੍ਹਾਂ
ਸਾਰੇ ਗਿੱਦੜਾਂ ਦੇ ਵਾਂਗ ਕੁਟ ਘੱਤੇ ਐਵੇਂ ਡਰ ਕੇ ਪ੍ਰਾਨ ਗਵਾਇ ਓਨ੍ਹਾਂ
ਅੱਬਲਵਾਈਆਂ ਨੂੰ ਹੈਸਨ ਉਡੀਕਰਹੇ ਆਪੋਵਿਚ ਸਨ ਵੇਲੇ ਠਹਿਰਾਇ ਓਨ੍ਹਾਂ
ਤੁਸੀਂ ਏਧਰੋਂ ਰਹੋ ਤਯਾਰ ਸਾਰੇ ਅਸੀਂ ਆਵਾਂਗੇ ਦਿਲ ਵਧਾਇ ਓਨ੍ਹਾਂ
ਰਲ ਕਰਾਂਗੇ ਹੱਲਾ ਦਰਬਾਰ ਉਤੇ ਵਿਚ ਸ਼ਹਿਰ ਸਨ ਗੰਡੇ ਦੁੜਾਇ ਓਨ੍ਹਾਂ
ਪੈ ਗਿਆ ਹਜੂਮ ਦਾ ਜ਼ੋਰ ਏਧਰ ਮਾਰ ਸਾਰੇ ਹੀ ਚਾਲੇ ਭੁਲਾਇ ਓਨ੍ਹਾਂ
ਦੋ ਦੁਨਾਲੀਆਂ ਤੇ ਛੁਰੇ ਬਰਛੇ ਬਹੁਤੇ ਹੈਸਨ ਵਿਚ ਮਸੀਤ ਰਖਾਇ ਓਨ੍ਹਾਂ
ਪਟਰੋਲ ਤੇ ਤੇਲ ਦੇ ਕੁਝ ਪੀਪੇ ਰਾਤੋ ਰਾਤ ਰਖੇ ਲਿਆ ਛੁਪਾਇ ਓਨ੍ਹਾਂ
ਅੱਗ ਤੇਲ ਪਟਰੋਲ ਨੂੰ ਲੱਗ ਗਈ ਹੈਸਨ ਮੌਤ ਦੇ ਸਾਜ ਸਜਾਇ ਓਨ੍ਹਾਂ
ਮੌਤ ਓਹਨਾਂ ਦੇ ਉਤੇ ਹੀ ਪੈ ਗਈ ਜੀ ਹਥਿਯਾਰ ਭੀ ਨ ਕੰਮ ਆਇ ਓਨ੍ਹਾਂ
ਨ ਓਹ ਨਿਕਲ ਸਕੇ ਨ ਓਹ ਲੜ ਸਕੇ ਕੀਤਾ ਟਾਕਰਾ ਨ ਘਬਰਾਇ ਓਨ੍ਹਾਂ
ਨ ਕਿਸੇ ਨੇ ਓਹਨਾਂ ਦੀ ਮਦਦ ਕੀਤੀ ਸਗੋਂ ਛੁਪੇ ਹੋਏ ਕੱਢ ਮਰਵਾਇ ਓਨ੍ਹਾਂ
ਚਿੜੀਆਂ ਵਾਂਗ ਗਏ ਭੁਜ ਕਰਤਾਰਸਿੰਘਾ ਰਹੇ ਜਿਹੜੇ ਮਨਸੂਬੇਪਕਾਇ ਓਨ੍ਹਾਂ

ਮੁਸਲਮਾਨੀਆਂ ਔਰਤਾਂ ਤੇ ਬਚੇ

ਗਲੀ ਸਾਹਮਣੇ ਜੇਹੜੀ ਮਸੀਤ ਦੇ ਸੀ ਕ੍ਰਾਇਦਾਰ ਵਸਦੇ ਮੁਸਲਮਾਨ ਸਮਝੋ
ਓਹ ਭੀ ਸਾਰੇ ਦੇ ਸਾਰੇਹੀ ਗਏ ਮਾਰੇ ਬਚਿਆ ਕੋਈ ਨ ਬੁੱਢਾ ਜਵਾਨ ਸਮਝੋ

*ਜਿਸ ਵੇਲੇ ਮੁਸਲਮਾਨਾਂ ਨੂੰ ਇਹ ਪਤਾ ਲਗ ਗਿਆ ਸੀ ਕਿ ਸਿੰਘਾਂ ਦੇ ਜਥੇ ਰੋਕੇ ਗਏ ਹਨ ਓਹ ਹੋਰ ਭੂਹੇ ਹੋ ਗਏ ਤੇ ਅੱਬਲਵਾਈਆਂ ਦੀ ਹਵੇਲੀ ਫੈਸਲਾ ਹੋਇਆ ਕਿ ਰਾਤੋ ਰਾਤ ਪ੍ਰਾਗ ਦਾਸ ਦੇ ਚੌਂਕ ਵਾਲੀ ਮਸੀਤ ਵਿਚ ਕੱਠ ਕੀਤਾ ਜਾਵੇ ਤੇ ਸਭ ਹਥਿਯਾਰ ਪਟਰੋਲ ਤੇਲ 'ਜਮ੍ਹਾਂ ਕਰ ਲਿਆ ਜਾਵੇ, ਸਵੇਰੇ ਹੀ ਏਧਰੋਂ ਅਸੀਂ ਹਮਲਾ ਕਰ ਦਿਆਂਗੇ ਓਧਰ ਮਸੀਤ ਵਿਚੋਂ ਨਿਕਲਕੇ ਵਧਾਊ ਵਾਲੀ ਗਲੀ ਨੂੰ ਅਗ ਲਾ ਦੇਣੀ ਰੌਲਾ ਪੈਣ ਕਰਕੇ ਦਰਬਾਰ ਤੇ ਹਮਲਾ ਕਰ ਦਿਤਾ ਜਾਊ ਪਰ ਦਿਨ ਚੜ੍ਹਨ ਤੋਂ ਪਹਿਲਾਂ ਹੀ ਜਥੇ ਬਾਜ਼ਾਰਾਂ ਵਿਚ ਫਿਰਨ ਲਗ ਪਏ, ਜਿਸ ਕਰਕੇ ਅੱਬਲਵਾਈਆਂ ਦੇ ਬਾਜ਼ਾਰ ਵਾਲਿਆਂ ਨੂੰ ਹੌਂਸਲਾ ਨ ਪਿਆ। ਓਹਨਾਂ ਨੂੰ ਦੋ ਚੌਂਕ ਸਿਖ ਅਬਾਦੀ ਦੇ ਲੰਘਣੇ ਪੈਂਦੇ ਸਨ ਤੇ ਰਾਮਗੜੀਆਂ ਦੇ ਕਟੜੇ ਵਿਚ ਮੁਸਲਮਾਨਾਂ ਦੀ ਅਬਾਦੀ ਨਹੀਂ ਸੀ, ਸਿਰਫ ਕਰਾਇਦਾਰ ਹੈਸਨ ਇਸ ਵਾਸਤੇ ਮੁਸਲਮਾਨ ਕਾਮਯਾਬ ਨਾ ਹੋ ਸਕੇ।

ਬੱਚੇਔਰਤਾਂ ਘਿਰੀਆਂ ਹਜੂਮ ਦੇ ਵਿਚ ਦੱਸਜਾ ਕਿਸੇ ਦੀਪਿੰਦ੍ ਨੂੰ ਆਨ ਸਮਝੋ
ਰਾਤਜਾਗਦਾਰਿਹਾ ਇਹ ਸੌਂ ਗਿਆ ਸੀ ਸੁਣਕੇ ਹਾਦਸਾ ਹੋਯਾ ਹੈਰਾਨ ਸਮਝੋ
ਝੱਟ ਪਹੁੰਚਿਆ ਪਾਸ ਮਸੀਤ ਦੇ ਜਾ ਬਚੇ ਬੱਚੀਆਂ ਪਏ ਕੁਰਲਾਨ ਸਮਝੋ
ਗਲੀਵੱਲ ਹੋਇਆ ਕੁਝ ਤੇਲਨਾਂ ਨੇ ਝੱਟ ਲਿਆ ਦੀਪਿੰਦ੍ ਪਹਿਚਾਨ ਸਮਝੋ
ਓਹਨਾਂ ਕਹਿਆ ਭਰਾ ਬਚਾ ਸਾਨੂੰ ਤੈਨੂੰ ਬਦਲਾ ਦੇਵੇ ਭਗਵਾਨ ਸਮਝੋ
ਏਸ ਅਗੁਾਂ ਹੋ ਲੋਕ ਹਟਾਇ ਪਿਛਾਂ ਹੁਣ ਕਰੇ ਨ ਕੋਈ ਨੁਕਸਾਨ ਸਮਝੋ
ਤੀਹ ਚਾਲੀ ਕਰੀਬ ਓ ਔਰਤਾਂ ਸਨ ਬੱਚੇ ਬੱਚੀਆਂ ਡਰੇ ਮਹਾਨ ਸਮਝੋ
ਇਹ ਕੱਢ ਕੇ ਓਹਨਾਂ ਨੂੰ ਲੈ ਆਇਆ ਸਾਥੀ ਏਸ ਦੇ ਪਹੁੰਚੇ ਜਵਾਨ ਸਮਝੋ
*ਹਸਪਤਾਲ ਪੁਚਾਇਆ ਸਾਰੀਆਂਨੂੰ ਮਰਮ ਪੱਟੀ ਦੇ ਕੀਤੇ ਸਾਮਾਨ ਸਮਝੋ
ਦਿਤਾ ਹੌਂਸਲਾ ਹੁਣ ਨ ਡਰੋ ਤੁਸੀਂ ਘਰ ਗੁਰੂ ਦੇ ਪਹੁੰਚੀਆਂ ਆਨ ਸਮਝੋ
ਓਹ ਸੰਭਾਲੀਆਂ ਡਾਕਟਰਭਗਤਸਿੰਘ ਨੇ ਕੀਤੀ ਮਰੁਮ ਪੱਟੀ ਸਨਮਾਨ ਸਮਝੋ
ਦੁੱਧ ਰੋਟੀ ਪਾਣੀ ਦਿਤਾ ਸਾਰੀਆਂ ਨੂੰ ਗੁਰੂ ਲੰਗਰੋਂ ਕਰ ਧਿਆਨ ਸਮਝੋ
ਕੀਤੀ ਖਬਰ ਕੋਤਵਾਲੀ ਵਿਚ ਲੈਜਾਵੇ ਇਨ੍ਹਾਂ ਤਈਂ ਸੰਭਾਲ ਸੁਜਾਨ ਸਮਝੋ
ਮੁਸਲਮਾਨਅਫਸਰਡਰਦਾ ਆਵੇ ਕੋਈਨਾ ਦੇ ਪਹਿਰਏਵੇਂ ਹੀਲੇਘਾਨ ਸਮਝੋ
ਆਖਰ ਮਹਿਤਾ ਆਕੇ ਲੈਗਿਆ ਸਭੇ ਕੋਤਵਾਲੀਵਿਚ ਅਮਨ ਅਮਾਨ ਸਮਝੋ
ਵੇਖ ਨੇਕ ਸਲੂਕ ਕਰਤਾਰਸਿੰਘਾ ਮੁਸਲਮਾਨ ਸਿੰਘਾਂ ਤਈਂ ਸਲਾਹਨ ਸਮਝੋ

ਵਾਕ ਕਵੀ

ਬਹੁਤਸਿੰਘਇਸਗਲੋਂ ਨਾਰਾਜ਼ ਹੋਗਏ ਬਚੇ ਔਰਤਾਂ ਤੁਸਾਂਬਚਾਈਆਂ ਕਿਉਂਨੇ
ਮੁਸਲਮਾਨਾਂਹਜ਼ਾਰੇਵੱਲਕੀਤੀਆਂਜੋ ਤੁਸਾਂਗੱਲਾਂਓਹਦਿਲੋਂਭੁਲਾਈਆਂ ਕਿਉਂਨੇ
ਮੈਂਬਹੁਤਿਆਂਤਈਂਸਮਝਾਇਆਜੀਤੁਹਾਡੇਦਿਲੀਂ ਬੁਰਿਆਈਆਂ ਆਈਆਂ ਕਿਉਂ ਨੇ
ਸਿੰਘੋ ਤੁਸਾਂਨੂੰ ਸੋਂਹਦੀਆਂ ਗੱਲਾਂ ਨਹੀਂ ਭੈੜੇ ਪਾਸੇਂਇਹਸੁਰਤਾਂ ਲਾਈਆਂ ਕਿਉਂਨੇ
ਸ਼ੇਰ ਕਦੇ ਭੀਨਹੀਂ ਮੁਰਦਾਰਖਾਂਦੇ ਕੁੱਤੇ ਖਾਣ ਮੁਰਦਾਰ ਇਉਂ ਚਾਹੀਆਂ ਕਿਉਂਨੇ
ਤੁਹਾਡੇਉਨ੍ਹਾਂਵਿਚਫਰਕਕ੍ਰਤਾਰਸਿੰਘਾ ਕਰਨੀਆਂਉਨ੍ਹਾਂਜਹੀਆਂਬੁਰਿਆਈਆਂ ਕਿਉਂਨੇ

ਮਸੀਤ

ਏਸ ਥਾਂ ਇਹ ਭਾਰੀ ਕਤਲਾਮ ਹੋਈ ਕੋਈ ਮਰਦ ਨ ਜਿੰਦ ਬਚਾ ਸਕਿਆ
ਕੁਝ ਸੜੇ ਕੁਝ ਲੋਕਾਂ ਨੇ ਮਾਰ ਦਿਤੇ ਕੋਈ ਵਿਚ ਮੈਦਾਨ ਨ ਆ ਸਕਿਆ
ਓਹ ਗਿਣਦੇ ਮਨਸੂਬੇ ਹੀ ਗਏ ਮਾਰੇ ਨ ਦੁਨਾਲੀਆਂ ਕਈ ਚਲਾ ਸਕਿਆ

---

*ਸ੍ਰੀ ਗੁਰੂ ਰਾਮਦਾਸ ਹਸਤਪਤਾਲ।

ਅੱਬਲਵਾਲੀਏਨਪਹੁੰਚੇ ਕ੍ਰਤਾਰਸਿੰਘਾ ਨਕੋਈਮਰਦਿਆਂਤਈਂ ਛੁਡਾ ਸਕਿਆ

ਮਗਰੂਰ ਅਫਸਰਾਂ ਨੂੰ ਹੋਸ਼ ਆ ਗਈ

ਪ੍ਰਾਗਦਾਸ ਦੇ ਚੌਂਕ ਦੇ ਹਾਦਸੇ ਨੇ ਹਾਕਮ ਸੁਤੇ ਹੋਇ ਸਾਰੇ ਜਗਾ ਦਿਤੇ
ਹਿੰਦੂ ਸਿੱਖ ਸੁਣ ਲੁਟੀਦੇ ਮਾਰੀ ਦੇ ਨੇ ਚਾਉ ਅਫਸਰਾਂ ਦੇ ਚੜ੍ਹੇ ਲਾਹ ਦਿਤੇ
ਹੋ ਨੌਬਤਾਂ ਭੀ ਸਭ ਬੰਦ ਗਈਆਂ ਯਾ ਅੈਲੀ ਦੇ ਨਾਹਰੇ ਭੁਲਾ ਦਿਤੇ
ਹੁਣ ਤਾਂ ਸਾਵਾਂ ਮੁਕਾਬਲਾ ਹੋਣ ਲਗਾ ਮੁਸਲਮਾਨ ਸਾਰੇ ਘਬਰਾ ਦਿਤੇ
ਪਿਆ ਫਿਕਰ ਆਕੇ ਭਾਰਾ ਗੁੰਡਿਆਂ ਨੂੰ ਵਧੇ ਹੌਂਸਲੇ ਓਹਨਾਂ ਦੇ ਢਾ ਦਿਤੇ
ਤੰਬੇ ਚੁੱਕ ਕੇ ਲੀਗੀਏ ਫਿਰਨ ਭੱਜੇ ਕੋਤਵਾਲੀ ਦੇ ਪੱਥਰ ਘਸਾ ਦਿਤੇ
ਡੀ. ਸੀ. ਕਪਤਾਨ ਪੋਲੀਸ ਤਾਈਂ ਮੁਸਲਮਾਨਾਂ ਵਡੇ ਫਿਕਰ ਪਾ ਦਿਤੇ
ਜਥੇ ਸਿੰਘਾਂ ਦੇ ਵੜਨ ਨ ਸ਼ਹਿਰ ਅੰਦਰ ਜਲਦੀ ਰੋਕ ਲੋ ਭੇਦ ਜਤਾ ਦਿਤੇ
ਅਜ ਬਚੇਗਾ ਨਹੀਂ ਮੁਸਲਮਾਨ ਕੋਈ ਬਰਛੇ ਸਿੰਘਾਂ ਨੇ ਹੈਨ ਲਿਸ਼ਕਾ ਦਿਤੇ
ਹੀਲਾ ਕਰੋ ਜਲਦੀ ਕੋਈ ਰੋਕਣੇ ਦਾ ਡਰ ਪਾ ਕੇ ਅਫਸਰ ਕੰਬਾ ਦਿਤੇ
ਮਾਝਾ ਆ ਵੜਿਆ ਜੇਕਰ ਸ਼ਹਿਰ ਅੰਦਰ ਫੇਰ ਖੈਰ ਨਹੀਂ ਹਾਕਮ ਡਰਾ ਦਿਤੇ
ਲਾਟ ਵਲ ਲਾਹੌਰ ਕਰਤਾਰ ਸਿੰਘਾ ਫੜ ਫੋਨ ਤੇ ਫੋਨ ਖੜਕਾ ਦਿਤੇ

ਵਾਕ ਕਵੀ

ਜਦ ਤੱਕ ਹਿੰਦੂ ਸਿਖ ਮਾਰੀਦੇ ਸਨ ਉੱਕਾ ਕਿਸੇ ਨੇ ਫਿਕਰ ਦੁੜਾਇਆ ਨਾ
ਸਾੜ ਫੂਕ ਹੁੰਦੀ ਹਿੰਦੂ ਸਿਖਾਂ ਘਰੀਂ ਵਰਜ ਗੁੰਡਿਆਂ ਤਈਂ ਹਟਾਇਆ ਨਾ
ਪੁਲਸਮਿਲਟ੍ਰੀ ਰੋਕ ਬੈਠਾਲ ਰਖੀ ਚਾੜ ਸ਼ਹਿਰ ਵਿਚ ਅਮਨ ਕਰਾਇਆ ਨਾ
ਕੋਤਵਾਲੀ ਬੈਠੇ ਸਾਰੇ ਹਸਦੇ ਸਨ ਤਰਸ ਕਿਸੇ ਨੂੰ ਸ਼ਹਿਰ ਤੇ ਆਇਆ ਨਾ
ਨੌ ਹਿੰਦੂ ਮੰਦਰ ਓਧਰ ਗਏ ਫੂਕੇ ਕਿਸੇ ਓਹਨਾਂ ਨੂੰ ਜਾ ਬਚਾਇਆ ਨਾ
ਡਾਇਮ ਗੰਜ ਇਸਲਾਮਾਬਾਦ ਵਿਚੋਂ ਫੜ ਗੁੰਡਿਆਂ ਤਈਂ ਦਬਾਇਆ ਨਾ
ਗਜ਼ਬ ਢਾਇ ਸਨ ਥਾਂ ਥਾਂ ਮੁਸਲਮਾਨਾਂ ਗੋਰਾ ਫੌਜ ਨੂੰ ਕਿਸੇ ਚੜ੍ਹਾਇਆ ਨਾ
ਲੱਗੀ ਘਰ ਨੂੰ ਸੜੀ ਮਸੀਤ ਇਕੋ ਹੁਣ ਹਸ ਕਿਉਂ ਵੇਲਾ ਟਪਾਇਆ ਨਾ
ਫਿਕਰਪਏਕਿਉਂਹੁਣ ਕਰਤਾਰ ਸਿੰਘਾ ਏਨਾ ਚਿਰ* ਫਰੇਜ਼ਰਘਬਰਾਇਆ ਨਾ

ਸ਼ਹਿਰ ਵਿਚ ਕਰਫੀਊ ਲੱਗ ਗਿਆ

ਝਟ ਪਟ ਲਾਹੌਰੋਂ ਜਹਾਜ਼ ਚੜ੍ਹਿਆ ਸ਼ਹਿਰ ਵਿਚ ਇਸ਼ਤਿਹਾਰ ਸੁਟਾਇ ਸਾਰੇ
ਸਾਢੇ ਤਿੰਨ ਵਜੇ ਕਰਫੀਊ ਲਾ ਦਿਤਾ ਬੰਦ ਗਲੀਆਂ ਬਾਜ਼ਾਰ ਕਰਾਇ ਸਾਰੇ

---

*ਡਿਪਟੀ ਕਮਿਸ਼ਨਰ ।

ਫਿਰਨ ਲਗ ਪਈ ਪੁਲਸ ਤੇ ਮਿਲਟ੍ਰੀ ਭੀ ਲਿਖ ਸਖ਼ਤੇ ਹੁਕਮ ਸੁਨਾਇ ਸਾਰੇ
ਬਾਹਰੋਂ ਸਿੰਘਾਂ ਦਾ ਜਥਾ ਨ ਕੋਈ ਆਵੇ ਹੈਸਨਬੰਦ ਦਰਵਾਜ਼ੇ ਕਰਵਾਇ ਸਾਰੇ
ਭੇਜ ਮਿਲਟ੍ਰੀ ਨਾਲ ਮਸ਼ੀਨ ਗਨਾਂ ਪੁਲ ਨਹਿਰ ਦੇ ਰੋਕ ਰਖਾਇ ਸਾਰੇ
ਫਿਕਰ ਪੈਗਿਆ ਸੀ ਵਡਾ ਹਾਕਮਾਂ ਨੂੰ ਆਉਣ ਜਾਣ ਦੇ ਰਸਤੇ ਰੁਕਾਇ ਸਾਰੇ
ਪਾਜ ਖੁਲ੍ਹਾ ਹਕੂਮਤ ਦੇ ਪੱਖ ਦਾ ਆ ਸਿੰਘਾਂ ਇਕ ਦਮ ਚਾਲੇ ਭੁਲਾਇ ਸਾਰੇ
ਸ਼ਹਿਰ ਬੰਦ ਹੋ ਗਿਆ ਕਰਤਾਰ ਸਿੰਘਾ ਪਹਿਰੇ ਚੌਕ ਦੇ ਵਿਚ ਬੈਠਾਇ ਸਾਰੇ

ਪ੍ਰਾਗਦਾਸ ਦੇ ਚੌਂਕ ਬਾਰੇ ਗ੍ਰਿਫ਼ਤਾਰੀਆਂ

ਹੋਇਆ ਸੱਤ ਤਾਰੀਖ਼ ਨੂੰ ਹਾਦਸਾ ਏਹ ਫ਼ਿਕਰ ਹਾਕਮਾਂ ਹੋ ਹੁਸ਼ਿਆਰ ਕੀਤੇ
ਇਰਦਗਿਰਦ ਉਸ ਚੌਂਕ ਦੇ ਵੱਸਦੇਜੋ ਬਾਈ ਆਦਮੀ ਆ ਗ੍ਰਿਫਤਾਰ ਕੀਤੇ
ਓਹ ਸਾਰੇ ਬੇਦੋਸੇ ਤੇ ਭਲੇ ਮਾਨਸ ਕਾਬੂ ਕਈ ਵਿਚੇ ਦੁਕਾਨਦਾਰ ਕੀਤੇ
ਫੜ ਸਾਰਿਆਂਨੂੰਜੇਹਲਵਿਚਪਾਇਆ ਮੁਸਲਿਮਪੁਲਸ ਨੇ ਬੜੇ ਲਾਚਾਰ ਕੀਤੇ
ਮਾਰਨ ਵਾਲੇ ਲਾਂਭੇ ਮਾਰ ਹੋ ਗਏ ਕੰਮ ਮੁਖ਼ਬਰਾਂ ਰੱਖ ਕੇ ਖਾਰ ਕੀਤੇ
ਕਰ ਖੱਜਲ ਖੁਵਾਰ ਕਰਤਾਰ ਸਿੰਘਾ ਸਾਰੇ ਬਰੀ ਓਹ ਅੰਤ ਸਰਕਾਰ ਕੀਤੇ

ਮੇਰੀ ਗ੍ਰਿਫ਼ਤਾਰੀ

ਠੀਕ ਚੌਦਾਂ ਅਪ੍ਰੈਲ ਨੂੰ ਪਾਸ ਮੇਰੇ ਰਾਮ ਲਾਲ ਥਾਨੇਦਾਰ ਆਇਆ ਜੀ
ਤੈਨੂੰ ਸਦਦੇ ਮਿਲ ਦੇ ਵਿਚ ਅਫ਼ਸਰ ਸੱਦਾ†'ਸਾਖੀ'ਨੂੰ ਨਾਲ ਰਲਾਇਆ ਜੀ
ਸਾਨੂੰ ਦੋਹਾਂ ਨੂੰ ਗੋਲਡਨ ਮਿਲ ਅੰਦਰ ‡ਇੰਸਪੈਕਟਰ ਪਾਸ ਪੁਚਾਇਆ ਜੀ
ਪ੍ਰਾਗਦਾਸ ਦੇ ਚੌਂਕ ਦੇ ਹਾਦਸੇ ਲਈ ਤੁਸੀਂ ਹਓ ਮਤਲਬ ਸੁਨਾਇਆ ਜੀ
ਇਹ ਆਖਕੇ ਦੋਹਾਂ ਨੂੰ ਵਖੋ ਵਖੀ ਦੇ ਕੋਠੜੀ ਬੰਦ ਕਰਾਇਆ ਜੀ
ਅਧੇ ਘੰਟੇ ਪਿਛੋਂ ਕਢ ਫੇਰ ਮੈਨੂੰ ਇੰਨਸਪੈਕਟਰ ਨੇ ਧਮਕਾਇਆ ਜੀ
ਜ਼ੁੰਮੇਵਾਰ ਕਤਲਾਮ ਦਾ ਦਸੀ ਦਾ ਤੂੰ ਬੇਗੁਨਾਹਾਂ ਦੇ ਤਈਂ ਮਰਵਾਇਆ ਜੀ
ਕੌਣ ਆਖਦਾ ਇਹ ਕਰਤਾਰ ਸਿੰਘਾ ਨਿਧੜਕ ਹੋ ਪੁਛ ਪੁਛਾਇਆ ਜੀ

---

†ਗੁਰਚਰਨ ਸਿੰਘ 'ਸਾਖੀ'।

‡ਜਦੋਂ ਸਰਦਾਰ ਨਗੀਨਾ ਸਿੰਘ ਜੀ ਦੇ ਸਾਹਮਣੇ ਮੈਨੂੰ ਕੀਤਾ ਤਾਂ ਉਹਨਾਂ ਨੇ ਹੈਰਾਨ ਹੋਕੇ ਆਖਿਆ ਗਿਆਨੀ ਜੀ ! ਮੈਂ ਤਾਂ ਤੁਹਾਨੂੰ ਨਹੀਂ ਬੁਲਾਇਆ। ਫੇਰ ਸਾਨੂੰ ਇਕ ਵਡੇ ਮੋਟੇ ਤਾਜ਼ੇ ਅਫ਼ਸਰ ਦੇ ਪੇਸ਼ ਕੀਤਾ ਗਿਆ।

ਇੰਨਸਪੈਕਟਰ

ਦਿਤੇ ਬਿਆਨ ਸ:¶ ਧਿਆਨਸਿੰਘ ਨੇ ਜੁਰਮ* ਤੇਰੇ ਤੇ ਸਾਰੇ ਠਹਿਰਾਇ ਦੇਖੋ
ਐਨ ਅਠ ਤਾਰੀਖ ਨੂੰ ਅਠ ਵਜੇ ਵਿਚ ਚੌਂਕ ਦੇ ਬਿਆਨ ਲਿਖਾਇ ਦੇਖੋ
ਰਾਮ ਲਾਲ ਠਾਨੇਦਾਰ ਸਾਮ੍ਹਣੇ ਜੀ ਕਸਮ ਖਾ ਸਭ ਭੇਦ ਜਤਾਇ ਦੇਖੋ
ਇਹਦੇ ਨਾਲ ਤਿੰਨ ਸੌ ਅਕਾਲੀ ਹੈਸਨ ਤੇਗਾਂ ਬਰਛਿਆਂ ਵਾਲੇ ਗਿਣਾਇ ਦੇਖੋ
ਨਾਲ ਹੈਸਨ ਚਾਰ ਬੰਦੂਕਾਂ ਵਾਲੇ ਪੂਰੇ ਖਿੱਚ ਕੇ ਫੋਟੋ ਦਿਖਾਇ ਦੇਖੋ
ਆਗੂ ਸਭ ਦਾ ਗਜਾਨੀ ਕਰਤਾਰ ਸਿੰਘ ਸੀ ਮੁਸਲਮਾਨ ਏਸੇ ਮਰਵਾਇ ਦੇਖੋ
ਇਹਦੇ ਹੁਕਮ ਵਿਚ ਵਰਤਿਆ ਕਹਿਰ ਭਾਰਾ ਬੇਗੁਨਾਹ ਸਨ ਮਾਰ ਮੁਕਾਇ ਦੇਖੋ
ਲਿਖਤੀ ਸਾਰੇ ਬਿਆਨ ਕਰਤਾਰ ਸਿੰਘਾ ਆ ਲਿਖੇ ਨੇ ਨਜ਼ਰ ਦੁੜਾਇ ਦੇਖੋ

ਹੋਰ ਪੁੱਛ

ਫੇਰ ਪੁਛਦਾ ਓਹ ਕਾਕਾ ਹੈ ਕਿਹੜਾ, ਹੈ ਬੜਾ ਅਧਮੂਲ ਮਚਾਇਆ ਜਿਸਨੇ
ਓਹ ਤੇਰਾ ਹੀ ਪੁਤਰ ਦਸੀਦਾ ਏ ਮੁਸਲਮਾਨਾਂ ਨੂੰ ਮਾਰ ਮੁਕਾਇਆ ਜਿਸਨੇ
ਸਾੜ ਫੂਕ ਭਾਰੀ ਕਰ ਰਿਹਾ ਓਹੋ ਪੁਲਸ ਮਿਲਟ੍ਰੀ ਤਈਂ ਖਪਾਇਆ ਜਿਸਨੇ
ਕਰ ਓਹਨੂੰ ਭੀ ਪੇਸ਼ ਕਰਤਾਰ ਸਿੰਘਾ ਮੁਸਲਮਾਨਾਂ ਤੇ ਜ਼ੁਲਮ ਕਮਾਇਆ ਜਿਸਨੇ

ਮੈਂ

ਮੈਂ ਆਖਿਆ ਕਾਕੇ ਦਾ ਪਤਾ ਕਾਹਦਾ ਕੀਹ ਜਾਣਦਾ ਕਾਕਾ ਬੁਲਾਉ ਕਿਸਨੂੰ
ਪੁੱਤ ਮਾਵਾਂ ਦੇ ਸਾਰੇ ਹੀ ਹੈਨ ਕਾਕੇ ਪਤਾ ਮੈਨੂੰ ਕੀਹ ਏ ਤੁਸੀਂ ਚਾਹੁ ਕਿਸਨੂੰ
ਫੜੋ ਓਸਨੂੰ ਜਿਸਦਾ ਨਾਮ ਕਾਕਾ ਕੌਣ ਕਹਿੰਦਾ ਤੇ ਮੁਲਜ਼ਮ ਠਹਿਰਾਉ ਕਿਸਨੂੰ
ਅਜ ਜ਼ੋਰ ਤੁਹਾਡਾ ਕਰਤਾਰ ਸਿੰਘਾ ਕਿਨੂੰ ਮਾਰੋ ਤੇ ਫੜ ਫਸਾਉ ਕਿਸਨੂੰ

ਤਥਾ

ਨਾਲੇ ਸਾਹਮਣੇ ਕਰੋ ਧਿਆਨ ਸਿੰਘ ਨੂੰ ਓਹ ਆਣਕੇ ਅਖ ਉਠਾਇ ਜੇਕਰ
ਮੈਂ ਮੁਲਜ਼ਮ ਤੇ ਫੜੋ ਠੀਕ ਮੈਨੂੰ ਆਕੇ ਰੂਬਰੂ ਆਖ ਸੁਣਾਇ ਜੇਕਰ
ਕਰੇ ਹਿੰਮਤ ਤੇ ਆਵੇ ਸਾਹਮਣੇ ਓਹ ਤੁਸਾਂ ਹੈਨ ਇਹ ਜਾਲ ਫੈਲਾਇ ਜੇਕਰ
ਹੋ ਜਾਇ ਨਿਤਾਰਾ ਕਰਤਾਰ ਸਿੰਘਾ ਇਕ ਪਲ ਭੀ ਖੜਾ ਹੋ ਜਾਇ ਜੇਕਰ

---

¶ ਸਰਦਾਰ ਧਿਆਨ ਸਿੰਘ ਰਾਮਗੜ੍ਹੀਆ ਇੰਨਸਪੈਕਟਰ ਪੁਰਾਣਾ ਖ਼ੁਫੀਆ ਪੋਲੀਸ।

*ਮੇਰੇ ਨਾਲ ਗਜਾਨੀ ਮਹਿੰਦਰ ਸਿੰਘ 'ਰਤਨ' ਮਾਲਕ ਸ੍ਰੀ ਗੁਰਮਤ ਪ੍ਰੈਸ ਅਮ੍ਰਿਤਸਰ ਵਾਲਾ ਭੀ ਗਰਦਾਨਿਆ ਹੋਇਆ ਸੀ ਜਿਸ ਨੂੰ ਪ੍ਰਾਗਦਾਸ ਦੀ ਮਔਤ ਦੇ ਸਬੰਧ ਵਿਚ ੩੦੨-੩੦੭ ਆਦਿ ਕਈ ਸੰਗੀਨ ਦਫਾ ਹੇਠ ੨੨ ਅਪ੍ਰੈਲ ੧੯੪੭ ਗ੍ਰਿਫ਼ਤਾਰ ਕਰਕੇ ਜੇਹਲਖਾਨੇ ਵਿਚ ਸੁੱਟ ਦਿੱਤਾ ਸੀ। ਅਰ ਆਖਰ ੧੪ ਅਗਸਤ ਨੂੰ ੧੯੪੭ ਬਰੀ ਕਰ ਦਿੱਤਾ ਗਿਆ।

ਗੁਰੂ ਪੰਥ ਦਾ ਪ੍ਰਤਾਪ

ਲਿਖੇ ਅੱਧ ਪਚੱਧੇ ਬਿਆਨ ਅਜੇ ਓਹਨੂੰ ਸੈਨਤ ਨਾਲ ਬੁਲਾਇਆ ਕਿਸੇ
ਓਹ ਛੱਡਕੇ ਕਾਗ਼ਜ਼ ਉਠ ਗਿਆ ਪਤਾਨਹੀਂ ਕੀ ਓਹਨੂੰ ਸਮਝਾਇਆ ਕਿਸੇ
ਓਹਨਾਂਝਟਰਵਈਏਨੂੰਬਦਲਲਿਆ ਬਾਹਰੋਂਆਣਕੇ ਕੀਹ ਸੁਨਾਇਆ ਕਿਸੇ
ਸ਼ਕਲਬਦਲਗਈਸਾਰੀਕਰਤਾਰਸਿੰਘਾ ਦੂਰੋਂਫੋਨਦਾ ਬਟਨਦਬਾਇਆ ਕਿਸੇ

ਤਥਾ

ਕਢ ਕੋਠੜੀ ਦੇ ਵਿਚੋਂ ਝਟ ਸਾਨੂੰ ਇਕ ਪਲੰਘ ਤੇ ਬਾਹਰ ਬੈਠਾਵੰਦੇ ਨੇ
ਓਇ, ਓਇ ਜਿਹੜੇ ਪਏ ਆਖਦੇ ਸਨ ਸਰਦਾਰ ਜੀ ਆਖ ਬੁਲਾਵੰਦੇ ਨੇ
ਮੈਨੂੰ ਅਤੇ ਸਾਖੀ ਨੂੰ ਕੱਠਿਆਂ ਕਰ ਕਰੋ ਗੱਲਾਂ ਬਾਤਾਂ ਓਹ ਸੁਨਾਵੰਦੇ ਨੇ
ਮੈਂਆਖਿਆ ਸਾਖੀਜੀ ਕਲਾ ਵਰਤੀ ਲੱਛਣ ਹੋਰ ਹੀ ਪਏ ਨਿਗ੍ਹਾ ਆਵੰਦੇ ਨੇ
ਓਸੇ ਵੇਲੇ*ਸ: ਸਰਦੂਲ ਸਿੰਘ ਤੇ ਗੁਰਦਿਆਲ ਸਿੰਘ ਦਰਸ ਦਿਖਾਵੰਦੇ ਨੇ
ਉਠੋ ਚਲੋ ਏਥੇ ਕਿੰਨੀ ਦੇਰ ਹੋ ਗਈ ਕਥਾ ਸੁਣਨ ਵਾਲੇ ਘਬਰਾਵੰਦੇ ਨੇ
ਬਾਹਰ ਨਿਕਲੇ ਤੇ ਓਹੋ ਖੜੇ ਅਫ਼ਸਰ ਬੋਲ ਨਾਲ ਪਿਆਰ ਸੁਣਾਵੰਦੇ ਨੇ
ਜਾਉ ਪਹੁੰਚੋ ਸ਼ਤਾਬੀ ਕਰਤਾਰ ਸਿੰਘਾ ਥਾਂ ਰੋਅਬ ਨਰਮੀ ਦਿਖਲਾਵੰਦੇ ਨੇ

ਵਾਕ ਕਵੀ

ਗੁਰੂ ਪੰਥ ਦਾ ਤੇਜ ਪ੍ਰਤਾਪ ਵਡਾ ਮੇਰੀ ਪਤ ਨੂੰ ਝਟ ਬਚਾ ਲਿਆ ਸੀ
ਮੇਰੇ ਮਿੱਤਰ ਪੁਰਾਣੇ ਪੁਲਸੀਏ ਨੇ ਮਿੱਤ੍ਰਤਾ ਕਰ ਮੈਨੂੰ ਫਸਾ ਲਿਆ ਸੀ
†ਤਿੰਨ ਵਾਰ ਮੈਨੂੰ ਗ੍ਰਿਫ਼ਤਾਰ ਕਰਕੇ ਗਵਰਮਿੰਟ ਨੇ ਭੀ ਅਜ਼ਮਾ ਲਿਆ ਸੀ
ਪੈਂਦਾ ਛੱਡਣਾ ਰਿਹਾ ਕਰਤਾਰਸਿੰਘਾ ਜ਼ਾਹਰਾ ਗੁਰੂ ਪ੍ਰਤਾਪ ਦਿਖਾ ਲਿਆ ਸੀ

ਜੱਥੇ ਰੋਕ ਲਏ ਗਏ

ਊਧਮਸਿੰਘ ਤੇਸੋਹਣਸਿੰਘ ਫਿਕਰਕਰਕੇ ਬਹੁਤੇ ਸਾਈਕਲਾਂਵਾਲੇਦੁੜਾ ਦਿੱਤੇ
ਨਿਕਲ ਕਰਫ਼ੀਊਦੇ ਵਕਤਤੋਂ ਪਹਿਲਾਂ ਹੀਜੀ ਭੇਦ ਜਥਿਆਂਤਈਂ ਜਤਾ ਦਿੱਤੇ
ਸ਼ਹਿਰ ਰੁਕ ਗਿਆ ਕਰਫੀਊ ਲੱਗ ਗਿਆ ਜੱਥੇ ਵੱਲ ਸੰਗ੍ਰਾਣੇ ਹਟਾ ਦਿੱਤੇ
ਰਾਮ ਸਰ ਤੇ ਬਾਬੇ ਦੀਪ ਸਿੰਘ ਦੇ ਜੱਥੇ ਪਹੁੰਚੇ ਸਨ ਜਿਹੜੇ ਬੈਠਾ ਦਿੱਤੇ
ਜੱਥੇ ਹਾਕਮਾਂ ਦੀ ਬੇਈਮਾਨੀ ਪਾਸੋਂ ਰੋਕ ਬਾਹਰ ਦੇ ਬਾਹਰ ਬਚਾ ਦਿੱਤੇ

---

*ਸਰਦਾਰ ਸਰਦੂਲ ਸਿੰਘ ਐਡਵੋਕੇਟ, ਸਰਦਾਰ ਗੁਰਦਿਆਲ ਸਿੰਘ ਮੈਨੇਜਰ ਸ੍ਰੀ ਦਰਬਾਰ ਸਾਹਿਬ।

†ਪਹਿਲੀ ਵਾਰ ੧੯੨੩ ਵਿਚ ਗੁਰੂ ਕੇ ਬਾਗ਼ ਦੇ ਮੋਰਚੇ ਵੇਲੇ। ਦੂਜੀ ਵਾਰੀ ੧੯੩੫ ਵਿਚ ਕਿਰਪਾਨ ਦੇ ਮੋਰਚੇ ਵੇਲੇ। ਤੀਜੀ ਵਾਰੀ ਹੁਣ ੧੯੪੭ ਵਿਚ।

ਲੰਗਰ ਉਨ੍ਹਾਂ ਦੇ ਲਈ ਕਰਤਾਰ ਸਿੰਘਾ ਪੂਰੇ ਕਰ ਪ੍ਰਬੰਧ ਚਲਾ ਦਿੱਤੇ

ਗੁਰੂ ਕਾ ਬਾਗ ਤੇ ਗੁਰੂ ਕਾ ਲੰਗਰ

ਸ਼ਹਿਰ ਵਿਚ ਮੱਚੀ ਹਿਲ ਜੁਲੀ ਹੈ ਸੀ ਲੋਕ ਘਰ ਛੱਡ ਬੇਸ਼ੁਮਾਰ ਆਏ
ਪੰਜ ਛੇ ਤੇ ਸੱਤ ਤਾਰੀਖ ਅੰਦਰ ਭੱਜੇ ਕਟੜਿਆਂ ਤੋਂ ਨਰ ਨਾਰ ਆਏ
ਗੁਰੂ ਬਾਗ ਸਰਾਇ ਪ੍ਰਕਰਮਾਂ ਵਿਚ ਜਾਨ ਮਾਲ ਲੈ ਨਾਲ ਪ੍ਰਵਾਰ ਆਏ
ਮੈਨੇਜਰ ਸਰਦਾਰ ਗੁਰਦਿਆਲ ਸਿੰਘ ਨੇ ਵੇਖੇ ਲੋਕ ਬਹੁਤੇ ਡਰ ਧਾਰ ਆਏ
ਲੰਗਰ ਗੁਰੂ ਕਾ ਖੁਲ੍ਹਾ ਚਲਾ ਦਿੱਤਾ ਸੇਵਾ ਕਰਨ ਲਈ ਸੇਵਾ ਦਾਰ ਲਾਏ
ਕਿਸੇ ਵੇਲੇ ਭੀ ਲੰਗਰ ਨ ਬੰਦ ਹੋਵੇ ਖਾਣ ਰੱਜ ਜੋ ਹੋ ਕੇ ਲਾਚਾਰ ਆਏ
ਸਤਿਗੁਰੂ ਦੇ ਘਰ ਇਹ ਬਰਕਤਾਂ ਸਨ ਭੁੱਖੇ ਰਹੇ ਨ ਜੋ ਗੁਰੂ ਦੁਆਰ ਆਏ
ਹੋਇਆਆਰਜ਼ੀਆਨਕਰਤਾਰਸਿੰਘਾ ਘਟਨਾ ਹੋਈ ਨ ਕੋਈ ਨਮੂਦਾਰ ਆਏ

ਛੁਰੇ ਬਾਜ਼ੀ

ਸ਼ਹਿਰਵਿਚ ਕਰ ਕਰਫ਼ੀਊ ਨੇ ਅਮਨ ਦਿੱਤਾ ਗੁੰਡੇ ਓਵੇਂ ਹੀ ਛੁਰੇ ਚਲਾਂਦੇ ਰਹੇ
ਚਾਟੀਵਿੰਡ ਦਰਵਾਜ਼ੇ ਸੁਲਤਾਨ ਵਿੰਡ ਦੇ ਬਿਨਾਂ ਹੋਰ ਥਾਂ ਜ਼ੋਰ ਜਤਾਂਦੇ ਰਹੇ
ਸ਼ਹਿਰੋਂ ਬਾਹਰ ਸਨ*ਤਕੀਏ ਮੁਸਲਮਾਨਾਂ ਓਥੇ ਜਮ੍ਹਾ ਰਹਿਕਤਲਮਚਾਂਦੇ ਰਹੇ
ਭੁੱਲੇ ਭਟਕੇ ਰਾਹੀ ਜੋ ਆਉਣ ਬਾਹਰੋਂ ਪੈ ਕੇ ਉਨ੍ਹਾਂ ਨੂੰ ਮਾਰ ਮੁਕਾਂਦੇ ਰਹੇ
ਕਰਫੀਊ ਖੁੱਲ੍ਹੇ ਦੇ ਵਿਚ ਭੀ ਕਈ ਵਾਰੀ ਛੁਰੇ ਬਾਜ਼ੀ ਦੇ ਤਈਂ ਵਧਾਂਦੇ ਰਹੇ
ਰਾਖੇ ਬਾਗਾਂ ਦੇ ਤੇ ਗੁੱਜਰ ਹੋ ਕੱਠੇ ਉਹ ਮੁਸਾਫਰਾਂ ਦੀ ਜਾਨ ਖਾਂਦੇ ਰਹੇ
ਪੁਲਸ ਵੇਖਦੀ ਭੀ ਅਖਾਂ ਮੀਟ ਛੱਡਦੀ ਪੱਖ ਮਜ਼੍ਹਬੀ ਪੂਰਾ ਨਬਾਂਹਦੇ ਰਹੇ
ਹਿੰਦੂ ਸਿਖਾਂ ਨੂੰ ਘੇਰ ਕੇ ਕਈ ਵਾਰੀ ਪੁਲਸ ਵਾਲੇ ਖਲੋ ਮਰਵਾਂਦੇ ਰਹੇ
ਘੇਰੇ ਵਿਚ ਆ ਜਾਂਦੇ ਅਨਭੋਲ ਬਹੁਤੇ ਬੇਗੁਨਾਹ ਕਈ ਜਾਨਾਂ ਗਵਾਂਦੇ ਰਹੇ
ਪਾਕਸਤਾਨ ਬਣ ਰਿਹਾ ਕਰਤਾਰਸਿੰਘਾ ਮੁਸਲਮਾਨ ਸਨ ਕਹਿਰ ਕਮਾਂਦੇ ਰਹੇ

ਵਾਕ ਕਵੀ

ਹੈਸੀਅਮਨਅਮਾਨ ਹੋਗਿਆ ਭਾਵੇਂ ਨਾਹਰੇ ਵੱਜਨੋਸ਼ਹਿਰ ਵਿਚਰਹਿਗਏ ਸਨ
ਲੁਕ ਛਿਪ ਕਿਤੇ ਛੁਰੇ ਬਾਜ਼ੀ ਹੁੰਦੀ ਗੁੰਡੇ ਹੌਂਸਲੇ ਢਾਹ ਕ ਬਹਿ ਗਏ ਸਨ
ਆਵੜਨਗੇ ਸ਼ਹਿਰ ਵਿਚਜਥੇਇਕਦਮ ਬੁਰਜਕਿਥਰਹੰਕਾਰਦੇਢਹਿਗਏ ਸਨ
ਮਾਰ ਖਾ ਕੇ ਹਰ ਇਕ ਮੋਰਚੇ ਤੇ ਗੁੰਡੇ ਸ਼ਹਿਰ ਦੇ ਡਰਕੇ ਛਹਿ ਗਏ ਸਨ
ਕੰਮਕਾਰ ਵਿਚ ਸ਼ਹਿਰਦੇ ਚਲਪਏ ਬਾਹਰ ਜੱਟਾਂ ਦੇ ਗਾਹ ਭੀ ਗਹਿ ਗਏ ਸਨ

---

*ਦਾਇਰੇ ।

ਪਰ ਹਾਕਮਾਂ ਦੇ ਕਰਤਾਰ ਸਿੰਘਾ ਵਿਹਲੇ ਬੈਠਿਆਂ ਦੇ ਮੰਮੇ ਰਹਿ ਗਏ ਸਨ

ਲੀਗੀਆਂ ਦੀ ਨਵੀਂ ਸ਼ਰਾਰਤ 'ਨਮਾਜ਼'

ਨਾਲ ਲੁਤਫ਼ ਹੁਸੈਨ ਦੇ ਮਿਲੇ ਲੀਗੀ ਓਹਨਾਂ ਹੋਰ ਸ਼ਰਾਰਤ ਉਠਾ ਦਿਤੀ
ਸਿੱਖਾਂ, ਹਿੰਦੂਆਂ ਸਾਡੀ ਮਸੀਤ ਜਿਹੜੀ ਪ੍ਰਾਗਦਾਸ ਦੇ ਚੌਂਕ ਜਲਾ ਦਿਤੀ
ਅਸਾਂ ਪੜ੍ਹਨੀ ਓਥੇ, ਨਮਾਜ਼ ਜਾਕੇ ਗੱਲ ਅੰਦਰੇ ਅੰਦਰ ਚਲਾ ਦਿਤੀ
ਕਾਇਮ ਰਖਣੀ ਜ਼ੋਰ ਦੇ ਨਾਲ ਅਸਾਂ ਹਿੰਦੂ ਸਿੱਖਾਂ ਜੋ ਪਤ ਗਵਾ ਦਿਤੀ
ਨਾਲ ਪੁਲਸ ਤੇ ਮਿਲਟ੍ਰੀ ਦਿਹੋ ਸਾਡੇ ਮੁਸਲਮਾਨਾਂ ਇਹ ਗੱਲ ਹਿਲਾ ਦਿਤੀ
ਚੰਗਾ ਭਲਾ ਰੌਲਾ ਮਿਟ ਗਿਆ ਹੈ ਸੀ ਚੁਕ ਨਵੀਂ ਚਵਾਤੀ ਸੁਟਾ ਦਿਤੀ
ਪਹਿਲੀ ਬਲ ਕੇ ਬੁਝ ਗਈ ਅੱਗ ਹੈ ਸੀ ਨਵੇਂ ਸਿਰੇ ਓਹ ਫੇਰ ਭੜਕਾ ਦਿਤੀ
ਹੋ ਗਈ ਮਨਜ਼ੂਰ ਕਰਤਾਰ ਸਿੰਘਾ ਮੁਸਲਿਮ ਪਬਲਿਕ ਭੂਹ ਚੜ੍ਹਾ ਦਿਤੀ

ਤਥਾ

ਬਾਈ ਚੇਤਰ ਚੌਥੀ ਅਪ੍ਰੈਲ ਦੀ ਸੀ ਮੁਸਲਮਾਨ ਹੋਇ ਕਈ ਹਜ਼ਾਰ ਕੱਠੇ
ਆਇ ਪੜ੍ਹਨ ਨਮਾਜ਼ ਮਸੀਤ ਦੇ ਵਿਚ ਹੋਇ ਦਿਲਾਂ ਅੰਦਰ ਜੋਸ਼ ਧਾਰ ਕੱਠੇ
ਨਾਲ ਮਿਲਟ੍ਰੀ ਪੁਲਸ ਭੀ ਆਈ ਬਹੁਤੀ ਹਿੰਦੂ ਸਿੱਖ ਹੋਇ ਵਿਚ ਬਾਜ਼ਾਰ ਕੱਠੇ
ਕੋਈ ਨ ਹੋਈ ਸ਼ਰਾਰਤ ਕਰਤਾਰ ਸਿੰਘਾ ਵਾਪਸ ਗਏ ਨਮਾਜ਼ ਗੁਜ਼ਾਰ ਕੱਠੇ

੧੧ ਅਪ੍ਰੈਲ ੨੯ ਚੇਤਰ

ਵਧੇ ਹੌਂਸਲੇ ਪਹਿਲੀ ਨਮਾਜ਼ ਪੜ੍ਹਕੇ ਦੂਜੇ ਹਫ਼ਤੇ ਹੁੰਮ ਹੁਮਾ ਆਏ
ਵਿਚ ਲੋਟਿਆਂ ਦੇ ਤੇਜ਼ਿਆਬ ਪਾਈ ਬਹੁਤੇ ਛੁਰੇ ਪਟਰੋਲ ਛੁਪਾ ਆਏ
ਓਦਨ ਮਿਲਟ੍ਰੀ ਦੇ ਨਾਲ ਪੁਲਸ ਵਾਲੇ ਚੰਗੀ ਤਰਾਂ ਸਨ ਸਜ ਸਜਾ ਆਏ
ਜੋਸ਼ ਫੈਲ ਗਿਆ ਵਿਚ ਸ਼ਹਿਰ ਸਾਰੇ ਹਿੰਦੂ ਸਿਖ ਭੀ ਬਣਤਾਂ ਬਨਾ ਆਏ
ਇਰਦ ਗਿਰਦ ਮਸੀਤ ਬਾਜ਼ਾਰਾਂ ਅੰਦਰ ਵੇਖਨ ਵਾਲੇ ਭੀ ਬੇਇੰਤਹਾ ਆਏ
ਓਦਨ ਤੌਰ ਸਨ ਹੋਰ ਹੀ ਮੁਸਲਮਾਨਾਂ ਬਦਨੀਤੀ ਸਨ ਦਿਲੀਂ ਰਖਾ ਆਏ
ਕਹਿੰਦੇ ਦਿਲਾਂ ਨੂੰ ਦਿਲਾਂ ਦੇ ਰਾਹ ਹੁੰਦੇ ਹਿੰਦੂ ਸਿਖ ਭੀ ਭੇਤ ਨੂੰ ਪਾ ਆਏ
ਜੇਕਰ ਅੱਜ ਸ਼ਰਾਰਤ ਕੋਈ ਹੋਈ ਲਹਿ ਜਾਣਗੇ ਘਾਨ ਪਕਾ ਆਏ
ਕਿਸੇ ਨੀਤੀ ਨਮਾਜ਼ ਨ ਕਿਸੇ ਨੀਤੀ ਡਰਦੇ ਰਹੇ ਵਿਚੋਂ, ਨ ਟਿਕਾ ਆਏ
ਖ਼ਤਮ ਹੋਈ ਨਮਾਜ਼ ਕਰਤਾਰ ਸਿੰਘਾ ਜ਼ਿਦ ਵਿਚ ਕਰ ਫਰਜ਼ ਅਦਾ ਆਏ

ਜੋਸ਼ ਦਾ ਤੂਫਾਨ

ਪਾਸ ਮਿਲਟ੍ਰੀ ਬਹੁਤ ਸਾਮਾਨ ਭਾਵੇਂ ਪਰ ਜੋਸ਼ ਵਧੇਰੇ ਪਿਆ ਦਿਸਦਾ ਸੀ
ਮੁਸਲਮਾਨਾਂ ਦਾ ਭਾਰੀ ਹਜੂਮ ਸਾਰਾ ਹਿੰਦੂ ਸਿੱਖਾਂ ਦੇ ਘੇਰੇ ਪਿਆ ਦਿਸਦਾ ਸੀ

ਜਾਨ ਕੰਬਦੀ ਡਰਦੀ ਸਭ ਦੀ ਸੀ ਰਖਿਆ* ਬੰਬ ਬਨੇਰੇ ਪਿਆ ਦਿਸਦਾ ਸੀ
ਅਜਸ਼ਹਿਰਦਾਅਮਨ ਕਰਤਾਰਸਿੰਘਾ ਘਿਰਿਆਵਿਚਹਨੇਰੇਪਿਆਦਿਸਦਾ ਸੀ

ਅਫ਼ਸਰ ਭੀ ਡਰ ਗਏ

ਕੱਠੀ ਵੇਖ ਹਜੂਮ ਨੂੰ ਡਰੇ ਅਫ਼ਸਰ †ਸਰਦਾਰ ਜੀ ਦਿਹੋ ਲੰਘਾ ਵੇਲਾ
ਅੱਜ ਉਠਦਾ ਬਹੁਤ ਫਤੂਰ ਦਿੱਸਦਾ ਬੁਰਾ ਸਾਹਮਣੇ ਗਿਆ ਹੈ ਆ ਵੇਲਾ
ਜੇ ਹਜੂਮ ਤੇ ਗੋਲੀ ਚਲਾਈ ਗਈ ਭੈੜਾ ਸਾਰੇ ਹੀ ਜਾਇਗਾ ਛਾ ਵੇਲਾ
‡ਮੁਸਲਮਾਨ ਹਿੰਦੂ ਸਿੱਖ ਰਲੇ ਮਿਲੇ ਹਥੋਂ ਖੁੰਝਿਆ ਜਾਇਗਾ ਪਾ ਵੇਲਾ
ਸੋਹਣ ਸਿੰਘ ਮਝੈਲ ਸਨ ਖੜੇ ਅਗੇ ਕਿਹਾ ਓਹਨਾਂ ਨੂੰ ਦਿਹੋ ਟਪਾ ਵੇਲਾ
ਜੋਸ਼ ਫੈਲਿਆ ਬਹੁਤ ਕਰਤਾਰ ਸਿੰਘਾ ਖੇਡ ਦੇਵੇਗਾ ਸਾਰੀ ਉਲਟਾ ਵੇਲਾ

ਹਜੂਮ ਲੰਘ ਗਿਆ

ਕਿਸੇ ਗੱਲ ਨੂੰ ਸੋਚ ਕੇ ਜਥੇਦਾਰਾਂ ਹਜੂਮ ਨੂੰ ਵਰਜ ਰਖਾਇਆ ਜੀ
ਦਿਤਾ ਝਗੜਾ ਹੋਣ ਨ ਆਪੋ ਵਿਚੀ ਮੁਸਲਮਾਨਾਂ ਦੇ ਤਈਂ ਲੰਘਾਇਆ ਜੀ
ਘੇਰੇ ਵਿਚ ਆਇ ਦਿਤੇ ਕੱਢ ਗੁੰਡੇ ਹੈਸੀ ਮੁੰਡਿਆਂ ਬੁਰਾ ਮਨਾਇਆ ਜੀ
ਲੰਘ ਗਿਆ ਹਜੂਮ ਕਰਤਾਰ ਸਿੰਘਾ ਗੁੰਡਾਪਨ ਗੁੰਡਿਆਂ ਦਿਖਲਾਇਆ ਜੀ

ਗੁੰਡਿਆਂ ਦਾ ਗੁੰਡਾ ਪਨ

ਜਿਹੜੀਪਾਸੀਂਨਹੀਂਸੀਜ਼ੋਰ ਮੁਸਲਮਾਨਾਂ ਕੋਈਸ਼ਰਾਰਤਨਸੀਉਠਾਈ ਓਹਨਾਂ
ਚੌਂਕ ਲਛਮਨ ਸਰ ਨੂੰ ਗਏ ਜਿਹੜੇ ਕੀਤੀ ਪੁੱਜ ਕੇ ਬੇ ਹੱਯਾਈ ਓਹਨਾਂ
ਡਿਠੀਪੁਲਿਸ ਖੜੀ ਸਾਰੀਮੁਸਲਮਾਨੀ ਵੇਖੀ ਹਟਗਈਪਿਛਾਂਲੁਕਾਈ ਓਹਨਾਂ
ਨੰਗੇ ਹੋਕੇ ਪਾਉਣ ਧੁਮਾਲ ਲਗੇ ਕਰ ਬੇ ਹੱਯਾਈ ਦਿਖਾਈ ਓਹਨਾਂ
ਹਿੰਦੂ ਸਿਖ ਜਿਹੜੇ ਮੁੰਡੇ ਵੇਖਦੇ ਸਨ ਗੈਰਤ ਸਭ ਦੀ ਟੁੰਬ ਜਗਾਈ ਓਹਨਾਂ
ਓਥੇ ਇੱਟ ਵੱਟਾ ਸ਼ੁਰੂ ਹੋ ਗਿਆ ਜੀ ਕੁਝ ਡੱਟ ਕੇ ਕੀਤੀ ਲੜਾਈ ਓਹਨਾਂ
ਮੁਸਲਮਾਨੀ ਪੋਲੀਸ ਜੋ ਖੜੀ ਹੈਸੀ ਹਿੰਦੂ ਸਿੱਖਾਂ ਤੇ ਗੋਲੀ ਚਲਾਈ ਓਹਨਾਂ
ਮੁੰਡੇ ਸੱਤ ਕੁ ਪੁਲਸ ਨੇ ਢਾ ਕੱਢੇ ਫਿਰਕੇਦਾਰੀ ਦੀ ਅੱਗ ਭੜਕਾਈ ਓਹਨਾਂ

---

*ਏਦੂੰ ਪਹਿਲਾਂ ਫ਼ਤਿਆਬਾਦੀਆਂ ਦੀ ਗਲੀ ਵਿਚ ਇਕ ਦੇਸੀ ਬੰਬ ਫਟ ਚੁਕਾ ਸੀ। ਓਸ ਬੰਬ ਨੇ ਸਾਰੇ ਕਟੜੇ ਦੀਆਂ ਇਮਾਰਤਾਂ ਹਿਲਾ ਦਿਤੀਆਂ ਸਨ। ਮੁਸਲਮਾਨਾਂ ਨੂੰ ਬਨੇਰਿਆਂ ਦੀਆਂ ਇੱਟਾਂ ਭੀ ਬੰਬ ਹੀ ਦਿਸ ਰਹੀਆਂ ਸਨ, ਐਵੇਂ ਜ਼ਿੱਦ ਪੂਰੀ ਕੀਤੀ ਸਾਨੇ, ਪਰ ਅਖਾਂ ਬਨੇਰਿਆਂ ਵਲ ਹੀ ਰਹੀਆਂ ਸਨ।

†ਸਰਦਾਰ ਹਰਦਿਆਲ ਸਿੰਘ ਮਜਿਸਟ੍ਰੇਟ ਨੂੰ।

‡ਹਿੰਦੂ ਸਿਖ ਮੁਸਲਮਾਨ ਜੇ ਰਲੇ ਮਿਲੇ ਨ ਹੁੰਦੇ ਤਾਂ ਪੋਲੀਸ ਗੋਲੀ ਚਲਾਉਣੋਂ ਕਦੇ ਨ ਰੁਕਦੀ, ਹੁਣ ਵੇਖਦੀ ਸੀ ਕਿ ਮੁਸਲਮਾਨ ਬਹੁਤੇ ਮਰਨਗੇ।

ਨਾਹਰੇ ਮਾਰਦੇ ਟੱਪਦੇ ਗਏ ਗੁੰਡੇ *ਛੱਪਰਗਲੀ ਨੂੰ ਜਾ ਅੱਗ ਲਾਈ ਓਹਨਾਂ
ਓਹਨਾਂਪਾਸ ਸਨ ਬੋਤਲਾਂ ਅੱਗ ਲਾਊ ਅੱਗ ਲਾਈ ਤੇ ਲੁੱਟ ਮਚਾਈ ਓਹਨਾਂ
ਮੁਸਲਮਾਨੀ ਪੋਲੀਸਇਮਦਾਦ ਕੀਤੀ ਕੀਤੀ ਫ਼ਰਜ਼ ਦੇ ਵਿਚਕੋਤਾਹੀ ਓਹਨਾਂ
ਅਮਨਦੂਰ ਹੋਗਿਆ ਕਰਤਾਰਸਿੰਘਾ ਸੁਤੀ ਹੋਈਫੇਰ ਕਲਾ ਜਗਾਈ ਓਹਨਾਂ

ਅੱਗਾਂ ਤੇ ਛੁਰੇ ਬਾਜ਼ੀਆਂ

ਹਿੰਦੂ ਸਿਖ ਭੀ ਆਪਣੇ ਥਾਂ ਭੜਕੇ ਆਪੋ ਵਿਚ ਫਿਰ ਛੁਰੇ ਚਲਾਉਨ ਲੱਗੇ
ਮੁਸਲਮਾਨ ਵਧੀਕੀਆਂ ਕਰ ਰਹੇ ਅਫਸਰ ਦੇ ਇਮਦਾਦ ਕਰਾਉਨ ਲੱਗੇ
ਹਿੰਦੂ ਸਿੱਖਾਂ ਨੇ ਭੀ ਨੌ ਕੁ ਢਾਹ ਕਢੇ ਲੈ ਅਦਲੇ ਦਾ ਬਦਲਾ ਦਖਾਉਨ ਲੱਗੇ
ਵਿਚ ਕਰਫੀਊ ਦੇ ਅੱਗਾਂ ਭੜਕ ਪਈਆਂ ਛੁਰੇਬਾਜ਼ੀਆਂ ਗੁੰਡੇ ਵਧਾਉਨ ਲੱਗੇ
ਮੁੰਡੇ ਸੰਗ ਦੇ ਭੀ ਜੋਸ਼ ਵਿਚ ਆਏ ਸਿਖਾਂ ਨਾਲ ਰਲ ਜਥੇ ਬਨਾਉਨ ਲੱਗੇ
ਮੁਸਲਮਾਨਓਧਰ ਅੱਗਾਂਲਾਉਣ ਥਾਂਥਾਂ ਦੂਜੇ ਪਾਸੇ ਹਿੰਦੂ ਸਿਖ ਲਾਉਨ ਲੱਗੇ
ਓਹਨਾਂ ਫੂਕਿਆ ਜੰਗੀ ਸ਼ਵਾਲੇ ਤਾਈਂ ਧੂਏਂ ਲੋਹਗੜ੍ਹ ਵਲ ਧੁਖਾਉਨ ਲੱਗੇ
ਬਾਹਰਹਾਥੀਉਂ ਲੈ ਗਲਵਾਲੀ ਤੋੜੀ ਵਾਰਦਾਤਾਂ ਓਹਕਰਨ ਕਰਾਉਨ ਲੱਗੇ
ਉਤੇ ਸੜਕਾਂਬਾਗਾਂ ਦੇ ਰਸਤਿਆਂ ਤੇ ਤਕੀਆਂਵਿਚੋਂ ਪੈ ਜ਼ੁਲਮ ਕਮਾਉਨ ਲੱਗੇ
ਬੇ ਗੁਨਾਹ ਬੇ ਖ਼ਬਰਾਂ ਆਉਂਦਿਆਂ ਨੂੰ ਛੁਰੇ ਮਾਰ ਕੇ ਖੂਨ ਬਹਾਉਨ ਲੱਗੇ
ਇਹਨਾਂਗੱਲਾਂ ਤੋਂ ਸਿੱਖਤੇਹਿੰਦੂਮੁੰਡੇ ਇਹਭੀ ਤਾਜ਼ੀਆਂਬਾਜ਼ੀਆਂ ਲਾਹੁਨ ਲੱਗੇ
ਵਿਚ ਹਾਲਬਾਜ਼ਾਰ ਦੇ ਦਿਨ ਦੀਵੀਂ †ਗੁੰਡੇ ਰਾਹੀਆਂਨੂੰ ਮਾਰਮੁਕਾਉਨ ਲੱਗੇ
ਮੁਸਲਮਾਨਾਂ ਨੂੰ ਪੁਲਸਦਾ ਡਰ ਨਹੀਂਸੀ ਜਿਥੇਚਾਹੁੰਦੇ ਅੱਗਾਂਲਗਾਉਨ ਲੱਗੇ
ਮੁਸ਼ਕਲਹਾਲਬਾਜ਼ਾਰ ਚੋਂ ਲੰਘਣਾਜੀ ਹਿੰਦੂਸਿਖਾਂਲਈ ਖ਼ਤਰੇਦਸਾਉਨ ਲੱਗੇ
ਹਿੰਦੂ ਸਿੱਖਾਂ ਨੂੰ ਪੁਲਸ ਤੇ ਮਿਲਟ੍ਰੀ ਦਾ ਹੈਸੀ ਖ਼ਤਰਾ ਬਚਨ ਬਚਾਉਨ ਲੱਗੇ
ਵਧੀ ਬੇਸਵਾਦੀ ਕਰਤਾਰ ਸਿੰਘਾ ਅਫ਼ਸਰ ਬੇਇਨਸਾਫੀ ਜਤਾਉਨ ਲੱਗੇ

ਤਥਾ

ਕਰਫੀਊ ਲਗੇਵਿਚ ਹੁੰਦੀਆਂਵਾਰਦਾਤਾਂ ਖੁਲ੍ਹਮਖੁੱਲ੍ਹੇ ਪਏਮੁਸਲਮਾਨ ਫਿਰਦੇ

---

*ਇਸ ਗਲੀ ਦਾ ਪਿਛਾ ਘੁਮਿਆਰਾਂ ਨਾਲ ਲਗਦਾ ਸੀ। ਓਧਰੋਂ ਹੀ ਮੁਸਲਮਾਨ ਥਾਣੇਦਾਰ ਹੁਸੈਨ ਬਖਸ਼ ਨੇ ਚੜ੍ਹਕੇ ਗਲੀ ਦਾ ਬੜਾ ਨੁਕਸਾਨ ਕੀਤਾ। ਮਾਲ ਲੁਟਣ ਤੋਂ ਇਲਾਵਾ ਔਰਤਾਂ ਦੀ ਬੜੀ ਬੇਇਜ਼ਤੀ ਕੀਤੀ ਤੇ ਵੈਦ ਗੁਰਦਿਤ ਸਿੰਘ ਜਿਹਿਆਂ ਭਲੇ ਮਾਨਸਾਂ ਨੂੰ ਹਥਕੜੀਆਂ ਲਾਕੇ ਲੈ ਗਿਆ। ਇਸ ਗਲੀ ਵਿਚ ਹੋਏ ਜ਼ੁਲਮ ਨੇ ਅੱਗ ਫੇਰ ਭੜਕਾ ਦਿਤੀ।

†ਹਾਲ ਬਾਜ਼ਾਰ ਵਿਚ ਇਕ ਗੁੰਡੇ ਨੇ ਇਕ ਗੋਰੇ ਸਾਰਜੰਟ ਨੂੰ ਢਾਹ ਕੇ ਬੁਰਾ ਮਾਰਿਅ ਤੇ ਓਸਦਾ ਪਸਤੌਲ ਭੀ ਖੋਹ ਲਿਆ।

ਪੁਲਸਵਿਚਬਹੁਤੀ ਗਿਣਤੀਮੁਸਲਮਾਨਾਂ ਹਿੰਦੂਅਫਸਰ ਪਤਾਂ ਲੁਕਾਨ ਫਿਰਦੇ
ਏਧਰਹਿੰਦੂਆਂ ਸਿਖਾਂ ਦੇ ਕੁਝ ਮੁੰਡੇ ਓਹਭੀ ਵਾਰੀ ਦੇ ਵੱਟੇ ਨੂੰ ਲਾਹੁਨ ਫਿਰਦੇ
ਕਟੜੇ ਫੂਕਣੇ ਲੁਟਣੇ ਚਾਹੁਣ ਗੁੰਡੇ ਜਾਨਾਂ ਹੀਲ ਕੇ ਮੁੰਡੇ ਬਚਾਨ ਫਿਰਦੇ
ਡਰ ਸਿਰ ਤੇ ਪੁਲਸ ਤੇ ਮਿਲਟਰੀ ਦਾ ਹਿੰਦੂ ਸਿਖ ਬਚ ਬਚ ਜਵਾਨ ਫਿਰਦੇ
ਖਤਰਾ ਵਧਗਿਆਬਹੁਤ ਕਰਤਾਰਸਿੰਘਾ ਦੁਹੀਂਧਿਰੀਂਕਰਦੇ ਨੁਕਸਾਨ ਫਿਰਦੇ

### ਸ਼ਾਹੂਕਾਰ ਸ਼ਹਿਰ ਛੱਡ ਨੱਠੇ

ਵਾਰਦਾਤਾਂ ਦਿਨੋਂ ਦਿਨ ਵਧ ਗਈਆਂ ਬੰਦ ਕਟੜੇ ਸਾਰੇ ਬਾਜ਼ਾਰ ਹੋ ਗਏ
ਸਾਰੇ ਸ਼ਹਿਰ ਦੀ ਰੌਣਕ ਖਤਮ ਹੋਗਈ ਖਤਮ ਦਿਸਦੇ ਸਾਰੇ ਬਪਾਰ ਹੋ ਗਏ
ਹਿੰਦੂ ਡਰਦੇ ਛਡਕੇ ਸ਼ਹਿਰ ਤਾਈਂ ਨਿਕਲ ਜਾਣ ਦੇ ਲਈ ਤੱਯਾਰ ਹੋ ਗਏ
ਅੱਗਾਂ ਲਗਦੀਆਂ ਵੇਖਕੇ ਛੁਰੇ ਬਾਜ਼ੀ ਘਰ ਛਡ ਭਗੌੜੇ ਸ਼ਾਹੂਕਾਰ ਹੋ ਗਏ
*ਡੀਫੈਂਸ ਕਮੇਟੀਆਂ ਬਣ ਗਈਆਂ ਲੋਕ ਡਰ ਦਾ ਸਾਰੇ ਸ਼ਿਕਾਰ ਹੋ ਗਏ
ਵਿਚ ਕੋਠੀਆਂ ਸਿਖ ਸਰਦਾਰ ਵੜਗਏ ਮੁਸਲਮਾਨ ਆਗੂ ਹੁਸ਼ੱਯਾਰ ਹੋ ਗਏ
ਹਿੰਦੂਸਿਖ ਧਨੀਬਾਹਰ ਨਿਕਲਦੇ ਨ ਲੀਗੀਪੁਲਸ ਦੇ ਸਿਰਅਸਵਾਰ ਹੋ ਗਏ
ਖੁਲ੍ਹੀਕਰਨਇਮਦਾਦਓਹ ਗੁੰਡਿਆਂਦੀ ਵਲ ਓਹਨਾਂਦੇ ਸਨ ਜ਼ੁੰਮੇਵਾਰ ਹੋ ਗਏ
ਹਿੰਦੂ ਸਿੱਖਾਂ ਦੀ ਸੁਣਦਾ ਗੱਲ ਕੋਈ ਨ ਇਉਂ ਉੱਕੇ ਕਮਜ਼ੋਰ ਵਿਚਾਰ ਹੋ ਗਏ
ਗਏ ਵਧ ਫਸਾਦ ਕਰਤਾਰ ਸਿੰਘਾ ਵੱਡੇ ਅਫ਼ਸਰ ਸਭ ਬੇਕਾਰ ਹੋ ਗਏ

### ਕਿਰਪਾਨਾਂ ਦੀ ਮੰਗ

ਛੁਰੇ ਬਾਜ਼ੀ ਜਾਂ ਹੱਦ ਤੋਂ ਵਧ ਗਈ ਹਿੰਦੂ ਸਿੱਖਾਂ ਨੂੰ ਲੋੜ ਕਿਰਪਾਨਾਂ ਦੀ ਪਈ
ਭੱਜੇ ਆਉਂਦੇ ਸ੍ਰੋਮਨੀ ਕਮੇਟੀ ਵਲੇ ਖਤਰੇ ਵਧ ਗਏ ਸਭ ਨੂੰ ਜਾਨਾਂ ਦੀ ਪਈ
†ਕਾਰਖਾਨੇਵਿਚਬਣਦੀਆਂਥੋੜੀਆਂਸਨ ਆਕਮੇਟੀਨੂੰਲੋੜਦੁਕਾਨਾਂ ਦੀ ਪਈ
ਓਸਆਡਰ ਦਿੱਤੇ ਬਾਜ਼ਾਰੀਆਂ ਨੂੰ ਪੈਸਾ ਖੱਟਨ ਦੀ ਫ਼ਾਲ ਧਨਵਾਨਾਂ ਦੀ ਪਈ
ਕਈ ਪੱਤ੍ਰੀਆਂ ਘੜਕੇ ਦੇਨ ਲਗੇ ਕਦਰ ਓਹਨਾਂ ਨੂੰ ਨ ਇਨਸਾਨਾਂ ਦੀ ਰਹੀ
ਲਿਖਾਂ ਕੀਧਾ ਮੈ ਨਾਮ ਕਰਤਾਰਸਿੰਘਾ ਪੰਥਲੁਟਨਦੀਵਾਦੀਨਾਦਾਨਾ ਦੀ ਰਹੀ

---

*ਸ੍ਰੀ ਦਰਬਾਰ ਸਾਹਿਬ ਵਲੋਂ ਡੀਫੈਂਸ ਕਮੇਟੀ ਬਣ ਗਈ ਜਿਸ ਦੇ ਵਿਚ ਸ: ਗੁਰਬਖਸ਼ ਸਿੰਘ ਠੇਕੇਦਾਰ, ਸ: ਕਰਤਾਰ ਸਿੰਘ ਜਰਨਲਿਸਟ, ਡਾਕਟਰ ਦੇਵੀ ਦਾਸ ਹਿੰਦੀ ਤੇ ਹੋਰ ਕਈ ਸਜਨ ਕੰਮ ਕਰਦੇ ਤੇ ਅਫਸਰਾਂ ਨਾਲ ਗੱਲ ਬਾਤ ਤੇ ਹੋਰ ਬੇੜ੍ਹੇ ਨਿਪਟਾਉਂਦੇ ਸਨ । ਸ: ਸਰਦੂਲ ਸਿੰਘ ਐਡਵੋਕੇਟ ਨੇ ਭੀ ਬੜਾ ਕੰਮ ਕੀਤਾ ਭਾਵੇਂ ਇਹਨਾਂ ਦੀ ਲਤ ਡਿਗਕੇ ਟੁਟ ਗਈ ਹੋਈ ਸੀ।

†ਕਮੇਟੀ ਦੇ ਕਾਰਖਾਨੇ ਵਿਚ

ਨਿਕੰਮੀਆਂ ਕ੍ਰਿਪਾਨਾਂ

ਲੋਹਾਕਿਸੇ ਨੇ ਚੰਗਾ ਕੀਹ ਵਰਤਨਾ ਸੀ ਚਾੜ੍ਹ ਸਾਣਾ ਤੇ ਕੋਈ ਨ ਧਾਰ ਕੱਢਦਾ
ਮੰਗ ਦਿਨੋ ਦਿਨ ਵਧ ਬੇਅੰਤ ਗਈ ਲੋਕ ਲਈ ਜਾਂਦੇ ਕੌਣ ਸਾਰ ਕੱਢਦਾ
ਪਏਮੁਕਾਬਲੇਕਿਤੇ ਨ ਕੰਮਆਈਆਂ ਹਰ ਕੋਈਵੇਖਯਾ ਗਾਲਾਂ ਹਜ਼ਾਰ ਕੱਢਦਾ
ਬਰਛੇ ਕੰਮ ਕ੍ਰਿਪਾਨਾਂ ਤੋਂ ਆਇ ਚੰਗੇ ਜਿਨੂੰ ਮਾਰਦਾ ਵਿੰਨਕੇ ਪਾਰ ਕੱਢਦਾ
ਹੋ ਦੋਹਰੀਆਂ ਜਾਨ ਕ੍ਰਿਪਾਨਾ ਆਪੇ ਜੇਕਰ ਭੁੱਲਕੇ ਕਿਤੇ ਕੋਈ ਬਾਹਰ ਕੱਢਦਾ
ਧੋਖਾ ਦੇ ਗਈਆਂ ਸਮਝ ਕਰਤਾਰ ਸਿੰਘਾ ਜਿਸ ਥਾਂ ਕੋਈਹੋਂਸਲਾ ਧਾਰ ਕੱਢਦਾ

ਵਾਕ ਕਵੀ

ਕਈਆਂਚੰਗੀਆਂਤੇਕਈਆਂਮੰਦੀਆਂਘੜਮੌਕਾਤਾੜਕੇਓਹਨਾਕਮਾਇਆ ਪੈਸਾ
ਓਹਨਾਂਵਾਸਤੇ ਰੱਬਸਬੱਬ ਲਾਇਆ ਭੋਲੇ ਲੋਕਾਂ ਤੋਂ ਓਹਨਾਂ ਉਡਾਇਆ ਪੈਸਾ
ਖੁਲੀਚੌਗਣੀ ਓਹਨਾਂ ਕਮਾਈ ਕੀਤੀ ਆਨਾ ਵਟਯਾ ਜਿਸ ਥਾਂ ਲਾਇਆ ਪੈਸਾ
ਖਟਿਆਪਾਪ ਕਰ ਜਿਹੜਾਕਰਤਾਰਸਿੰਘਾ ਕੰਮਅੰਤਨਕਦੇ ਭੀ ਆਇਆ ਪੈਸਾ

ਕਈ ਲੋਕ ਚਲਾ ਭੀ ਨਹੀ ਸਨ ਜਾਣਦੇ

ਬਹੁਤਾ ਹੈ ਸੀ ਕਸੂਰ ਕ੍ਰਿਪਾਨਾਂ ਦਾ ਭੀ ਕਮਜ਼ੋਰ ਡਾਗੋਂ ਅਜਮਾਈਆਂ ਜੀ
ਪਰ ਜਵਾਨ ਭੀ ਬਹੁਤੇ ਅੰਞਾਨ ਹੈਸਨ ਚਲਾਣੀਆਂ ਮੂਲ ਨ ਆਈਆਂ ਜੀ
ਕਈ ਥਾਈਂ ਤਾਂ ਹਥੋਂ ਖੁਹਾ ਬੈਠੇ ਜਿੰਦਾਂ ਕਈ ਸਗੋਂ ਮਰਵਾਈਆਂ ਜੀ
ਐਵੇਂ ਫੜੀ ਫਿਰਦੇ ਬਹੁਤੇ ਵਿਚ ਹੱਥਾਂ ਵਾਢਾਂ ਸਿਖੀਆਂ ਨਾ ਸਿਖਾਈਆਂ ਜੀ
ਜੇ ਖਲੋਂਦੇ ਤਾਂ ਚਿੱਤੜਾਂ ਹੇਠ ਰੱਖਦੇ ਇਜ਼ਤ ਸਮਝ ਨ ਪੂਜ ਪੁਜਾਈਆਂ ਜੀ
ਕਦਰਾਂ ਤੇਗਾਂ ਦੀਆਂ ਕਰਤਾਰ ਸਿੰਘਾ ਨ ਵਧਾਈਆਂ ਸਗੋਂ ਘਟਾਈਆਂ ਜੀ

ਸੋਹਨ ਸਿੰਘ ਜਲਾਲ ਉਸਮਾ

ਊਧਮ ਸਿੰਘ ਤਾਂ ਹੋਰਨੀ ਕੰਮੀ ਰੁੱਝਾ ਕੀਤਾ ਓਸ ਜੋ ਫੇਰ ਸੁਨਾਇਆ ਜਾਊ
ਲਈ ਕਾਰ ਸੰਭਾਲ ਜਲਾਲਉਸਮੇ ਪ੍ਰਣ ਕਰ ਲਿਆ ਸ਼ਹਿਰ ਬਚਾਇਆ ਜਾਊ
ਲੀਗੀਗੁੰਡਿਆਂਨੂੰਚੜ੍ਹਿਆਚਾਉਜਿਹੜਾ ਮਾਰਦਿਨਾਂਦੇਵਿਚਹੀਲਾਹਿਆ ਜਾਊ
ਗੁਰਦ੍ਵਾਰਿਆਂ ਮੰਦਰਾਂ ਧੀਆਂ ਭੈਣਾਂ ਪਤਾਂ ਤਾਈਂ ਬਚਾ ਦਿਖਾਇਆ ਜਾਊ
ਗੁੰਡੇ ਸ਼ਹਿਰ ਉਜਾੜਨਾ ਚਾਹੁੰਦੇ ਨੇ ਮਾਰ ਇਨ੍ਹਾਂ ਦੇ ਤਈਂ ਮੁਕਾਇਆ ਜਾਊ
ਮਜਲਸ ਕੁਲਮਤ ਸ਼ੱਦਦ ਦੀ ਜਮ੍ਹਾ ਏਥੇ ਇਹਨੂੰ ਸਫਾਲਪੇਟ ਉਠਾਇਆ ਜਾਊ
ਕੌਣ ਜੰਮਯਾਂ ਸਿੰਘਾਂ ਦੇ ਹੁੰਦਿਆਂ ਹੀ † ਗੁਰਦ੍ਵਾਰੇ ਵੱਲ ਦੇਖੇ ਜਤਾਇਆ ਜਾਊ

† ਲੀਗੀਆਂ ਦੇ ਨਾਹਰੇ ਸਨ ਕਿ ਨਮਾਜ ਸ੍ਰੀ ਦਰਬਾਰ ਸਾਹਿਬ ਅੰਦਰ ਪੜ੍ਹਕੇ ਛੱਡਾਂਗੇ।

ਵਸਦੀ ਸਘਨ ਅਪਾਰ ਰਾਮਦਾਸ ਪੁਰੀ ਇਹ ਬਚਨ ਅਟੱਲ ਰਖਾਇਆ ਜਾਊ
ਥਾਂ ਇੱਕ ਦੇ ਪਾਵਾਂਗੇ ਨਕਦ ਪੰਜੇ ਲੇਖਾ ਹਥੋਂ ਹੀ ਹੱਥ ਚੁਕਾਇਆ ਜਾਊ
ਬੱਚਾ ਪੰਥ ਦਾ ਬੀਰ ਕਰਤਾਰ ਸਿੰਘਾ ਕੰਮ ਓਹਦੇ ਸਪੁਰਦ ਕਰਾਇਆ ਜਾਊ

ਤਥਾ

ਸੱਦ ਲਿਆ ਦੀਪਿੰਦ੍ਰ ਜਲਾਲ ਉਸਨੇ ਕਹਿਆ ਵਾਰਦਾਤਾਂ ਵਧੀ ਜਾਂਦੀਆਂ ਨੇ
ਜੋਰ ਮੁਸਲਮ ਗੁੰਡਿਆਂ ਪਾਇਆ ਹੋਇਆ ਪਈਆਂ ਖਲਕਤਾਂ ਦੇਖ ਘਬਰਾਂਦੀਆਂ ਨੇ
ਅੱਗਾਂ ਲੱਗ ਰਹੀਆਂ ਛੁਰੇ ਚੱਲ ਰਹੇ ਜੋਰ ਮੁਸਲਿਮ ਹਜੂਮਾਂ ਜਤਾਂਦੀਆਂ ਨੇ
ਰੋਕੋ ਉਨ੍ਹਾਂ ਨੂੰ ਵਧਨ ਨ ਕਿਸੇ ਪਾਸੇ ਫਿਰਨ ਟੋਲੀਆਂ ਪਈਆਂ ਡਰਾਂਦੀਆਂ ਨੇ
ਭਾਵੇਂ ਬੈਠੀਆਂ ਚੌਂਕੀਆਂ ਪੁਲਸ ਦੀਆਂ ਓਹੋ ਵਾਰਦਾਤਾਂ ਕਰਵਾਂਦੀਆਂ ਨੇ
ਕਰੋ ਸ਼ਹਿਰ ਦੀ ਰਖਯਾ ਸਭ ਪਾਸੇ ਚਿਪਾਂ ਲੀਗੀ ਹਜੂਮਾਂ ਚੜ੍ਹਾਂਦੀਆਂ ਨੇ
ਹੈ ਮਿਲਟ੍ਰੀ ਪੁਲਸ ਦੀ ਆਸ ਕੋਈ ਨ ਦੋਵੇਂ ਤਾਕਤਾਂ ਪੱਖ ਰਖਾਂਦੀਆਂ ਨੇ
ਕ੍ਰਫਯੂ ਲੱਗਾ ਹੋਇਆ ਹਿੰਦੂ ਸਿਖਾਂ ਲਈ ਮੁਸਲਿਮ ਟੋਲੀਆਂ ਮੌਜਾਂ ਉਡਾਂਦੀਆਂ ਨੇ
ਸ਼ਹਿਰ ਵਿਚ ਬ੍ਰਬਾਦੀਆਂ ਛਾਇ ਰਹੀਆਂ ਸੁਣ ਕੰਨ ਤੇ ਅੱਖਾਂ ਸ਼ਰਮਾਂਦੀਆਂ ਨੇ
ਰੋਕੋ ਗੁੰਡਿਆਂ ਤਈਂ ਕਰਤਾਰ ਸਿੰਘਾ ਹਿੰਮਤਾਂ ਤੇਰੀਆਂ ਆਸਾਂ ਬਨ੍ਹਾਂਦੀਆਂ ਨੇ

ਦੀਪਿੰਦ੍ਰ ਸਿੰਘ ਦੇ *ਜਥੇ ਦੀ ਹਿੰਮਤ

ਏਸ ਜਥੇ ਨੇ ਕਰ ਕਮਾਲ ਦੱਸੀ ਮੁੰਡੇ ਰਾਤ ਦਿਨ ਜਾਨਾਂ ਲੜਾਂਦੇ ਫਿਰਦੇ
ਜਿੰਦਾਂ ਨਿੱਕੀਆਂ ਤੇ ਕਾਰੇ ਕਰ ਵਡੇ ਧਰਮ ਦੇਸ ਦਾ ਪਿਆਰ ਜਤਾਂਦੇ ਫਿਰਦੇ
ਕਿਤੇ ਪਹੁੰਚ ਕੇ ਅੱਗਾਂ ਬੁਝਾਂਦੇ ਫਿਰਦੇ ਕਿਤੇ ਜ਼ਖਮੀਆਂ ਤਈਂ ਉਠਾਂਦੇ ਫਿਰਦੇ

*੧. ਸ: ਕ੍ਰਿਪਾਲ ਸਿੰਘ ਮਠਿਆਈ ਵਾਲਾ, ੨. ਸ: ਕ੍ਰਿਪਾਲ ਸਿੰਘ ਕਾਰਖਾਨਿਆਂ ਵਾਲਾ, ੩. ਸ: ਜੀਤ ਸਿੰਘ ਗੋਲੀਆਂ ਵਾਲਾ, ੪. ਸ: ਸਤ ਸਿੰਘ, ੫. ਸ: ਮਹਿੰਦਰ ਸਿੰਘ, ੬. ਸ: ਸੰਤੋਖ ਸਿੰਘ, ੭. ਸ: ਗੁਰਬਚਨ ਸਿੰਘ ਰੰਧਾਵਾ, ੮. ਸ: ਮਹਿੰਦਰ ਸਿੰਘ ਮੁਨਿਆਰ, ੯. ਸ: ਰਘਬੀਰ ਸਿੰਘ, ੧੦. ਸ: ਜੁਗਿੰਦਰ ਸਿੰਘ ਅਤਰ ਵਾਲਾ, ੧੧. ਜੁਗਿੰਦਰ ਸਿੰਘ ਮੁਨਿਆਰ। ੧੨. ਸ: ਸਵਰਨ ਸਿੰਘ, ੧੩. ਸ: ਕ੍ਰਿਪਾਲ ਸਿੰਘ ਲਿਸ਼ਕਾਰਾ, ੧੪. ਸ: ਪ੍ਰਤਾਪ ਸਿੰਘ, ੧੫. ਸ: ਮਹੈਨ ਸਿੰਘ, ੧੬. ਸ: ਹਰਬੰਸ ਸਿੰਘ, ੧੭. ਸ: ਇੰਦ੍ਰ ਜੀਤ ਸਿੰਘ, ੧੮. ਸ: ਤ੍ਰਿਲੋਕ ਸਿੰਘ, ੧੯. ਸ: ਬਲਵੰਤ ਸਿੰਘ, ੨੦. ਸ: ਗੁਰਦੀਪ ਸਿੰਘ, ੨੧. ਸ: ਬੁੱਢਾ ਸਿੰਘ, ੨੨. ਸ: ਪੂਰਨ ਸਿੰਘ।

ਨੋਟ—ਸ਼ਹਿਰ ਵਿਚ ਆਪੋ ਆਪਣੀਆਂ ਗਲੀਆਂ ਤੇ ਘਰਾਂ ਦੀਆਂ ਰਾਖੀਆਂ ਕਰਨ ਵਾਲੇ ਬੇਅੰਤ ਸਿੱਖ ਤੇ ਹਿੰਦੂ ਲੜਕੇ ਹੈਸਨ ਪਰ ਕੇਵਲ ਇਕ ਇਹੋ ਟੋਲਾ ਸੀ ਜੋ ਪੰਜ ਮਾਰਚ ਤੋਂ ਲੈਕੇ ਸਤਾਰਾਂ ਅਗਸਤ ਤਕ ਆਪਣੀਆਂ ਜਿੰਦਾਂ ਤਲੀਆਂ ਤੇ ਰੱਖਕ ਆਪਣਿਆਂ ਘਰਾਂ ਪਰਵਾਰਾਂ ਦੀ ਨ ਪਰਵਾਹ ਕਰਕੇ ਸ਼ਹਿਰ ਦੇ ਬਿਖੜੇ ਥਾਵਾਂ ਵਿਚ ਪਹੁੰਚ ੨ ਕੇ ਗੁੰਡਿਆਂ ਪਾਸੋਂ ਧੀਆਂ ਭੈਣਾਂ ਦੀਆਂ ਪਤਾ ਬਚਾਂਦਾ ਰਿਹਾ। ਸ਼ਹਿਰ ਤੇ ਸ਼ਹਿਰ ਤੋਂ ਦੂਰ ਦੂਰ ਤੱਕੀ ਐਂਬੂਲੈਸ ਲੈਕੇ ਦੀਪਿੰਦ੍ਰ ਸਿੰਘ ਤੇ ਓਸ ਦਾ ਜੱਥਾ ਜ਼ਖਮੀਆਂ ਨੂੰ ਉਠਾਂਦਾ ਫਿਰਿਆ ਤੇ ਔਖੀ ਥਾਈਂ ਸਾਮਾਨ ਪੁਚਾਂਦਾ ਫਿਰਿਆ।

ਵਰ੍ਹਦੇ ਬੰਬਾਂ ਤੇ ਗੋਲੀਆਂ ਵਿਚ ਜਾ ਜਾ ਘਿਰੀਆਂ ਔਰਤਾਂ ਬੱਚੇਬਚਾਂਦੇ ਫਿਰਦੇ
ਹਸਪਤਾਲ ਦੇ ਵਿਚ ਭੀ ਲੋੜ ਵੇਲੇ ਖੂਨ ਜ਼ਖਮੀਆਂ ਤਈਂ ਦਵਾਂਦੇ ਫਿਰਦੇ
ਤਿੰਨਤਿੰਨ ਵਾਰੀ*ਮੁੰਡਿਆਂ ਖੂਨ ਦਿਤੇ ਵੀਰਾਂ ਮਰਦਿਆਂਤਈਂਜਵਾਂਦੇ ਫਿਰਦੇ
†ਐਂਬੂਲੈਂਸ ਲੈ ਨਾਲਦੀਪਿੰਦ੍ਰਸਿੰਘਦੇ ਫੱਟੜ ਹੋਇਆਂਨੂੰਢੂੰਡ ਢੂੰਡਾਂਦੇ ਫਿਰਦੇ
ਅੰਮ੍ਰਿਤਸਰ ਦੇ ਗਿਰਦੇ ਦੂਰ ਤੋੜੀਂ ਬਚ ਬਚ ਕੇ ਚੱਕਰ ਲਗਾਂਦੇ ਫਿਰਦੇ
ਵਿਚ ਬਿਖੜਿਆਂ ਥਾਵਾਂ ਦੇ ਪਹੁੰਚ ਕੇ ਜੀ ਕੱਠੀ ਹੋਈ ਹਜੂਮ ਖਿੰਡਾਂਦੇ ਫਿਰਦੇ
ਹਨੂਮਾਨ ਦੇ ਵਾਂਗ ਕਰਤਾਰ ਸਿੰਘਾ ਕਿਤੇ ਲਾਂਦੇ ਤੇ ਕਿਤੇ ਬੁਝਾਂਦੇ ਫਿਰਦੇ

ਗੁਰੂ ਰਾਖਾ ਸੀ

ਕਈਵਾਰਥਿਰੀਨੱਟਥਿਰੀਦੀਆਂ ਆਈਆਂਗੋਲੀਆਂਪਾਸੋਂ ਬਚਾਇਆ ਗੁਰ ਨੇ
ਕਈ ਵਾਰੀ ਸਨ ‡ਬੰਬ ਪਠਾਨ ਮਾਰੇ ਹੱਥ ਦੇਕੇ ਬੱਚਾ ਬਚਾਇਆ ਗੁਰ ਨੇ
ਇਉਂ ਜਾਪਦਾ ਸੀ ਕੋਟ ਲੋਹੇ ਦਾ ਕਰ ਦੀਪਿੰਦ੍ਰ ਨੂੰ ਰੱਖ ਦਿਖਾਇਆ ਗੁਰ ਨੇ
ਲੱਗੀ ਕੋਈ ਅਜਾ ਨ ਕਿਸੇ ਤਾਈਂ ਜਥਾ ਸਹੀ ਸਲਾਮਤ ਰਖਾਇਆ ਗੁਰ ਨੇ
ਚਾਰ ਮਾਹ ਏਸੇ ਤਰ੍ਹਾਂ ਗੁਜ਼ਰ ਗਏ ਵੱਡਾ ਹੌਂਸਲਾ ਬਲ ਬਖਸ਼ਾਇਆ ਗੁਰ ਨੇ
ਹੱਥ ਸਿਰ ਤੇ ਰੱਖ ਕਰਤਾਰ ਸਿੰਘਾ ਏਸ ਬੱਚੇ ਤੋਂ ਕੰਮ ਕਰਵਾਇਆ ਗੁਰ ਨੇ

ਜਥੇਦਾਰ ਸੋਹਨ ਸਿੰਘ ਜਲਾਲ ਉਸਮਾ

ਊਧਮ ਸਿੰਘ ਜਥੇਦਾਰ ਬਾਹਰ ਫਿਰਦਾ ਸੋਹਨਸਿੰਘ ਨੇ ਕਾਰ ਨਿਬਾਹੀ ਵੱਡੀ
ਇਹਦੇ ਨਾਲ ਭੀ ਹੈ ਸਨ ਸ਼ਾਂਤ ਵਰਗੇ ਜਿਨ੍ਹਾਂ ਸਿਰੋਂ ਹਨੇਰੀ ਲੰਘਾਈ ਵੱਡੀ
ਹਥ ਮੁੰਡਿਆਂ ਦੇ ਸਿਰ ਤੇ ਸੋਹਨ ਸਿੰਘ ਦਾ ਜਿਨ੍ਹਾਂ ਕਰ ਦਲੇਰੀ ਦਿਖਾਈ ਵੱਡੀ
ਵੈਰੀ ਪੁਲਸ ਤੇ ਮਿਲਟ੍ਰੀ ਬਣ ਰਹੀ ਸੀ ਫੜੀ ਅਫਸਰਾਂ ਹੈਸੀ ਕੋਤਾਹੀ ਵੱਡੀ
ਸੋਹਨ ਸਿੰਘ, ਮਝੈਲ ਜੇ ਨ ਹੁੰਦੇ ਗੁੰਡੇ ਸ਼ਹਿਰ ਦੀ ਕਰਦੇ ਤਬਾਹੀ ਵੱਡੀ
ਪਰ ਮੁੰਡਿਆਂ ਦੀਆਂ ਦਲੇਰੀਆਂ ਨੇ ਚੜ੍ਹੀ ਹੋਈ ਖੁਮਾਰੀ ਸੀ ਲਾਹੀ ਵੱਡੀ
ਯਾ ਅੱਲੀ ਦੇ ਨਾਹਰੇ ਹੋ ਚੁਪ ਗਏ ਕਿਸੇ ਨੌਬਤ ਮੁੜ ਨ ਵਜਾਈ ਵੱਡੀ
ਵੱਲ ਚੌਂਕਾਂ ਦੇ ਛਡੇ ਨ ਵਧਨ ਜੋਗੇ ਮੁੰਡਿਆਂ ਕਰ ਦਲੇਰੀ ਦਿਖਾਈ ਵੱਡੀ
ਸਾਰੇ ਬੁਕਣੇ ਬਕਰੇ ਬੰਦ ਹੋ ਗਏ ਉੱਚੀ ਸਿੰਘਾਂ ਜਾ ਗਰਜ ਸੁਣਾਈ ਵੱਡੀ

---

*ਇਸ ਸਬੂਤ ਵਾਸਤੇ ਦੇਖੋ ਵਰਤਮਾਨ ਅਖਬਾਰ ਦਾ ੨੩ ਜਨਵਰੀ ੧੯੪੯ ਦੇ ਪਰਚੇ ਦਾ 'ਬਲੱਡ ਡੋਨਰ' ਵਾਲਾ ਲੇਖ।

†ਐਂਬੂਲੈਂਸ ਕਾਰ ਸ੍ਰੀ ਗੁਰੂ ਰਾਮਦਾਸ ਜੀ ਦੇ ਹਸਪਤਾਲ ਵਾਲੀ।

‡ਮੁਸਲਮਾਨਾਂ ਨੇ ਐਂਬੂਲੈਂਸ ਕਾਰ ਨੂੰ ਪਛਾਣ ਰੱਖਿਆ ਸੀ। ਦੋ ਵਾਰੀ ਹਾਲ ਬਾਜ਼ਾਰ ਵਿੱਚ ਤੇ ਇਕ ਵਾਰੀ ਚਿੱਟੇ ਕਟੜੇ ਵਿਚ ਬੰਬ ਮਾਰੇ।

ਗੁੰਡਿਆਂਚਾਲਹੋਰਫੜੀਕਰਤਾਰਸਿੰਘਾ ਲਗੇਲੁਕਛਿਪਕਰਨ ਬੁਰਿਆਈ ਵੱਡੀ

### ਛੁਰੇ ਬਾਜੀਆਂ ਤੇ ਅੱਗਾਂ

ਬਹੁ ਗਿਣਤੀ ਜਿਧਰ ਸੀ ਮੁਸਲਮਾਨਾਂ ਦਾਉ ਲਾਕੇ ਛੁਰੇ ਚਲਾਂਦੇ ਰਹਿੰਦੇ
ਬਾਹਰੋਂਆਇਆਂ ਅਨਭੋਲਾਂ ਨੂੰ ਘੇਰਲੈਂਦੇ ਵਾਰਦਾਤਾਂਹਰਰੋਜ਼ ਵਧਾਂਦੇ ਰਹਿੰਦੇ
ਨਾਲ ਲਗਦੇ ਹਿੰਦੂਆਂ ਸਿਖਾਂ ਦੇ ਜੀ ਲੁਕ ਛਿਪ ਮਕਾਨ ਜਲਾਂਦੇ ਰਹਿੰਦੇ
ਬਾਗਾਂ *ਤਕੀਆਂ, ਉੱਚ ਮਸੀਤਾਂ ਵਿਚੋਂ ਮਾਰ ਰਾਹੀ ਮੁਸਾਫਰ ਮੁਕਾਂਦੇ ਰਹਿੰਦੇ
ਲੋਹਗੜੋਂ ਲੈਕੇ ਗਿਲਵਾਲੀ ਤੋੜੀ ਛੁਰੇ ਬਾਜੀਆਂ ਕਰਦੇ ਕਰਾਂਦੇ ਰਹਿੰਦੇ
ਵਿਚ ਹਾਲ ਬਾਜ਼ਾਰ ਦੇ ਦਿਨ ਦੀਵੀਂ‡ ਛੁਰੇ ਮਾਰਦੇ ਤੇ ਅੱਗਾਂ ਲਾਂਦੇ ਰਹਿੰਦੇ
ਪੁਲਸ ਵਾਲੇ ਸਨ ਕਰਦੇ ਪੱਖ ਮਜ਼ਬੀ ਪਾਸ ਖੜੇ ਹੋ ਰਾਹੀ ਮਰਵਾਂਦੇ ਰਹਿੰਦੇ
ਕਹਿੰਦੀਮਿਲਟ੍ਰੀ ਕੁਝਨਕਰਤਾਰਸਿੰਘਾ ਗੁੰਡੇ ਤਾਹੀਏਂਦਲੇਰੀਦਿਖਾਂਦੇ ਰਹਿੰਦੇ

### ਵਾਕ ਕਵੀ

ਆਖੇ ਲੱਗ ਕੇ ਪੁਲਸ ਦੇ ਮਿਲਟ੍ਰੀ ਭੀ ਹਿੰਦੂ ਸਿੱਖਾਂ ਦਾ ਕਰਦੀ ਸ਼ਕਾਰ ਰਹਿੰਦੀ
ਵਿਚ ਮਿਲਟ੍ਰੀ ਬਹੁਤੇ ਬਲੋਚ ਹੈਸਨ ਸਿੱਖ ਮਾਰਨੇ ਓਹਨਾਂ ਦੀ ਤਾੜ ਰਹਿੰਦੀ
ਵਿਚ ਸ਼ਹਿਰ ਦੇ ਹਾਦਸੇ ਹੋਏ ਬਹੁਤੇ ਹੁੰਦੀ ਹਰ ਪਾਸੇ ਹਾ ਹਾ ਕਾਰ ਰਹਿੰਦੀ
ਹਿੰਦੂ ਸਿਖ ਮਰਦੇ ਸੜਦੇ ਘਰ ਇਹਨਾਂ ਖਬਰਾਂ ਸੁਣਕੇ ਖੁਸ਼ ਸਰਕਾਰ ਰਹਿੰਦੀ
ਕਰਨੋ ਹਾਦਸੇ ਰੋਕਣੇ ਹੈਨ ਗੁੰਡੇ ਛਿੜੀ ਮੁੰਡਿਆਂ ਵਿਚ ਵਿਚਾਰ ਰਹਿੰਦੀ
ਵਧੀ ਜ਼ੁਲਮ ਦੀ ਹੱਦ ਕਰਤਾਰ ਸਿੰਘਾ ਚਿੰਤਾ ਸਭ ਦੇ ਸਿਰ ਅਸਵਾਰ ਰਹਿੰਦੀ

### ਹਥੋ ਹੱਥੀ ਦੇ ਸੌਦੇ

ਮੁੰਡੇ ਸੰਗ ਦੇ ਤੇ ਕੁਝਸਿੱਖਮੁੰਡੇ ਇਹਭੀ ਸਿਰੋਂਹੁਧਾਰਉਠ ਲਾਹਨ ਲਗ ਪਏ
ਜਿਵੇਂਕਰਦੇਸਨਮੁਸਲਮਾਨਗੁੰਡੇਜਵਾਬਓਹਨਾਂਦੇ ਇਹ ਭੀ ਸੁਨਾਨ ਲਗ ਪਏ
ਇਕ ਮਾਰਦੇ ਚਾਰ ਮਰਵਾ ਲੈਂਦੇ ਥਾਂ ਇਕ ਦੇ ਦੋ ਸੜਵਾਨ ਲਗ ਪਏ
ਆਮ੍ਹੋ ਸਾਮ੍ਹਣੇ ਮਿਲਨ ਜਵਾਬਲੱਗੇ ਗੁੰਡੇ ਲੀਗੀਏ ਫੇਰ ਘਬਰਾਨ ਲਗ ਪਏ
ਹੋ ਜਾਂਦੀਆਂ ਗਿਣਤੀਆਂ ਰਾਤ ਤਾਈਂ ਮੁੰਡੇ ਹਥੋ ਹਥੀ ਸੌਦੇ ਚਾਨ ਲਗ ਪਏ

---

*ਸ਼ਹਿਰ ਦੇ ਬਾਹਰ ਮੁਸਲਮਾਨਾਂ ਦੇ ਦਾਇਰੇ ਤੇ ਮਸੀਤਾਂ ਬਹੁਤ ਸਨ ਜਿਹਨਾਂ ਵਿਚ ਗੁੰਡੇ ਜਮ੍ਹਾਂ ਰਹਿੰਦੇ ਤੇ ਅਨਭੋਲ ਰਾਹੀਆਂ ਨੂੰ ਛੁਰੇ ਮਾਰਦੇ ਤੇ ਲੁਟ ਲੈਂਦੇ ਬਾਗਾਂ ਦੇ ਰਾਖੇ ਤੇ ਗੁੱਜਰ ਇਹ ਕਰਫੀਊ ਵਿਚ ਭੀ ਆਜ਼ਾਦ ਫਿਰਦੇ ਜਿਸ ਕਰਕੇ ਵਾਰਦਾਤਾਂ ਹੁੰਦੀਆਂ ਰਹਿੰਦੀਆਂ ਸਨ।

‡ਐਨ ਹਾਲ ਬਾਜ਼ਾਰ ਦੇ ਵਿਚ ਡਿਊਟੀ ਤੇ ਖੜੇ ਸਬ ਇਨਸਪੈਕਟਰ ਗਿਆਨੀ ਗੁਰਬਚਨ ਸਿੰਘ ਨੂੰ ਛੁਰੇ ਨਾਲ ਸਖ਼ਤ ਜ਼ਖਮੀ ਕਰ ਦਿਤਾ ਸੀ। ਕੋਤਵਾਲੀ ਤੋਂ ਨੇੜੇ ਹੀ ਇਕ ਗੁੰਡੇ ਨੇ ਗੋਰੇ ਸਾਰਜੰਟ ਨੂੰ ਵਾਹ ਕੇ ਮਾਰਿਆ ਤੇ ਸਖਤ ਜ਼ਖਮੀ ਕਰਕੇ ਉਸਦਾ ਪਸਤੌਲ ਭੀ ਖੋਹ ਲੈ ਗਿਆ ਸੀ।

ਰੋਜ਼ ਦੋ ਚਾਰ ਵਧ ਕਰਤਾਰ ਸਿੰਘਾ ਵਲ ਵੈਰੀਆਂ ਨੇਉਂਦਰੇ ਪਾਨ ਲਗ ਪਏ

ਮੁਸਲਮਾਨਾਂ ਦੀਆਂ ਚਾਲਾਂ

ਵਾਰਦਾਤਾਂ ਨਿਤ ਹੁੰਦੀਆਂ ਬਾਹਰ ਸ਼ਹਿਰੋਂ ਉਠ ਤਕੀਆਂ ਚੋਂ ਛੁਰੇ ਚਲਾਨ ਗੁੰਡੇ
ਨਿਤ ਬਾਗਾਂ ਵਿਚੋਂ ਨਿਕਲ ਰਾਹੀਆਂ ਨੂੰ ਘੇਰ ਮੌਤ ਦੇ ਘਾਟ ਲੰਘਾਨ ਗੁੰਡੇ
ਆਉਂਦੇ ਜਾਂਦਿਆਂ ਨਹਿਰਦੀ ਪਟੜੀ ਤੇ ਮਾਰ ਨਹਿਰ ਦੇ ਵਿਚ ਸੁਟਾਨ ਗੁੰਡੇ
ਬਾਹਰੋਂ ਸਿਖ ਜੋ ਲੈਕੇ ਦੁਧ ਆਉਂਦੇ ਮਾਰ ਕੱਲੇ ਦੁਕੱਲੇ ਨੂੰ ਜਾਨ ਗੁੰਡੇ
ਰਹਿੰਦੇ ਫਿਰਦੇ ਰਾਹਾਂ ਤ ਬਾਗਾਂ ਗਿਰਦੇ ਹਥੋਂ ਵੇਲਾ ਨ ਕਦੇ ਗਵਾਨ ਗੁੰਡੇ
ਬੇਗੁਨਾਹਾਂ ਦੇ ਤਈਂ ਕਰਤਾਰ ਸਿੰਘਾ ਖਿੰਡ ਪੁੰਡ ਨੁਕਸਾਨ ਪੁਚਾਨ ਗੁੰਡੇ

ਵਾਕ ਕਵੀ

ਕਈਆਂ ਪਿੰਡਾਂ ਦੇ ਹੋ ਨੁਕਸਾਨ ਰਹੇ ਗਏ ਕਈਆਂ ਦੇ ਸਾਕ ਤੇ ਅੰਗ ਮਾਰੇ
ਪੁਲਸ ਸਿੱਖਾਂ ਨੂੰ ਬਾਹਰ ਨ ਫਿਰਨ ਦੇਂਦੀ ਮੁਸਲਮਾਨਾਂ ਨੇ ਰਾਹੀ ਨਿਸ਼ੰਗ ਮਾਰੇ
ਮਾਝੇ ਵਿਚ ਹੈਸੀ ਚੁਪ ਵਰਤ ਰਹੀ ਦਿਲਾਂ ਵਿਚੋਂ ਹੋ ਰਹੇ ਸਨ ਤੰਗ ਸਾਰੇ
ਪੁਲਸ ਗੁੰਡਿਆਂ ਦੀ ਇਮਦਾਦ ਕਰਦੀ ਵਰਤ ਬੇਇਨਸਾਫ਼ੀ ਦੇ ਢੰਗ ਸਾਰੇ
ਮੁਸਲਮਾਨੀ ਸੀ ਮਿਲਟਰੀ ਬਹੁਤ ਫਿਰਦੀ ਕੀਤੇ ਓਸਨੇ ਰੰਗ ਬੇ ਰੰਗ ਸਾਰੇ
ਏਸੇ ਗਲ ਦੇ ਉਤੋਂ ਕਰਤਾਰ ਸਿੰਘਾ ਦੋਹਾਂ ਕੌਮਾਂ ਦਾ ਛਿੜ ਪਿਆ ਜੰਗ ਸਾਰੇ

ਸ਼ਹਿਰ ਦੀ ਰਾਖੀ ਵਾਸਤੇ ਆਜ਼ਾਦ ਹਿੰਦ ਫੌਜ ਦੇ ਜਵਾਨ
ਸ੍ਰੀ ਦਰਬਾਰ ਸਾਹਿਬ ਕਮੇਟੀ ਨੇ ਨੌਕਰ ਰਖਣੇ

ਬਾਗਾਂ ਡੇਰਿਆਂ ਦੇ ਵਿਚੋਂ ਨਿਕਲ ਕਰਕੇ ਮੁਸਲਮਾਨ ਗੁੰਡੇ ਨੁਕਸਾਨ ਕਰਦੇ
ਆਇਆਂ ਰਾਹੀਆਂ ਨੂੰ ਪੁਲਾਂ ਨਹਿਰਾਂ ਕੰਢੇ ਛੁਰੇ ਮਾਰਕੇ ਹੈਸਨ ਹੈਰਾਨ ਕਰਦੇ
ਦਾਉ ਲਗੇ ਜਿਥੇ ਓਥੇ ਉਠ ਪੈਂਦੇ ਧੀਆਂ ਭੈਣਾਂ ਦੀਆਂ ਪਤਾਂ ਵੈਰਾਨ ਕਰਦੇ
ਵਿਚ ਸ਼ਹਿਰ ਭੀ ਪੁਲਸ ਦੀ ਸ਼ਹਿ ਉਤੇ ਹਿੰਦੂ ਸਿਖਾਂ ਨੂੰ ਦੁਖੀ ਮਹਾਨ ਕਰਦੇ
ਉਤੋਂ ਲੀਗੀਏ ਅਮਨ ਅਪੀਲਾਂ ਕਰਦੇ ਵਿਚੋਂ ਧੋਖੇ ਬਾਜ਼ੀ ਬੇਈਮਾਨ ਕਰਦੇ
ਜਥੇ ਬਹੁਤਾ ਚਿਰ ਨਹੀਂ ਸਨ ਰਹਿ ਸਕਦੇ ਜਾ ਫ਼ਸਲਾਂ ਦੀ ਸਾਂਭ ਕਿਸਾਨ ਕਰਦੇ
ਸ਼ਹਿਰ ਵਿਚ ਨ ਅਮਨ ਦੀ ਸ਼ਕਲ ਕੋਈ ਏਧਰ ਲੀਡਰ ਅਕਾਲੀ ਧਿਆਨ ਕਰਦੇ
ਸਾੜ ਫੂਕ ਅਤੇ ਛੁਰੇ ਬਾਜ਼ੀ ਦਾ ਜੀ ਬੰਦੋਬਸਤ ਪੱਕਾ ਹੋ ਸੁਜਾਨ ਕਰਦੇ
ਵਡੇ ਅਫ਼ਸਰਾਂ ਦੀ ਕੋਈ ਉਮੈਦ ਨਸੀ ਓਹ ਸਨ ਲੀਗ ਦਾ ਲਿਹਾਜ਼ ਪਛਾਨ ਕਰਦੇ
ਏਸੇ ਵਾਸਤੇ ਐੱਨ. ਆਈ. ਫੌਜ ਵਾਲੇ ਭਰਤੀ ਦੋ ਸੌ ਤੋਂ ਵਧ ਜਵਾਨ ਕਰਦੇ
ਭਾਰਾ ਖਰਚ ਇਹ ਪਾ ਲਿਆ ਸਿਰ ਉਤੇ ਵਡਾ ਸ਼ਹਿਰ ਦੇ ਉਤੇ ਅਹਿਸਾਨ ਕਰਦੇ
ਵਡਾ ਗੁਰੂ ਪ੍ਰਤਾਪ ਕਰਤਾਰ ਸਿੰਘਾ ਜਿਦੇ ਆਸਰੇ ਹਿੰਦੂ ਗੁਜ਼ਰਾਨ ਕਰਦੇ

ਗੁੰਡੇ ਠਰ ਗਏ

ਐੱਨ.ਆਈ.ਵਾਲੇ ਲਗੇ ਫਿਰਨਜਦੋਂ ਫਿਕਰਗੁੰਡਿਆਂ ਨੂੰ ਬਹੁਤਾ ਪੈਗਿਆ ਜੀ
ਓਹ ਭੀ ਨਿਕਲਦੇ ਬਚ ਬਚਾ ਬਾਹਰ ਬੁਰਜਕੁਫ਼ਰਹੰਕਾਰਦਾ ਢਹਿਗਿਆ ਜੀ
ਬੇਫਿਕਰ ਨ ਫਿਰਦੇਵਿਚ ਬਾਗਾਂ ਚੜ੍ਹਿਆ ਛੁਰਿਆਂ ਦਾ ਚਾਉ ਲਹਿਗਿਆ ਜੀ
ਫਿਰਦੇ ਮੁਛਾਂ ਮਰੋੜ ਨ ਵਿਚ ਚੌਂਕਾਂ ਲੁਕ ਛਿਪ ਵਾਲਾ ਕੰਮ ਰਹਿ ਗਿਆ ਜੀ
ਸਾਵੇਂ ਸੌਦੇ ਹਰ ਥਾਂ ਹੀ ਹੋਣਲਗੇ ਗੁੰਡੇ ਬਾਜ਼ੀ ਵਾਲਾ ਗਾਹ ਗਹਿ ਗਿਆ ਜੀ
ਕੁਝ ਦੀਪ ਦੇ ਜਥੇ ਤੋਂ ਡਰਨ ਲਗੇ ਕੰਨਾਂ ਵਿਚ ਅੱਲਾ ਮੀਆਂ ਕਹਿ ਗਿਆ ਜੀ
ਇਹ ਅੰਮ੍ਰਿਤਸਰ ਤੇ ਹੈ ਮਾਝਾ ਜੇਕਰ ਸਿਧਾ ਹੋਕੇ ਪੰਥ ਡਹਿ ਗਿਆ ਜੀ
ਫੇਰ ਔਖਾ ਬਚਾ ਕਰਤਾਰ ਸਿੰਘਾ ਅਲਾ ਮੀਆਂ ਲਾਂਭੇ ਆਖ ਬਹਿ ਗਿਆ ਜੀ

੧੦ ਮਈ ਨੂੰ ਦਾਇਮਗੰਜ ਵਿਚ ਜ਼ੁਲਮ

*ਮੋਰੀ ਗੰਜ ਦਾ ਮਰ ਗਿਆ ਇਕ †ਮੁੰਡਾ ਓਹਨੂੰ ਰਲ ਕੰਬੋ ਦਬਾਨ ਗਏ
ਦਾਇਮ ਗੰਜ ਦੇ ਵਿਚੋਂ ਦੀ ਲੰਘਣਾ ਸੀ ਝੱਟ ਉਹਨਾਂ ਉੱਤੇ ਗੁੰਡੇ ਆਨ ਪਏ
ਓਹ ਅੱਠ ਨੌ ਤੇ ਗੁੰਡੇ ਸੈਂਕੜੇ ਸਨ ਐਲੀ ਐਲੀ ਕਰਕੇ ਝੱਟ ਘੇਰ ਲਏ
‡ਛੇ ਸਿੱਖ ਤੇ ਓਹਨਾਂ ਨਾਲ ਇਕ ਹਿੰਦੂ ਜਾ ਅਚਾਨਕ ਮੌਤ ਦੇ ਮੂੰਹ ਪਏ
ਮਾਰ ਮਾਰ ਕੰਧਾਂ ਨਾਲ ਫੇਹ ਦਿਤੇ ਹੱਸ ਹੱਸ ਇਉਂ ਜ਼ੁਲਮ ਗੁਜ਼ਾਰ ਰਹੇ
ਜੀਉਂਦੇ ਸੁੱਟਪਟਰੋਲਕਰਤਾਰਸਿੰਘਾ *ਦਿਤੇ ਸਾੜ ਨਹੀਂ ਜਾਂਵਦੇ ਜੁਲਮ ਕਹੇ

ਈਸ਼ਰ ਸਿੰਘ ਮਝੈਲ

ਬਾਹਰੋਂ ਆਉਂਦੇ ਜਾਂਦੇ ਅਨਭੋਲ ਮਰਦੇ ਈਸ਼ਰ ਸਿੰਘ ਮਝੈਲ ਵਿਚਾਰ ਕੀਤੀ
ਚੱਕ੍ਰਮਾਰਦਾਰਹਿੰਦਾਓਹਸ਼ਹਿਰ ਗਿਰਦੇ ਇਉਂ ਮੁਸਾਫਰ ਬਚੌਣਦੀਕਾਰ ਕੀਤੀ
ਐਨ. ਆਈ. ਦੇ †ਰੱਖੇ ਜਵਾਨ ਨੌਕਰ ਦੂਰ ਦੂਰ ਖਿੰਡਾਇਕੇ ਵਾੜ ਕੀਤੀ
ਸ਼ਹਿਰ ਵੱਲ ਨ ਕੱਲਾ ਦੁਕੱਲਾ ਆਵੇ ਇਹ ਤਾਕੀਦ ਹੋਕੇ ਹੁਸ਼ਿਆਰ ਕੀਤੀ
ਇਕ ਦਿਨ ਕੁਝ ਨਾਲ ਲੈ ਸਾਥੀਆਂ ਨੂੰ ਦੌਰਾ ਕਰਨ ਲਈ ਜੀਪ ਤਯਾਰ ਕੀਤੀ

---

*ਗੰਜ ਦੀ ਮੋਰੀ। †ਲਾਭ ਸਿੰਘ ਦਾ ਪੁਤ੍ਰ।

‡ਲਾਲ ਸਿੰਘ, ਹਰਦਿਤ ਸਿੰਘ, ਕਿਸ਼ਨ ਸਿੰਘ, ਈਸ਼ਰ ਸਿੰਘ, ਹੀਰਾ ਸਿੰਘ, ਕ੍ਰਿਪਾਲ ਸਿੰਘ, ਹੰਸਰਾਜ।

*ਇਹਨਾਂ ਨਾਲ ਇਕ ਔਰਤ ਭੀ ਸੀ। ਓਸ ਨੇ ਦੌੜ ਕੇ ਨੇੜੇ ਮਿਲਟਰੀ ਪਰੇਟ ਕਰ ਰਹੀ ਸੀ ਜਾਕੇ ਦਸਿਆ ਪਰ ਮਿਲਟਰੀ ਦੇ ਆਉਣ ਤੋਂ ਪਹਿਲਾਂ ਉਹ ਸਾਰੇ ਖਤਮ ਕਰ ਦਿਤੇ ਸਨ।

†ਦੋ ਸੌ ਦੇ ਕਰੀਬ ਜਵਾਨ ਸ੍ਰੀ ਦਰਬਾਰ ਸਾਹਿਬ ਕਮੇਟੀ ਵਲੋਂ ਦਰਬਾਰ ਸਾਹਿਬ ਦੀ ਸੇਵਾ ਤੇ ਸ਼ਹਿਰ ਦੀ ਰਾਖੀ ਵਾਸਤੇ ਨੌਕਰ ਰਖੇ ਗਏ ਸਨ।

ਚਲਾ ਗਿਆ ਭਿਰਾੜੀ ਵਾਲ ਵਲੇ ਜਦ ਪਰਤ ਪਿਛਾਂਹ ਮੁਹਾਰ ਕੀਤੀ
ਭਗਤਾਂਵਾਲੇ ਅਸਟੇਸ਼ਨ ਦੇ ਵਲ ਆਏ ਐਲੀ ਗੁੰਡਿਆਂਨੇ ਇਕੋ ਵਾਰ ਕੀਤੀ
ਕੀਤਾ ਬਰਛਿਆਂ ਨੇਜ਼ਿਆਂ ਨਾਲ ਹੱਲਾ ਰੋਕ ਇਨ੍ਹਾਂ ਦਲੇਰੀ ਸੀ ਧਾਰ ਕੀਤੀ
ਤੇਗਾਂ ਸੂਤ ਲਈਆਂ ਬਰਛੇ ਕਈ ਕੱਟੇ ਜੀਪ ਮੋੜੀ ਤੇ ਤੇਜ਼ ਰਫਤਾਰ ਕੀਤੀ
ਗੁੰਡੇ ਲਾਂਭੇ ਹੋ ਗਏ ਕਰਤਾਰ ਸਿੰਘਾ ਸਾਫ਼ ਬਚੇ ਰਖਿਆ ਕਰਤਾਰ ਕੀਤੀ

ਸ਼ਹਿਰ ਦੀ ਹਾਲਤ ਖਰਾਬ ਹੋ ਗਈ ਤੇ ਮੁੰਡਿਆਂ ਦੀ ਬਹਾਦਰੀ

ਪੁਲਸਭਾਵੇਂ ਬੈਠੀ ਹੈਸੀ ਚੌਕਾਂਅੰਦਰ ਬਹੁਤੇ ਵਿਚਓਹਨਾਂ ਮੁਸਲਮਾਨ ਸਮਝੋ
ਦੀਨ ਮਜ਼੍ਹਬੀ ਕਰਨ ਲਿਹਾਜ਼ ਬਹੁਤਾ ਹਿੰਦੂ ਡਰ ਕੇ ਝਟ ਲੰਘਾਨ ਸਮਝੋ
ਅਫ਼ਸਰ ਹਰ ਥਾਂ ਤੇ ਮੁਸਲਮਾਨ ਬਹੁਤੇ ਹਿੰਦੂ ਨਫ਼ਰੀ ਤਈਂ ਦਬਾਨ ਸਮਝੋ
ਹਿੰਦੂ ਸਿਖ ਸਿਪਾਹੀ ਦਬ ਰਹੇ ਸਾਰੇ ਗੁੰਡੇ ਭੂਹੇ ਹੋ ਜ਼ੁਲਮ ਕਮਾਨ ਸਮਝੋ
ਅੱਗਾਂ ਸ਼ਹਿਰਵਿਚ ਥਾਂ ਥਾਂ ਲੱਗ ਰਹੀਆਂ ਖੜੇਪੁਲਸੀਏਆਪ ਲਵਾਨ ਸਮਝੋ
ਮੁਸਲਮਾਨਾਂ ਨੂੰ ਪੁਲਸ ਦੀ ਮਦਦ ਬਹੁਤੀ ਹਿੰਦੂ ਸਿੱਖਾਂ ਨੂੰ ਖਤਰੇਜਾਨ ਸਮਝੋ
ਸਿੱਖਾਂ ਮੁੰਡਿਆਂ ਬੰਨ੍ਹਿਆਂ ਜਥਾ ਹੈਸੀ ਓਹ ਭੀ ਪੁਜ ਜਵਾਬ ਸੁਨਾਨ ਸਮਝੋ
ਬਚ ਬਚ ਕੇ ਮਿਲਟ੍ਰੀ ਪੁਲਸ ਪਾਸੋਂ ਲੰਘ ਬਿਖੜੇ ਥਾਵਾਂ ਨੂੰ ਜਾਨ ਸਮਝੋ
ਜਵਾਬ ਇੱਟ ਦਾ ਪੱਥਰ ਜਾ ਦੇਂਦੇ ਗੁੰਡੇ ਜਿਸ ਪਾਸੇ ਜ਼ੋਰ ਪਾਨ ਸਮਝੋ
ਕਈਆਂ ਥਾਵਾਂ ਤੇ ਟਾਕਰੇ ਹੋ ਜਾਂਦੇ ਮੁੰਡੇ ਜਥੇ ਦੇ ਜੌਹਰ ਦਿਖਾਨ ਸਮਝੋ
ਟੱਪ ਕੋਠਿਆਂ ਉਚਿਆਂ ਮਹਿਲਾਂ ਥਾਣੀ ਜਾ ਕਰਦੇ ਬੜੇ ਘਮਸਾਨ ਸਮਝੋ
ਫਿਰਦੀਪੁਲਸ ਤੇ ਮਿਲਟ੍ਰੀਦਿਨੇਰਾਤੀਂ ਮੁੰਡੇਰਖੀ ਫਿਰਦੇ ਤਲੀ ਜਾਨ ਸਮਝੋ
ਜਿਥੇ ਕਿਤੇ ਖਤਰਾ ਹੁੰਦਾ ਸ਼ਹਿਰਅੰਦਰ ਸਾਥੀ ਦੀਪ ਸਣੇ ਪਹੁੰਚ ਜਾਨ ਸਮਝੋ
ਧੀਆਂ ਭੈਣਾਂ ਦੀਆਂ ਪਤਾਂ ਬਚਾ ਲੈਂਦੇ ਜਾ ਹਜੂਮ ਦੇ ਤਈਂ ਖਿੰਡਾਨ ਸਮਝੋ
ਰਾਤਾਂਲੰਘਦੀਆਂਲੜਦਿਆਂਭਿੜਦਿਆਂਜੀਬੰਬ ਗੋਲੀਆਂ ਸਿਰੋਂਲੰਘਾਨ ਸਮਝੋ
ਥਾਂ ਥਾਂ ਤੇ ਖਤਰਾ ਸੀ ਮੁੰਡਿਆਂ ਨੂੰ ਰਾਖਾ ਹਰ ਥਾਂ ਹੋਇਆ ਭਗਵਾਨ ਸਮਝੋ
ਵਿੰਗਾ ਵਾਲ ਨ ਹੋਇਆ ਕਿਸੇਦਾ ਭੀ ਜਥਾ ਦੀਪ ਦਾ ਬੜਾਬਲਵਾਨ ਸਮਝੋ
ਕੁਝ ਹਿੰਦੂਆਂ ਤੇ ਜਥੇ ਦੀਪ ਦਿਆਂ ਮੁਸਲਮਾਨ ਕਰ ਦਿਤੇ ਹੈਰਾਨ ਸਮਝੋ
ਹਮਲੇ ਕਰਨੇ ਓਹਨਾਂ ਨੂੰ ਭੁਲ ਗਏ ਫਿਰਦੇ ਥਾਂਉਂ ਥਾਂ ਜਾਨਾ ਛਪਾਨ ਸਮਝੋ
ਪੂਰੇ ਪੰਜ ਮਹੀਨੇ ਵਿਚ ਸ਼ਹਿਰ ਦੇ ਜੀ ਹੋਲੀ ਮੌਤ ਦੀ ਰਹੀ ਮਹਾਨ ਸਮਝੋ
ਹਿੰਦੂ ਸਿੱਖਾਂ ਮਹੱਲਿਆਂ ਵਿਚ ਖਤਰੇ ਕੂਚੇ ਬੰਦੀਆਂ ਲਗੀਆਂ ਆਨ ਸਮਝੋ

ਵਿਚ ਕ੍ਰਫਯੂ ਮਿਲਟ੍ਰੀ ਫਿਰੇ ਜਿਹੜੀ ਹਿੰਦੂ ਸਿਖਾਂ ਦੇ ਕਰੇ *ਨੁਕਸਾਨ ਸਮਝੋ
ਮੁਸਲਮਾਨ ਸਿਪਾਹੀ ਸਨ ਨਾਲ ਫਿਰਦੇ ਹੁੰਦੀ ਮਿਲਟ੍ਰੀ ਉੱਕੀ ਅੰਵਾਨ ਸਮਝੋ
ਹਾਲਤ ਸ਼ਹਿਰ ਦੀ ਬੜੀ ਖਰਾਬ ਹੋ ਗਈ ਸੜ ਸੜ ਢਹਿ ਰਹੇ ਮਕਾਨ ਸਮਝੋ
ਮੁਸਲਮਾਨ ਚਾਹੁੰਦੇ ਹਿੰਦੂ ਸਿੱਖ ਭੱਜਨ ਏਸੇ ਵਾਸਤੇ ਅੱਗਾਂ ਓਹ ਲਾਨ ਸਮਝੋ
ਹਿੰਦੂ ਸਿੱਖ ਮੁੰਡੇ ਚਾਹੁੰਦੇ ਸ਼ਹਿਰ ਦੇਵਿਚ ਮੁਸਲਮਾਨ ਨ ਰਹਿਨ ਪਠਾਨ ਸਮਝੋ
ਏਸੇ ਤਰਾਂ ਬਾਜ਼ਾਰ ਤੇ ਫੂਕ ਕਟੜੇ ਦੂਰ ਕਰ ਦਿਤਾ ਸਾਰਾ ਸ਼ਾਨ ਸਮਝੋ
ਹਿਸੇ ਸ਼ਹਿਰ ਦੇ ਬਹੁਤੇ ਹੋ ਗਏ ਖੋਲੇ ਘਰ ਛਡ ਭੱਜੇ ਲੋਕ ਜਾਨ ਸਮਝੋ
ਪਹਿਲ ਰਹੇ ਕਰਦੇਮੁਸਲਮਾਨਹਰ ਥਾਂ ਹੈਸੀਪੁਲਸ ਦਾ ਓਹਨਾਂ ਨੂੰ ਮਾਨ ਸਮਝੋ
ਚਾਉ ਮੁੰਡਿਆਂ ਨੇ ਸਾਰੇ ਲਾਹ ਦਿਤੇ ਢਿਲੇ ਪਾਇ ਗੁੰਡੇ ਹਰ ਥਾਨ ਸਮਝੋ
ਅਮ੍ਰਿਤਸਰ ਬਚਾ ਲਿਆ ਮੁੰਡਿਆਂ ਨੇ ਲਹਿ ਗੁੰਡਿਆਂ ਦੇ ਗਏ ਗੁਮਾਨ ਸਮਝੋ
ਕੀਤੀਮੁੰਡਿਆਂ ਜੋ ਕਾਰਕਰਤਾਰਸਿੰਘਾ ਕਦਰ ਪਾਉਣਗੇਭਲੇਇਨਸਾਨ ਸਮਝੋ

ਵਾਕ ਕਵੀ

ਕਦਰਪਾਉਣਵਾਲਾਗੁਰੂਬਿਨਾਕਿਹੜਾ ਲੱਖਸ਼ੁਕਰ ਸਾਰੇਬ੍ਰਖੁਰਦਾਰ ਬਚ ਗਏ
ਮਾਹ ਪੰਜ ਪੂਰੇ ਹੋਲੀ ਮੌਤ ਦੀ ਜੀ ਖੇਡ ਮਾਵਾਂ ਦੇ ਲਾਲ ਵਿਚਾਰ ਬਚ ਗਏ
ਬੰਬਾਂ ਗੋਲੀਆਂ ਭੜਕਦੀ ਅੱਗ ਵਿਚੋਂ ਦੇਸ਼ ਕੌਮ ਦੇ ਜਾਨ ਨਿਸਾਰ ਬਚ ਗਏ
ਓਹਨਾਂ ਮੁੰਡਿਆਂ ਦੀ ਹੀ ਤਫੈਲ ਸਮਝੋ ਵਡੇ ਕਟੜੇ ਵਡੇ ਬਾਜਾਰ ਬਚ ਗਏ
ਧੀਆਂ ਭੈਣਾਂ ਦੀਆਂ ਪੱਤਾਂ ਬਚ ਗਈਆਂ ਮੰਦਰ ਗੁਰਦ੍ਵਾਰੇ ਸ਼ਾਹੂਕਾਰ ਬਚ ਗਏ
ਬੁਰਾ ਕੰਮ ਨ ਮੁੰਡਿਆਂ ਕੋਈ ਕੀਤਾ ਲੁਟ ਮਾਰ ਤੋਂ ਬਰ ਕਨਾਰ ਬਚ ਗਏ
ਕੋਈ ਕਿਤੋਂ ਉਲਾਮਾ ਨ ਖੱਟਿਓ ਨੇ ਰਹਿਕੇ ਉਜਲੇ ਓਹ ਹੋਣ ਹਾਰ ਬਚ ਗਏ
ਲੁੱਟਾਂ ਵਿੱਚ ਨ ਗੁੰਡਿਆਂ ਵਾਂਗ ਫਸੇ ਫਰਜ਼ ਪੂਰੇ ਕਰਦੇ ਬ੍ਰਖੁਰਦਾਰ ਬਚ ਗਏ
ਆਪ ਬਚ ਗਏ ਸ਼ਹਿਰ ਬਚਾ ਲਿਉ ਨੇ †ਵਾਲਵਾਲ ਸਣੇ ਜਥੇਦਾਰ ਬਚ ਗਏ
ਪੰਜ ਮਾਰਚੋਂ ਅਗਸਤ ਸਤਾਰਾਂ ਤੋੜੀ ਖੇਡ ਮੌਤ ਦੀ ਹੋਲੀ ਓਹ ਧਾਰ ਬਚ ਗਏ
ਸੋਹਨ ਸਿੰਘ ਦੀ ਸਰਪ੍ਰਸਤੀ ਵਿਚ ਕਾਰਾਂ ਵੱਡੀਆਂ ਕਰਦੇ ਸਾਰ ਬਚ ਗਏ

---

*ਵਧਾਊ ਵਾਲੀ ਗਲੀ ਦੇ ਸਿਰੇ ਤੇ ਸ੍ਰਦਾਰ ਸ਼ਾਮ ਸਿੰਘ ਇੰਜਨੀਅਰ ਦਾ ਲੜਕਾ ਬੈਠਾ ਅੰਦਰ ਦਸਤਾਰ ਸਜਾ ਰਿਹਾ ਸੀ ਬਾਜ਼ਾਰ ਵਿਚੋਂ ਲੰਘਦਿਆਂ ਬਲੋਚ ਨੇ ਗੋਲੀ ਮਾਰਕੇ ਮਾਰ ਦਿਤਾ, ਬਾਜਾਰ ਮਾਈ ਸੇਵਾਂ ਦੇ ਵਿਚ ਪਸਾਰੀ ਵੱਸਨ ਸਿੰਘ ਘਰ ਦੀ ਪੌੜੀ ਚੜ੍ਹਦਾ ਮਾਰ ਦਿਤਾ, ਸਰਦਾਰ ਧਰਮ ਸਿੰਘ ਦਾ ਡਰਾਇਵਰ ਓਸਦੇ ਘਰ ਦੇ ਬੂਹੇ ਵਿਚ ਫੱਟੜ ਕਰ ਦਿਤਾ, ਏਸੇ ਤਰਾਂ ਬਹੁਤ ਜਾਨਾ ਹੋਰ ਨੁਕਸਾਨ ਕਰ ਦਿਤੀਆਂ।

†ਇਕ ਦੋ ਮੁੰਡੇ ਕੁਝ ਜ਼ਖਮੀ ਹੋਇ ਸਨ ਪਰ ਕਰਤਾਰ ਨੇ ਜਲਦੀ ਰਾਜ਼ੀ ਕਰ ਦਿਤੇ।

ਠੰਢ ਮਾਵਾਂ ਨੂੰ ਤੇ ਫਖਰ ਕੌਮਤਾਈਂ ਮਿਹਰ ਗੁਰੂਦੀਖਾਸ ਅਨੁਸਾਰ ਬਚ ਗਏ
ਜ਼ੁੰਮੇਵਾਰ ਹਕੂਮਤ ਫਖਰ ਕਰੇ ਜਿਨਾਂ ਪਿਛੇ ਹਜ਼ਾਰਾਂ ਪਰਵਾਰ ਬਚ ਗਏ
ਦੇਸ ਕੌਮ ਦੇ ਬੱਚੇ ਕਰਤਾਰ ਸਿੰਘਾ ਪੂਰੇ ਫਰਜ਼ ਕਰ ਸ਼ੁਕਰ ਹਜ਼ਾਰ ਬਚ ਗਏ

ਤਥਾ

ਇਹਨਾਂ*ਮੁੰਡਿਆਂਦੀ ਹੀ ਤਫੈਲ ਸਮਝੋ ਅਮ੍ਰਿਤਸਰ ਦੇ ਬਚਗਏ ਸ਼ਾਨ ਭਾਈ
ਕੋਈਹਕੂਮਤ ਦੀ ਇਮਦਾਦ ਨ ਸੀ ਅਫ਼ਸਰਸਾਰੇ ਹੋਇਸਨ ਬੇਈਮਾਨ ਭਾਈ
ਲੀਗੀ ਗੁਰੂ ਦੀ ਨਗਰੀ ਘੁੱਗ ਵੱਸਦੀ ਕਰਨੀ ਚਾਹੁੰਦੇ ਸਨ ਉਹ ਵੈਰਾਨ ਭਾਈ
†ਸੋਹਨ ਸਿੰਘ ਦੀ ਹਿੰਮਤ ਤੇ ਮੇਹਰ ਗੁਰ ਦੀ ਬਚ ਰਿਹਾ ਗੁਰੂ ਅਸਥਾਨ ਭਾਈ
ਮੁੰਡਿਆਂ ਜਾਨਾਂ ਦੀ ਨਾਹ ਪ੍ਰਵਾਹ ਕੀਤੀ ਬਲਬਖਸ਼ਿਆ ਗੁਰੂ ਭਗਵਾਨ ਭਾਈ
ਇਹ ਹਜ਼ਾਰਾ ਨਿਵਾਖਲੀ ਬਣਿਆ ਨ ਠੱਪ ਰੱਖ ਦਿਤੇ ਮੁਸਲਮਾਨ ਭਾਈ
ਲੜਕੀ ਕੋਈ ਨ ਕਰ ਅਗਵਾ ਸਕੇ ਡਟੇ ਕਿਤੇ ਨ ਵਿਚ ਮੈਦਾਨ ਭਾਈ
ਨਹੀਂ ਤਾਂ ਜਿਵੇਂ ਹਕੂਮਤ ਸੀ ਬਦਖਾਹੀ ਹੋ ਜਾਂਦੇ ਬੜੇ ਨੁਕਸਾਨ ਭਾਈ
ਇਹ ਮੁੰਡਿਆਂ ਦੀ ਹਿੰਮਤ ਨਾਲ ਸਮਝੋ ਮੰਦਰ ਗੁਰਦੁਆਰੇ ਤੇ ਨਸ਼ਾਨ ਭਾਈ
ਬਚ ਗਏ ਤੇ ਸਿਖਾਂ ਦੀ ਪਤ ਰਹਿ ਗਈ ਕਾਇਮ ਸਾਰੇ ਹੀ ਵਿਚ ਜਹਾਨ ਭਾਈ
ਇਹਨਾਂਮੁੰਡਿਆਂ ਦੀ ਯੋਗ ਕਦਰ ਕਰਦੀ ਜੇਕਰ ਕੌਮ ਹੁੰਦੀ ਕਦਰਦਾਨ ਭਾਈ
ਘਾਲ ਪੈ ਜਾਇ ਥਾਂ ਕਰਤਾਰਸਿੰਘਾ ਗੁਰੂ ਰਹੇ ਸਦਾ ਮਿਹਰਬਾਨ ਭਾਈ

ਪਾਕਸਤਾਨ

ਵਡੇਦੇਸਦਿਆਂਨੇਤਿਆਂਮੰਨਲਿਆ ਆਪੋਵਿਚ ਸੌਦਾ ਇਉਂਪਛਾਨ ਬਣ ਜਾਏ
ਵਿਚਲਾ ਪੇਟ ਸਾਰਾ ਹਿੰਦੁਸਤਾਨ ਰਹੇ ਸਿਰਪੈਰਾਂ ਵਲੋਂ ਪਾਕਸਤਾਨ ਬਣ ਜਾਏ
ਓਧਰ ਵੰਡਿਆ ਜਾਇ ਬੰਗਾਲ ਤਾਈਂ ਏਧਰ ਵੰਡ ਪੰਜਾਬ ਅਸਾਨ ਬਣ ਜਾਏ
ਇਕਮਸ਼ਰਕੀਤੇਇੱਕਮਗ਼ਰਬੀਜੀਪਾਕਸਤਾਨਇਉਂਕੀਤਾਧਿਆਨ ਬਣ ਜਾਏ
ਮੁਕ ਜਾਇ ਬਖੇੜਾ ਇਹ ਏਸੇ ਤਰਾਂ ਭਾਰੀ ਤਾਕਤ ਇਹਹਿੰਦੁਸਤਾਨ ਬਣ ਜਾਏ
ਗਲੋਂਲਾਹਿਆਜਨਾਹਕਰਤਾਰਸਿੰਘਾਕੀਤੀਸੋਚਇਹਭਲਾਇਨਸਾਨਬਣ ਜਾਏ

ਪਾਕਸਤਾਨੀ ਜ਼ਹਿਰ

ਏਸ ਗੱਲ ਨੇ ਲੀਗੀਏ ਭੂਹੇ ਕੀਤੇ ਕਾਂਗ੍ਰਸ ਮੰਨ ਲਿਆ ਪਾਕਸਤਾਨ ਸਾਡਾ
ਹੁਣ ਦੀਨ ਇਸਲਾਮ ਫੈਲਾਲਾਂਗੇ ਡੰਕਾ ਵਜੇਗਾ ਵਿਚ ਜਹਾਨ ਸਾਡਾ

---

*ਹੋਰ ਸਿਖ ਮੁੰਡੇ ਤੇ ਸੰਗ ਵਾਲੇ ਭੀ ਬਹੁਤੇ ਕੰਮ ਕਰ ਰਹੇ ਸਨ।

†ਸੋਹਨ ਸਿੰਘ ਦੇ ਨਾਲ ਸ਼ਾਂਤ ਜੀ ਤੇ ਸ: ਗੁਰਦਿਆਲ ਸਿੰਘ ਢਿਲੋਂ ਤੇ ਮਾਸਟਰ ਸੋਹਨ ਸਿੰਘ ਧੂਰਕੋ ਜੈਸੇ ਕਈ ਦੇਸ਼ ਦਰਦੀ ਰਾਤ ਦਿਨ ਸੇਵਾ ਵਿਚ ਜੁਟੇ ਰਹੇ ਸਨ।

ਲੈ ਲਵਾਂਗੇ ਹਦ ਸਤਲੁਜ ਤੋੜੀ ਦੇਸ ਪਿੱਠ ਪਿਛੇ ਮੁਸਲਮਾਨ ਸਾਡਾ
ਆ ਜਾਵੇਗਾ ਹੱਥ ਪੰਜਾਬ ਜਦੋਂ ਟਰਕੀ ਤੋੜੀ ਹੋਊ ਸਾਰਾ ਜਹਾਨ ਸਾਡਾ
ਤਾਕਤ ਬਣ ਇਸਲਾਮ ਦੀ ਜਾਇਭਾਰੀ ਵਿਚ ਦੇਸਾਂ ਦੇ ਝੁਲੂਨਿਸ਼ਾਨ ਸਾਡਾ
ਇਹਨਾਂ ਗੱਲਾਂ ਕੀਤੇ ਮੁਸਲਮਾਨ ਭੂਹੇ ਵਧ ਜਾਇਗਾ ਦੀਨ ਈਮਾਨ ਸਾਡਾ
ਲੀਡਰਲੀਗੀਏਕਰਨਪ੍ਰਚਾਰ ਲਗਪਏ ਹੋਇਆਮਦਦੀ ਰਬਰਹਿਮਾਨ ਸਾਡਾ
ਦੋ ਦੇਸ ਇਸਲਾਮੀ ਕਰਤਾਰ ਸਿੰਘਾ ਬਣ ਜਾਣਗੇ ਵਧੇਗਾ ਸ਼ਾਨ ਸਾਡਾ

ਤਥਾ

ਕਾਮਯਾਬੀਦੀਸ਼ਕਲਆਨਜ਼ਰ ਗਈ ਭਾਰਾਲੀਗੀਏਜ਼ਹਿਰ ਫੈਲਾਨਲਗ ਪਏ
ਗ਼ੈਰ ਮੁਸਲਮਾਨੀ ਘਟਗਿਣਤੀਆਂ ਜੋ ਕਹਿਰਉਨ੍ਹਾਂ ਦੇਉਤੇ ਕਮਾਨਲਗ ਪਏ
ਉੱਨੀਸੋ ਛਿਤਾਲੀ ਦੀਚਾਲਜਿਹੜੀ ਮੁੜ ਓਸੇ ਦੇ ਤਈਂ ਦੁਹਰਾਨਲਗ ਪਏ
ਪਸ਼ੌਰ, ਹਜ਼ਾਰੇ ਤੇ ਸਿੰਧ ਵਾਂਗੂੰ ਕਰਨ ਵਲ ਪੰਜਾਬ ਧਿਆਨ ਲਗ ਪਏ
ਟੱਪ ਜਿਹਲਮਦਰਯਾਤੋਂਉਰੇਆਈ ਜ਼ਾਹਰ ਉਹੋ ਹੀ ਹੋਨ ਨਿਸ਼ਾਨ ਲਗ ਪਏ
ਪਹਿਲਾਂਸ਼ਹਿਰਾਂਵਿਚਸੀਸਾੜਫੂਕਹੋਰਹੀਕਰਨਪਿੰਡਾਂਅੰਦਰਮੁਸਲਮਾਨਲਗ ਪਏ
ਵਿਚ ਨਫਰਤ ਦੇਸ ਦੇ ਫੈਲ ਰਹੀ ਗੁੰਡੇ ਕਰਨ ਵਧੀਕੀਆਂ ਆਨ ਲਗ ਪਏ
ਫੂਕਾਂਮਾਰਕੇ ਇਉਂ ਕਰਤਾਰਸਿੰਘਾ ਅੱਗ ਵੈਰ ਦੀ ਲੀਗੀ ਭੜਕਾਨਲਗ ਪਏ

ਲੀਗੀਆਂ ਦੀ ਨੈਸ਼ਨਲ ਗਾਰਡ

ਹਿੰਦੂ ਸਿਖ ਆਗੂ ਸੁਤੇ ਰਹੇ ਸਾਰੇ ਲੀਗੀ ਕਰਦੇ ਰਹੇ ਤਯਾਰੀਆਂ ਜੀ
ਮੁਸਲਮਾਨਾਂਵਿਚਰਹੇਪ੍ਰਚਾਰਕਰਦੇ ਪਾਹਾਂ ਸਖਤੀਆਂ ਓਹਨਾਂ ਨੇ ਚਾੜ੍ਹੀਆਂ ਜੀ
ਫਿਰਕਾਦਾਰੀ ਦੇ ਰੰਗ ਓਹ ਚਾੜ੍ਹਦੇਰਹੇ ਕੋਰੇ ਦਿਲਾਂ ਤੇ ਵਾਂਗ ਲਲਾਰੀਆਂ ਜੀ
ਨਾਲੋ ਨਾਲ ਕੌਮੀ ਭਰਤੀਰਹੇ ਕਰਦੇ ਜਾਚਾਂ ਉਨ੍ਹਾਂ ਦੇ ਤਈਂਸਿਖਾਰੀਆਂ ਜੀ
ਛੁਰੇ ਬਾਜ਼ੀ ਹੱਥਯਾਰ ਚਲਾਣੇ ਸਾਰੇ ਕਰ ਫੌਜੀ ਸਿਖਾਈਆਂ ਸਾਰੀਆਂ ਜੀ
ਵਿਚ ਦੇਸ ਦੇ ਸਾਰੇ ਕਰਤਾਰ ਸਿੰਘਾ ਕਰ ਰਖੀਆਂ ਤੱਯਾਰੀਆਂ ਭਾਰੀਆਂ ਜੀ

ਲਾਹੌਰ

ਸਾੜ ਫੂਕ ਰਹੀ ਅੰਮ੍ਰਿਤਸਰ ਹੁੰਦੀ ਸੀ ਲਾਹੌਰ ਵਿਚ ਅਮਨ ਅਮਾਨ ਰਿਹਾ
ਓਥੇ ਨਿਕਲਦੇ ਰਹੇ ਜਲੂਸਭਾਵੇਂ ਮਿਲਿਆਜੁਲਿਆ ਹਿੰਦੂ ਮੁਸਲਮਾਨ ਰਿਹਾ
ਇਹਨਾਂ ਅੰਮ੍ਰਿਤਸਰੀਆਂ ਗੁੰਡਿਆਂ ਦਾ ਲਗਾ ਵਲ ਲਾਹੌਰ ਧਿਆਨ ਰਿਹਾ
ਇਹਨਾਂ ਚੁਕਿਆ ਜਾਇ ਲਾਹੌਰੀਆਂ ਨੂੰ ਤੁਹਾਡਾਸਾਬਤ ਨਹੀਂਈਮਾਨ ਰਿਹਾ
ਸਾਡੇ ਵਾਂਗ ਕਰੋ ਨਾਲ ਕਾਫ਼ਰਾਂ ਦੇ ਅੰਮ੍ਰਿਤਸਰ ਜਿਉਂ ਹੋ ਘਮਸਾਨ ਰਿਹਾ

ਕਾਫ਼ਰ ਕਢ ਦੇਣੇ ਏਸ ਦੇਸ ਵਿਚੋਂ ਆ ਨੇੜੇ ਸਾਡਾ ਪਾਕਸਤਾਨ ਰਿਹਾ
ਕਹਿੰਦੇ*ਚੂੜੀਆਂਭੇਜੀਆਂਅੰਮ੍ਰਿਤਸਰੋਂਤਾਨ੍ਹੇਮਾਰੇਤੁਹਾਡਾਜੇਨਹੀਂਤਾਨ ਰਿਹਾ
ਵੰਗਾਂ ਪਹਿਨ ਕੇ ਬਣ ਬਹਿ ਜਾਓ ਰੰਨਾ ਮਰਦ ਪੁਣਾ ਜੇ ਨਹੀਂ ਪਛਾਨ ਰਿਹਾ
ਏਸ ਗੱਲ ਉਤੋਂ ਗੁੰਡੇ ਭੜਕ ਉਠੇ ਸੀ ਸ਼ਰੀਫ਼ ਤਬਕਾ ਹੋ ਹੈਰਾਨ ਰਿਹਾ
ਸਾੜ ਫੂਕ ਹੋਈ ਸ਼ੁਰੂ ਕਰਤਾਰ ਸਿੰਘਾ ਹੋ ਵਸਦਾ ਸ਼ਹਿਰ ਵੈਰਾਨ ਰਿਹਾ

ਤਥਾ

ਮਾਰਚ ਵਿਚ ਖਰਾਬੀਆਂ ਥੋੜੀਆਂ ਹੋ ਫੇਰ ਸਮੇਂ ਨੇ ਰੰਗ ਵਟਾਇਆ ਜੀ
ਕਾਰਬਾਰ ਲਾਹੌਰ ਵਿਚ ਰਹੇ ਹੁੰਦੇ ਰਲ ਮਿਲ ਕੇ ਸਮਾਂ ਲੰਘਾਇਆ ਜੀ
†ਤੇਈ ਮਾਰਚ ਦਾ ਦਿਨ ਲੰਘ ਗਿਆ ਯੌਮਿ ਪਾਕਸਤਾਨ ਮਨਾਇਆ ਜੀ
ਅੰਮ੍ਰਿਤਸਰੀਆਂ ਗੁੰਡਿਆਂ ਦੇ ਤਾਹਨੇ ਜਾ ਲਾਹੌਰੀਆਂ ਤਈਂ ਭੜਕਾਇਆ ਜੀ
ਪੰਦਰਾਂਮਈ ਤੋਂ ਭੜਕ ਪਈਅੱਗਮੁੜਕੇ ਜਿਸਸ਼ਹਿਰ ਦੇ ਤਈਂਜਲਾਇਆ ਜੀ
ਛੁਰੇ ਬਾਜ਼ੀਆਂ ਤੇ ਅੱਗਾਂ ਸ਼ੁਰੂ ਹੋਈਆਂ ਵੇਖ ਹਾਕਮਾਂ ਕ੍ਰਫਯੂ ਲਗਾਇਆ ਜੀ
ਵਖੋ ਵੱਖਰੀ ਥਾਈਂ ਲਾਹੌਰ ਅੰਦਰ ਹੈਸੀ ਖੂਨ ਖਰਾਬਾ ਮਚਾਇਆ ਜੀ
ਲਾਟ ਆਪ ਓਥੇ ਛਾਉਨੀ ਪਾਸ ਭਾਰੀ ਪਰ ਗੁੰਡਿਆਂ ਫਿਕਰ ਗਵਾਇਆ ਜੀ
ਸਾੜ ਫੂਕ ਤੇ ਛੁਰਿਆਂ ਦਾ ਜ਼ੋਰ ਪਿਆ ਜ਼ੁੰਮੇਵਾਰਾਂ ਨ ਚੜ ਦਬਾਇਆ ਜੀ
ਬਦਨੀਤਸੀ ਦਿਲੀਂ ਕਰਤਾਰਸਿੰਘਾ ਨਹੀਂਸੀ ਸ਼ੈਹਰਦੇਤਈਂ ਬਚਾਇਆ ਜੀ

ਵਾਕ ਕਵੀ

ਸਾਂਝੀਵਸੋਂ ਲਾਹੌਰਦੇਸ਼ਹਿਰ ਦੀ ਸੀ ਕਟੜੇ ਵੱਖ ਹਿੰਦੂਮੁਸਲਮਾਨ ਨਹੀਂ ਸਨ
ਮਿਲੀਜੁਲੀ ਆਬਾਦੀ ਸੀ ਹਰ ਪਾਸੇ ਓਥੇ ਬਚਣਾ ਕੰਮ ਆਸਾਨ ਨਹੀਂ ਸਨ
ਸ਼ੁਰੂ ਹੋ ਗਈਆਂ ਅਗਾਂ ਤੇ ਛੁਰੇ ਬਾਜ਼ੀ ਨੇਕਹਾਕਮਾਂ ਦੇ ਭੀ ਧਿਆਨ ਨਹੀਂ ਸਨ
ਸੜਗਏ ਸਨ ਸ਼ਹਿਰ ਦੇ ਕਈ ਹਿਸੇ ਘੱਟ ਜਿਥੇ ਮਕਾਨਾਂ ਦੇ ਸ਼ਾਨ ਨਹੀਂ ਸਨ
ਕੀਤੇ ਟਾਕਰੇ ਹਿੰਦੂਆਂ ਸਿੱਖਾਂ ਨੇ ਭੀ ਅਮ੍ਰਿਤਸਰ ਜਹੇ ਓਥੇ ਤਰਾਨ ਨਹੀਂ ਸਨ
ਕਈ ਵਾਰੀ ਹਿੰਦੂ ਸਿਖ ਜਬਰ ਰਹੇ ਗੁੰਡੇ ਜ਼ੋਰ ਪਾ ਸੱਕੇ ਸ਼ੈਤਾਨ ਨਹੀਂ ਸਨ

---

*ਡਿਪਟੀ ਕਮਿਸ਼ਨਰ ਯੂਸਟਸ ਦੇ ਬਿਆਨ ਦੇ ਮੁਤਾਬਕ।

†੧੦ ਚੇਤਰ।

‡ਸ਼ਾਹ ਆਲਮੀ ਦਰਵਾਜ਼ਾ, ਕੂਚਾ ਵਾਣ ਵੱਟਾਂ, ਪਿੱਪਲ ਵਿਹੜਾ, ਮਹੱਲਾ ਸਰੀਨ, ਮੋਚੀ ਦਰਵਾਜ਼ਾ, ਲੋਹਾਰੀ ਦਰਵਾਜ਼ਾ, ਦਿਹਲੀ ਦਰਵਾਜ਼ਾ, ਮਸਤੀ ਦਰਵਾਜ਼ਾ, ਰੰਗ ਮਹੱਲ, ਮੱਛੀ ਹੱਟਾ, ਅਨਾਰ ਕਲੀ, ਨਵਾਂ ਕੋਟ, ਮੁਜ਼ੰਗ ਆਦਿਕ ਥਾਵਾਂ ਵਿਚ ਹਿੰਦੂਆਂ ਤੇ ਸਿੱਖਾਂ ਦੇ ਮਕਾਨ ਕੋਠੀਆਂ ਸੜ ਕੇ ਸੁਵਾਹ ਹੋ ਗਈਆਂ।

ਮੂੰਹ ਤੋੜਵੇਂ ਮਿਲਦੇ ਜਵਾਬ ਰਹੇ ਭੜਥੂ ਪਾਵਨੇ ਕੋਈ ਅਸਾਨ ਨਹੀਂ ਸਨ
ਮੁਸਲਮਾਨਾਂਨਵਾਬਾਂ ਦਾ ਜੋਰ ਹੈ ਸੀ ਸਾਰੇ ਜ਼ਾਲਮ ਭਲੇਇਨਸਾਨ ਨਹੀਂ ਸਨ
ਹਿੰਦੂ ਸਿਖਾਂ ਦੀ ਗਈ ਨ ਪੇਸ਼ ਓਥੇ ਸੁਰੱਖਤ ਧਰਮ ਤੇ ਪ੍ਰਾਨ ਨਹੀਂ ਸਨ
ਸ਼ਹਿਰ ਛਡਣਾ ਪਿਆ ਕਰਤਾਰਸਿੰਘਾ ਜਾਂ ਬਚਾਂਦੇ ਡਿਠੇ ਨਿਸ਼ਾਨ ਨਹੀਂ ਸਨ

### ਲਾਹੌਰ ਦਾ ਅਖੀਰ

ਮੁਸਲਮਾਨ ਪੁਲੀਸ ਦਾ ਜੋਰ ਬਹੁਤਾ ਸੀ ਹਕੂਮਤ ਦਾ ਖਤਰਾ ਗਵਾ ਦਿਤਾ
ਪੰਦ੍ਹਾਂ ਮਈ ਦੀ ਸ਼ਾਮ ਨੂੰ ਮੁਸਲਮਾਨਾਂ ਨਵੇਂ ਸਿਰੇ ਅਧਮੂਲ ਮਚਾ ਦਿਤਾ
ਸ਼ਾਹਆਲਮੀ ਦੇ ਅੰਦਰ ਹੋ ਦਾਖਲ ਅੱਗਾਂ ਲਾਕੇ ਕਹਿਰ ਵਰਤਾ ਦਿਤਾ
ਹਿੰਦੂ ਸਿੱਖਾਂ ਮੁਕਾਬਲਾ ਡਟ ਕੀਤਾ ਮਾਰ ਗੁੰਡਿਆਂ ਤਈਂ ਭਜਾ ਦਿਤਾ
ਪੁਲਸ ਨੇੜਿਓਂ ਕਿਤੋਂ ਆ ਝੱਟ ਪਹੁੰਚੀ ਓਸ ਪੁਠਾ ਹੀ ਗੇੜ ਚਲਾ ਦਿਤਾ
ਜਿਹੜੇ ਅੱਗਾਂ ਬੁਝਾਉਂਦੇ ਬਚਾ ਕਰਦੇ ਫਾਇਰ ਉਨ੍ਹਾਂ ਦੇ ਉਤੇ ਖੁਲ੍ਹਾ ਦਿਤਾ
ਫਿਰਦੇ ਕੋਠਿਆਂ ਤੇ ਹਿੰਦੂ ਕਈ ਮਾਰੇ ਚੰਗਾ ਕਰ ਇੰਤਜ਼ਾਮ ਦਿਖਾ ਦਿਤਾ
ਮੁਸਲਿਮ ਹਾਕਮਾਂ ਨੇ ਕਰਤਾਰ ਸਿੰਘਾ ਇਨਸਾਫ ਦਾ ਖੂਨ ਕਰਾ ਦਿਤਾ

### ਅੱਗਾਂ ਦਾ ਜ਼ੋਰ

ਪਿਪਲ ਵਿਹੜਾ ਮਹੱਲਾ ਸਰੀਨ ਸਾਰਾ ਸਾੜ ਫੂਕ ਸਵਾਹ ਕਰਾਇਆ ਜੀ
ਮਿਸਟ੍ਰਚੀਮੇ ਨੇ ਪਹੁੰਚਕੇ ਓਸਥਾਂ ਤੇ ਉੱਤੇ ਹਿੰਦੂਆਂ ਕਹਿਰਵਰਤਾਇਆ ਜੀ
ਬਾਲ ਬੱਚੇ ਬਚਾਂਦੇ ਬੁਝਾਂਦੇ ਅੱਗਾਂ ਉਹਨਾਂ ਤਈਂ ਨਿਸ਼ਾਨਾ ਬਨਾਇਆ ਜੀ
ਅਫ਼ਸਰ ਹੋਕੇ ਮਜ਼ਬੀ ਪੱਖ ਅੰਦਰ ਓਸ ਥਾਂ ਥਾਂ ਕਹਿਰ ਕਮਾਇਆ ਜੀ
ਸਗੋਂ ਸਿਖ ਹਿੰਦੂ ਗ੍ਰਿਫਤਾਰਕਰਕੇ ਓਹਨਾਂ ਤਈਂ ਬਹੁ ਕੁਟ ਕੁਟਾਇਆ ਜੀ
ਕੂਚੇ ਬਾਲੀਆਂ ਵਾਲੇ ਦੇ ਹਿੰਦੂਆਂ ਨੂੰ ਏਸ ਹਬਸ ਬੇਜਾ ਰਖਾਇਆ ਜੀ
ਜਸਟਸਤੇਜਾਸਿੰਘ ਨੇ ਸਾਰੇਛਡ ਦਿਤੇ ਜੁਰਮਜਿਨਾਂਤੇ ਚੀਮੇ ਨੇ ਲਾਇਆ ਜੀ
ਘਟਗਿਣਤੀਆਂ ਉਤੇਕਰਤਾਰਸਿੰਘਾ ਵਡਾਲੀਗੀਆਂ ਨੇ ਕਹਿਰ ਢਾਇਆ ਜੀ

### ਵਾਕ ਕਵੀ

ਸ਼ਹਿਰ ਵਿਚ ਬਦ ਅਮਨੀ ਬਹੁਤ ਫੈਲੀ ਕਈ ਹਿਸੇ ਬ੍ਰਬਾਦ ਵਿਚਾਰ ਹੋ ਗਏ
ਮਹਿਲ ਮਾੜੀਆਂ ਸੜ ਸਵਾਹ ਹੋਈਆਂ ਤੇ ਤਬਾਹ ਮਹਲੇ ਬਾਜ਼ਾਰ ਹੋ ਗਏ
ਮੁਸਲਮਾਨੀ ਪੋਲੀਸ ਦਾ ਜ਼ੋਰ ਹੈ ਸੀ ਹਿੰਦੂ ਸਿਖ ਬਰਬਾਦ ਲਾਚਾਰ ਹੋ ਗਏ
*ਮੁਸ਼ਤਾਕਅਹਿਮਦਜੈਸੇਵੈਰੀਹਿੰਦੂਸਿੱਖਾਂਪਿੱਛੇਜਿਨ੍ਹਾਂਦੇਗੁੰਡੇ ਹੁਸ਼ਯਾਰ ਹੋ ਗਏ

---

*ਡੀ. ਐਸ. ਪੀ. ਚੀਮਾ।

ਜੁਰਮਕਰਨ ਲੀਗੀ ਫੜੇ ਜਾਨ ਹਿੰਦੂ ਐਸੇਚੀਮੇ ਤੋਂ ਕੰਮ ਕਈ ਵਾਰ ਹੋ ਗਏ
ਇੱਜ਼ਤ ਔਰਤਾਂ ਦੀ ਕਰਤਾਰ ਸਿੰਘਾ ਲੀਗ ਵਾਲੇ ਗਵਾ ਗੁਨ੍ਹਾਗਾਰ ਹੋ ਗਏ

ਅਖ਼ੀਰ

ਕਿਹੜੇਕਿਹੜੇਗਿਣੇ ਵਖਥਾਂਜਾਵਨ ਲੁਟਮਾਰਹੋਈਅਗਾਂ ਲਾਈਆਂ ਗਈਆਂ
ਕਿੱਨੇਛੁਰੇਚਲੇਕਿੱਨੇਹੋਇਜ਼ਖ਼ਮੀ ਲਾਸ਼ਾਂਮੁਰਦਿਆਂਦੀਆਂਰੁਲਾਈਆਂ ਗਈਆਂ
ਕਿਹੜੇਸੜੇ ਮਹੱਲੇਬਾਜ਼ਾਰ ਉਜੜੇ ਧੀਆਂਭੈਣਾਂਦੀਆਂਪਤਾਂਲਾਹੀਆਂ ਗਈਆਂ
ਵਾਧਾਕਿਸਕੀਤਾ ਘਾਟਾ ਰਿਹਾਕਿਧਰ ਨਹੀਂਸਨ ਕਿਤੇ ਫਰਿਸਤਾਂ ਬਨਾਈਆਂ ਗਈਆਂ
ਹਿੰਦੂਸਿਖ ਲਾਹੌਰ ਵਿਚਬਹੁਤਮਾਰੇ ਜਾਇਦਾਦਾਂ ਬੇਅੰਤਜਲਾਈਆਂ ਗਈਆਂ
ਨੈਸ਼ਨਲਗਾਰਡ,ਬਲੋਚਾਂਦੀਮਿਲਟ੍ਰੀਚੋਂਅੱਤਾਂਕਰਕੇਬਹੁਤਦਿਖਾਈਆਂ ਗਈਆਂ
ਘੁੱਗ ਵਸੇਂਲਾਹੌਰਦੀ ਗਈ ਉਜੜ ਬਰਬਾਦੀਆਂਸਖ਼ਤਕਰਾਈਆਂ ਗਈਆਂ
ਸਾੜੇ ਮੰਦਰ ਤੇ ਸਾੜੇ ਗੁਰਦ੍ਵਾਰੇ ਨ ਲਿਹਾਜ਼ ਤੇ ਸਾਂਝਾਂ ਰਖਾਈਆਂ ਗਈਆਂ
ਕਦੇਬੁਝਨ ਤੇ ਕਦੇਭੜਕ ਉਠਨ ਫਿਰਕੇਦਾਰੀ ਵਲੋਂਅੱਗਾਂਲਾਈਆਂ ਗਈਆਂ
ਜਾਨਮਾਲ ਨੁਕਸਾਨ ਕਰਤਾਰਸਿੰਘਾ ਕਰ ਰੌਣਕਾਂ ਸਭ ਗਵਾਈਆਂ ਗਈਆਂ

ਗੁਰਦ੍ਵਾਰੇ

ਗੁਰਦ੍ਵਾਰੇ ਸਨ ਵਿਚ ਲਾਹੌਰ ਬਹੁਤੇ ਸਾੜ ਫੂਕ ਬਰਬਾਦ ਕਰਾਇ ਗਏ
ਮੁਸਲਿਮਗੁੰਡਿਆਂ ਲੀਗੀਮੁਸ਼ਟੰਡਿਆਂ ਤੋਂ ਹੀਲਾ ਕਰ ਨ ਓਹ ਬਚਾਇ ਗਏ
ਸੇਵਾਦਾਰ ਗ੍ਰੰਥੀ ਭੀ ਗਏ ਮਾਰੇ ਗੁਰੂ ਗ੍ਰੰਥ ਭੀ ਵਿਚੇ ਜਲਾਇ ਗਏ
ਜ਼ੁੰਮੇਵਾਰਾਂ ਤਮਾਸ਼ੇ ਇਹ ਆਪ ਵੇਖੇ ਤਾਕਤ ਵਰਤ ਨ ਗੁੰਡੇ ਹਟਾਇ ਗਏ
ਪੰਥ ਖ਼ਾਲਸਾ ਦੇ ਸਿਰ ਸਦਾ ਦੇ ਲਈ ਬੁਰੇ ਭਾਰੇ ਇਹ ਕਰਜ਼ ਚੜ੍ਹਾਇ ਗਏ
ਲਹਿ ਜਾਣਗੇ ਕਦੇ ਕਰਤਾਰ ਸਿੰਘਾ ਲੀਗ ਵਲੋਂ ਜੋ ਨਿਉਂਦਰੇ ਪਾਇ ਗਏ

ਗੁਰਦ੍ਵਾਰਾ ਜਨਮ ਅਸਥਾਨ

ਚੂਨੇ ਮੰਡੀ ਦੇ ਵਿਚ ਇਹ ਗੁਰਦ੍ਵਾਰਾ ਚੌਥੇ ਗੁਰੂ ਦਾ ਜਨਮ ਅਸਥਾਨ ਸਮਝੋ
ਇਰਦਗਿਰਦਇਹਦੇਬਹੁਤੇਵਸਦੇਸਨ ਕਈਆਂਚਿਰਾਂ ਦੇਹੀਮੁਸਲਮਾਨ ਸਮਝੋ
ਸਿਖਾਂ ਹਿੰਦੂਆਂ ਦਾ ਹੈਸੀ ਜ਼ੋਰ ਥੋੜਾ ਮੁਸਲਮਾਨਾਂ ਦੀ ਵਸੋਂ ਗੁੰਜਾਨ ਸਮਝੋ
ਪਿਆ ਰੌਲਾ ਜਦ ਵਿਚ ਲਾਹੌਰ ਬਹੁਤਾ ਸਿਖਾਂ ਸਖਤਾ ਸਮਾ ਪਛਾਨ ਸਮਝੋ
ਡੀ. ਸੀ. ਦੇ ਪਾਸ ਰਪੋਟ ਕੀਤੀ ਇਹ ਬਚਾਇ ਜਾਵਨ ਗੁਰੂ ਥਾਨ ਸਮਝੋ
ਉਸ ਆਪਣਾਜ਼ਿੰਮਾ ਇਹਲੈਲਿਆਸੀ ਖ਼ਾਸਰਖਯਾਜਾਇਗਾ ਧਿਆਨ ਸਮਝੋ
ਇਹ ਨ ਹੁੰਦਾ ਤਾਂ ਮੁਸਲਮਾਨ ਪਹਿਲਾਂ ਮੇਟ ਦੇਂਦੇ ਗੁਰਧਾਮ ਨਿਸ਼ਾਨ ਸਮਝੋ

ਕੁਝ ਚਿਰ ਬਚ ਰਹੇ ਕਰਤਾਰ ਸਿੰਘਾ ਆਖ਼ਰ ਗੁੰਡਿਆਂ ਕੀਤੇ ਵੈਰਾਨ ਸਮਝੋ

ਜਨਮ ਅਸਥਾਨ ਦੀ ਬਰਬਾਦੀ

ਇੱਕੀ ਜੂਨ ਨੂੰ ਸੁਟਿਆ ਬੰਬ ਪਹਿਲਾਂ ਜ਼ਖ਼ਮੀ ਸੰਤਾ ਸਿੰਘ ਹੋ ਗਿਆ ਸੀ ਜੀ
ਖ਼ਾਲੀ ਗੁਰਦੁਆਰਾ ਫਿਰ ਭੀ ਹੋਇਆ ਨ ਓਹਨਾਂ ਹੋਰ ਰਸਤਾ ਫੜਲਿਆ ਸੀ ਜੀ
ਫੇਰ ਡਾਇਨਾਮੀਟਰ ਦਬਾਇਆ ਗਿਆ ਓਹ ਚਲਿਆ ਸਖ਼ਤ ਅਜਿਹਾ ਸੀ ਜੀ
ਓਸ ਬੰਬ ਨਾਲੋਂ ਗੂੰਜ ਪਾਈ ਬਹੁਤੀ ਇਰਦ ਗਿਰਦ ਸਾਰੇ ਰੌਲਾ ਪਿਆ ਸੀ ਜੀ
ਠਾਣੇਦਾਰ ਸੀ ਮਲਕ ਓਹ ਝੱਟ ਆਇਆ ਓਸ ਆਉਂਦਿਆਂ ਸਿਖਾਂ ਨੂੰ ਕਿਹਾ ਸੀ ਜੀ
ਇਹ ਸਾਰੀ ਸ਼ਰਾਰਤ ਤੁਹਾਡੀ ਹੀ ਹੈ ਬਾਜ਼ ਆ ਜਾਵੋ ਘੂਰ ਰਿਹਾ ਸੀ ਜੀ
ਗੱਲਾਂ ਕਰਦਿਆਂ ਬੰਬ ਇਕ ਹੋਰ ਪਿਆ ਸ਼ਕ ਸੁਬ੍ਹਾ ਸਾਰਾ ਉੱਡ ਗਿਆ ਸੀ ਜੀ
ਲਾਇਆ ਸਿੱਖਾਂ ਦੇ ਮਥੇ ਕਰਤਾਰ ਸਿੰਘਾ ਘੂਰ ਆਪ ਰਾਹ ਆਪਨਾ ਲਿਆ ਸੀ ਜੀ

੧੧ ਅਗਸਤ ਨੂੰ ਜਨਮ ਅਸਥਾਨ ਤੇ ਫਿਰ ਹਮਲਾ

ਪਾਕਸਤਾਨ ਦੀ ਵੰਡ ਸੀ ਸ਼ਕ ਦੇ ਵਿਚ ਮੁਸਲਮਾਨ ਸਨ ਰਹੇ ਦਬਾਇ ਸਾਰੇ
ਪਤਾ ਲਗ ਗਿਆ ਜਦ ਲੀਗੀਆਂ ਨੂੰ ਡਰ ਖ਼ਤਰੇ ਫੇਰ ਗਵਾਇ ਸਾਰੇ
ਖੁਲ੍ਹਮ ਖੁਲ੍ਹੇ ਹਮਲੇ ਉਹਨਾਂ ਸ਼ੁਰੂ ਕੀਤੇ ਹਿੰਦੂ ਸਿਖ ਗਏ ਘਬਰਾਇ ਸਾਰੇ
ਉਹਨਾਂ ਯਾਰਾਂ ਅਗਸਤ ਨੂੰ ਕਰ ਹਮਲਾ ਸੇਵਾਦਾਰ ਸਨ ਮਾਰ ਮੁਕਾਇ ਸਾਰੇ
ਅੰਦਰ ਵੜ ਬਲੋਚਾਂ ਦੀ ਮਿਲਟਰੀ ਨੇ ਸੇਵਾਦਾਰ *ਤੇਰਾਂ ਕਤਲਾਇ ਸਾਰੇ
ਸੰਗੀਨਾਂ ਦੇ ਨਾਲ ਕਰਤਾਰ ਸਿੰਘਾ ਵਿੰਨ੍ਹ ਵਿੰਨ੍ਹ ਕੇ ਪਾਰ ਬੁਲਾਇ ਸਾਰੇ

ਵਾਕ ਕਵੀ

ਲੁਟ ਲਿਉ ਨੇ ਸਾਜ਼ ਸਾਮਾਨ ਸਾਰਾ ਅੰਦਰ ਬਾਹਰ ਹੀ ਖ਼ੂਨ ਖਿੰਡਾਇਆ ਜੀ
ਗੁਰਦਵਾਰਾ ਨ ਸੜਿਆ ਜ਼ਾਲਮਾਂ ਤੋਂ ਹੈਸੀ ਓਹਨਾਂ ਨੇ ਸਾੜਨਾ ਚਾਹਿਆ ਜੀ
ਬਿਨਾ ਤਖਤਿਆਂ ਤੋਂ †ਲਕੜ ਕਿਤੇ ਨਹੀਂ ਸੀ ਸ਼ਾਨਦਾਰ ਸੀ ਚੰਗਾ ਬਨਾਇਆ ਜੀ
‡ਖੁਦਾ ਸਿੰਘ ਦਾ ਡੇਰਾ ਕਰਤਾਰ ਸਿੰਘਾ ਦੀਵਾਨ ਖੱਾਨਾ ਭੀ ਲੁਟ ਲੁਟਾਇਆ ਜੀ

---

*ਜਿਨ੍ਹਾਂ ਨੂੰ ਸੰਗੀਨਾਂ ਨਾਲ ਵਿੰਨ੍ਹਿਆਂ ਤੇ ਗੋਲੀਆਂ ਨਾਲ ਭੁੰਨਿਆਂ ਓਹਨਾਂ ਦੇ ਇਹ ਨਾਮ ਹਨ—ਭਾਈ ਮੋਹਨ ਸਿੰਘ ਗੁੰਥੀ, ਭਾਗ ਸਿੰਘ, ਕਿਰਪਾ ਸਿੰਘ, ਡਾਕਟਰ ਸੁਦਾਗਰ ਸਿੰਘ, ਦਲੀਪ ਸਿੰਘ, ਹਰਨਾਮ ਸਿੰਘ, ਜਗਨ ਨਾਥ, ਪ੍ਰੀਤਮ ਸਿੰਘ, ਹਜ਼ਾਰਾ ਸਿੰਘ, ਦੌਲਤ ਸਿੰਘ, ਖੇਮ ਸਿੰਘ, ਖ਼ਜ਼ਾਨ ਸਿੰਘ, ਗਹਿਲ ਸਿੰਘ।

†ਛੱਤ ਸਾਰੀ ਡਾਟ ਦੀ ਸੀ ਚੁਗਾਨਾਂ ਪੱਥਰਾਂ ਦੀਆਂ ਤੇ ਤਖਤਿਆਂ ਤੇ ਪਿੱਤਲ ਚੜ੍ਹਿਆ ਹੋਇਆ ਸੀ।

‡ਦੀਵਾਨ ਖੱਾਨਾ ੧੧ ਅਗਸਤ ਨੂੰ ਸਾੜਿਆ ਗਿਆ ਤੇ ਨਾਲ ਹੀ ਖੁਦਾ ਸਿੰਘ ਦੀ ਧਰਮ ਸਾਲਾ ਭੀ।

२–ਗੁਰਦੁਆਰਾ ਬਾਉਲੀ ਸਾਹਿਬ

ਇਹ ਗੁਰਦਵਾਰਾ ਪੰਜਵੇਂ ਗੁਰੂਜੀ ਦਾ ਸ਼ਾਨਦਾਰ ਵਿਚ ਡੱਬੀ ਬਾਜ਼ਾਰ ਸਮਝੋ
ਸੀਬਨਾਇਆ ਮਹਾਰਾਜੇਰਣਜੀਤਸਿੰਘਨੇ ਬੜਾਪੁਖਤਾਅਤੇਸ਼ਾਨਦਾਰ ਸਮਝੋ
ਇਰਦਗਿਰਦਦੁਕਾਨਾਂਬਣਾਈਆਂਸਨ ਆਮਦਨਜਿਨ੍ਹਾਂਦੀਕਈਹਜ਼ਾਰ ਸਮਝੋ
ਚਾਰ ਜੂਨ ਨੂੰ ਗੁੰਡਿਆਂ ਕਰ ਹਮਲਾ ਸੁਟ *ਬੋਤਲਾਂ ਸੀ ਦਿਤਾ ਸਾੜ ਸਮਝੋ
ਸੇਵਾਦਾਰ ਮੁਕਾਬਲਾ ਰਹੇ ਕਰਦੇ ਮੁਸਲਮਾਨ ਸਨ ਬੇਸ਼ੁਮਾਰ ਸਮਝੋ
ਖ਼ਬਰਦੇਣਗਏ ਡੇਹਰੇਸਾਹਿਬਜਿਹੜੇ ਉਹ ਭੀ ਰਾਹਵਿਚਹੀਦਿਤੇ ਮਾਰ ਸਮਝੋ
ਏਸਹਮਲਿਉਂ ਬਚਗਿਆਗੁਰਦੁਆਰਾ ਸੜਗਈਆਂ ਦੁਕਾਨਾਂ ਸਨ ਚਾਰ ਸਮਝੋ
ਲੰਘ ਗਏ ਕੁਝ ਦਿਨ ਕਰਤਾਰ ਸਿੰਘਾ ਵੈਰਾਨ ਹੋਇਆ ਆਖਰ ਕਾਰ ਸਮਝੋ

੧੩ ਅਗਸਤ ਨੂੰ ਫਿਰ ਹਮਲਾ ਕੀਤਾ ਗਿਆ

ਪਾਕਸਤਾਨਵਿਚ ਆ ਲਾਹੌਰਗਿਆ ਇਹ ਲੀਗੀਆਂ ਖਬਰ ਧੁਮਾਈ ਸੀ ਜੀ
ਫਿਰਤਾਂਸ਼ਹਿਰਵਿਚਖੁਲੀਕਤਲਾਮਹੋਈ ਮੁਸਲਮਾਨਆਭੂਤੀਲੁਕਾਈ ਸੀ ਜੀ
ਹਮਲਾ ਕੀਤਾਹਜੂਮਨੇ ਬਾਉਲੀਸਾਹਿਬ ਡਰਖਤਰੇਦੀ ਗੱਲ ਭੁਲਾਈ ਸੀ ਜੀ
ਚਾਰਸਿੰਘ ਤਾਂ† ਲੜਦੇ ਸ਼ਹੀਦ ਹੋ ਗਏ ਤੇਰਾਂਭੋਰੇ ਛਿਪਜਾਨਬਚਾਈ ਸੀ ਜੀ
ਦਲੀਪਸਿੰਘ ਨੂੰ ਮੰਜੇ ਨਾਲਜੂੜਕੇ ਜੀ ਫੇਰਮੰਜੇ ਤਾਈਂਅਗ ਲਾਈ ਸੀ ਜੀ
ਕੁਝ ਚਿਰ ਪਿਛੋਂ ਫੌਜ ਆਣ ਪਹੁੰਚੀ ਓਹਨਾਂ ਮਾਰ ਹਜੂਮ ਭਜਾਈ ਸੀ ਜੀ
ਗੁਰਦਵਾਰਾਸੀ ਪੱਕਾਨਸੜਿਆਉਹ ਤੇਰਾਂਛਿਪਿਆਂਦੀ ਜਾਨ ਛੁਡਾਈ ਸੀ ਜੀ
ਓਹ ਸ਼ਹੀਦ ਗੰਜ ਭੇਜੇ ਕਰਤਾਰਸਿੰਘਾ ਭਾਰੀਲੀਗੀਆਂ ਧੂੜਧੁਮਾਈ ਸੀ ਜੀ

੩–ਚੁਮਾਲਾ ਸਾਹਿਬ

ਇਹ ਗੁਰਦੁਆਰਾ ਛੇਵੇਂ ਪਾਤਸ਼ਾਹ ਦਾ ਸਾੜ ਤੇਰਾਂ ਅਗਸਤ ਉਜਾੜਿਆ ਸੀ
ਇਹਦੇ ਅੰਦਰਪੰਦਰਾਂਸੇਵਾਦਾਰਹੈਸਨ ਵਡਾਲੀਗੀਆਂਕਹਿਰ ਗੁਜ਼ਾਰਿਆ ਸੀ
ਸਣੇ ‡ਸੇਵਾਦਾਰਾਂ ਗੁਰਦਵਾਰੇ ਤਾਈਂ ਢੇਰ ਲਕੜਾਂ ਦੇ ਪਾਕੇ ਸਾੜਿਆ ਸੀ
ਦਿਲੋਂ ਗੁੰਡਿਆਂ ਨੇ ਕਰਤਾਰ ਸਿੰਘਾ ਹਕੂਮਤ ਦਾ ਡਰ ਵਿਸਾਰਿਆ ਸੀ

---

*ਅੱਗ ਲਾਉਣ ਵਾਲੀਆਂ।

†ਸ਼ਹੀਦ ਹੋਏ ਸਿੰਘ–ਦਲੀਪ ਸਿੰਘ ਗ੍ਰੰਥੀ, ਭਾਈ ਕਰਮ ਸਿੰਘ ਰਾਗੀ, ਜਗਤ ਸਿੰਘ ਸੇਵਾਦਾਰ ਬਲਵੰਤ ਸਿੰਘ।

‡ਸੇਵਾਦਾਰਾਂ ਦੇ ਨਾਲ ਤਿੰਨ ਹਿੰਦੂ ਸਿਪਾਹੀ ਭੀ ਜਾਨ ਬਚਾਉਣ ਲਈ ਅੰਦਰ ਵੜ ਗਏ, ਓਹ ਭੀ ਵਿਚੇ ਹੀ ਸੜ ਗਏ।

### ੪–ਗੁਰਦਵਾਰਾ ਡੇਹਰਾ ਸਾਹਿਬ

ਇਹ ਗੁਰਦੁਆਰਾ ਪੰਜਵੇਂ ਪਾਤਸ਼ਾਹ ਦਾ ਬੜੀ ਰੌਣਕ ਤੇ ਬੜੀ ਸ਼ਾਨ ਹੈ ਸੀ
ਇਕ ਪਾਸੇ ਕਿਲ੍ਹਾ ਤੇ ਮਸੀਤ ਦੂਏ ਤੇ *ਸਮਾਧ ਵੱਡੀ ਆਲੀ ਸ਼ਾਨ ਹੈ ਸੀ
ਇਹਲੀਗੀਆਂ ਦੀ ਨਿਗ੍ਹਾਵਿਚਰੜਕੇ ਇਹਦੇਵੱਲਹੀਉਨ੍ਹਾਂ ਦਾ ਧਿਆਨ ਹੈ ਸੀ
ਇਹਨੂੰ ਸਮਝਦੇ ਸਨ ਗੜ੍ਹ ਸਿੰਘਾਂ ਦਾ ਹੈ ਹਰਇਕ ਚਾਹੁੰਦਾ ਮੁਸਲਮਾਨ ਹੈ ਸੀ
ਪਹਿਲਾਂ ਸਭ ਤੋਂ ਖਾਲੀ ਕਰਾਇਆ ਜਾਵੇ ਹਰ ਇਕ ਦਿਲੋਂ ਬੇਈ ਮਾਨ ਹੈ ਸੀ
ਪੁਲਸ ਮੁਸਲਮਾਨੀ ਕਰਤਾਰ ਸਿੰਘਾ ਨਾਲ ਨੈਸ਼ਨਲਗਾਰਡ ਸ਼ੈਤਾਨ ਹੈ ਸੀ

### ੧੨ ਅਗਸਤ ਨੂੰ ਮੁਸਲਿਮ ਪੁਲਸ ਦੀ ਸ਼ੈਤਾਨੀ

ਜਦ ਤਕ ਪੰਜਾਬ ਦੀ ਵੰਡ ਦਾ ਸੀ ਕੋਈ ਫੈਸਲਾ ਨਜ਼ਰ ਨ ਆਇਆ ਜੀ
ਓਨਾ ਚਿਰ ਖੁਲਮਖੁਲਾ ਲੀਗੀਆਂ ਨੇ ਹੱਲਾ ਗੁਰਦਾਰੇ ਤੇ ਨ ਬੁਲਾਇਆ ਜੀ
ਭੇਦ ਤਿੰਨ ਅਗਸਤ ਤੋਂ ਖੁੱਲ ਗਿਆ ਲਾਹੌਰ ਪਾਕਸਤਾਨ ਵਿਚ ਆਇਆ ਜੀ
ਭੂਹੇ ਫੇਰ ਤਾਂ ਲੀਗੀਏ ਬਹੁਤ ਚੜ੍ਹ ਗਏ ਹਿੰਦੂ ਸਿਖਾਂ ਨੂੰ ਤੰਗ ਕਰਾਇਆ ਜੀ
ਹਿੰਦੂ ਸਿਖ ਛਡ ਸ਼ਹਿਰ ਨੂੰ ਨੱਠਗਏ ਛੁਰਿਆਂਕਈਆਂ ਨੂੰ ਮਾਰਮੁਕਾਇਆ ਜੀ
ਕਠੇ ਹੋ ਕੇ ਬਾਰਾਂ ਅਗਸਤ ਨੂੰ ਫਿਰ ਅੱਧੀ ਰਾਤ ਨੂੰ ਸ਼ੋਰ ਮਚਾਇਆ ਜੀ
ਸਿੰਘ ਵਿਚ ਸਮਾਧ ਦੇ ਵੜ ਗਏ ਪੁਲਸ ਚੁਕ ਵਕੂਆ ਬਨਾਇਆ ਜੀ
ਬਾਹਰ ਬੂਹੇ ਦੇ ਬੰਬ ਕੁਝ ਰੱਖ ਦਿਤੇ ਸਿੰਘ ਮਾਰਦੇ ਬੰਬ ਧੁਮਾਇਆ ਜੀ
ਸਾਰੀਰਾਤ ਨ ਨਿਕਲਿਆ ਬਾਹਰ ਕੋਈ ਘੇਰਾ ਪੁਲਸ ਚੁਫੇਰੇ ਸੀ ਪਾਇਆ ਜੀ
ਚਾਰਸਿੰਘਜੰਗਲਫਿਰਨਬਾਹਰਨਿਕਲੇਓਹਨਾਂਤਾਈਂਗ੍ਰਿਫਤਾਰ ਕਰਾਇਆ ਜੀ
ਪੱਲੇ ਓਹਨਾਂ ਦੇ ਬੰਬ ਓਹ ਬੰਨ ਦਿਤੇ ਖੜ ਕਿਲ੍ਹੇ ਵਿਚ ਜਾ ਬਠਾਇਆ ਜੀ
ਮਾਰਕੁਟ ਓਹਨਾਂ ਤਾਈਂ ਬਹੁਤ ਕੀਤੀ ਕਈਆਂ ਭੇਦਾਂ ਨੂੰ ਪੁਛ ਪੁਛਾਇਆ ਜੀ
ਕਿਹੜੇ ਭੇਦ ਸਨ ਉਨ੍ਹਾਂ ਛਪਾਇ ਹੋਏ ਕੁਟ ਕੁਟ ਓਹਨਾਂ ਨੂੰ ਛੁਡਾਇਆ ਜੀ
ਵਡੇ ਹਲੇ ਲਈ ਫੇਰ ਕਰਤਾਰ ਸਿੰਘਾ ਆਖਰ ਸਖਤਾ ਕਦਮ ਉਠਾਇਆ ਜੀ

### ੧੩ ਅਗਸਤ ਨੂੰ ਲੀਗੀਆਂ ਦਾ ਵਡਾ ਹਮਲਾ

ਵੰਡ ਹਮਲੇ ਦੀ ਕੀਤੀ ਲੀਗੀਆਂ ਇਓਂ ਕਿਲ੍ਹੇ ਉਤੇ ਬਲੋਚ ਬੈਠਾਇ ਗਏ
ਗੁਰਦਵਾਰੇ ਦੇ ਚਾੜ ਕਵਾਟਰਾਂ ਤੇ ਤੱਯਾਰ ਬਿਲੋਚ ਸਿਪਾਹੀ ਰਖਾਇ ਗਏ
ਨੈਸ਼ਨਲਗਾਰਡ ਦੇ ਗੁੰਡੇ ਰਫਲਾਂ ਦੇ ਓਹ ਮਸੀਤ ਦੇ ਉਤੇ ਚੜ੍ਹਾਇ ਗਏ
ਐਡੀਸ਼ਨਲ ਪੁਲਸ ਦੇ ਜਵਾਨ ਬਹੁਤੇ ਬਾਹਰ ਸੜਕ ਦੇ ਵੱਲ ਲਗਾਇ ਗਏ

---

*ਮਹਾਰਾਜਾ ਰਣਜੀਤ ਸਿੰਘ ਤੇ ਮਹਾਰਾਜਾ ਖੜਗ ਸਿੰਘ।

ਟੈਲੀਫੂਨ ਜੋ ਖਬਰਾਂ ਦੇਨ ਵਾਲੇ †ਹਰ ਥਾਂ ਤੋਂ ਓਹ ਕਟਵਾਇ ਗਏ
ਐਕਸਚੇਂਜ ਦੇ ਨਾਲ ਮਿਲਾ ਸੀਟੀ ਸਨ ਰਸਤੇ ਸਭ ਰੁਕਾਇ ਗਏ
ਇਕ ਦਮ ਫਿਰ ਚਾਰ ਚੁਫੇਰਿਓਂ ਜੀ ਮੀਂਹ ਗੋਲੀਆਂ ਦੇ ਬਰਸਾਇ ਗਏ
ਅੰਦਰ ਰੁਕ ਗਏ ਸਿੰਘ ਕਰਤਾਰ ਸਿੰਘਾ ਬਾਹਰ ਘੇਰੇ ਚੁਫੇਰੇ ਸਨ ਪਾਇ ਗਏ

ਸਾੜ ਫੂਕ ਤੇ ਲੁੱਟ

ਪੈ, ਸਮਾਧ ਤੇ ਬਾਹਰ ਕਵਾਟਰਾਂ ਨੂੰ ਭੂਤੇ ਲੀਗੀਆਂ ਨੇ ਅੱਗਾਂ ਲਾਈਆਂ ਜੀ
ਲੁੱਟ ਲਏ ਸਾਮਾਨ ਸਭ ਥਾਵਾਂ ਵਿਚੋਂ ਖਰਮਸਤੀਆਂ ਬਹੁਤ ਦਿਖਾਈਆਂ ਜੀ
ਸਿੰਘ ਡੇਢ ਕੁ ਸੌ ਸਮਾਧ ਅੰਦਰ ਧੂਏਂ ਨਾਲ ਜਿੰਦਾਂ ਘਬਰਾਈਆਂ ਜੀ
ਸਿੰਘ ਘਾਬਰਕੇ ਕੁਝ ਬਾਹਰ ਨਿਕਲੇ ਛੁੱਟ ਉਨ੍ਹਾਂ ਤੇ ਗੋਲੀਆਂ ਆਈਆਂ ਜੀ
ਓਹ ਤਾਂ ਛਾਨਨੀ ਹੋਕੇ ਡਿਗ ਪਏ ਬਹੁਤ ਲੀਗੀਆਂ ਨੇ ਅੱਤਾਂ ਚਾਈਆਂ ਜੀ
ਪਾਕਸਤਾਨ ਜਿੰਦਾਬਾਦ ਬੋਲ ਰਹੇ ਧੂੜਾਂ ਚਾਰ ਚੁਫੇਰੇ ਧੁਮਾਈਆਂ ਜੀ
ਸਿੰਘਪੰਦ੍ਹਾਂ ਸਨ ਗੁਰਦਵਾਰੇ ਅੰਦਰ ਵਿਚੋਂ ਕਈਆਂ* ਸ਼ਹੀਦੀਆਂ ਪਾਈਆਂ ਜੀ
ਬਾਹਰੋ ਬੋਤਲਾਂ ਤੇ ਸੁੱਟੇ ਬੰਬ ਓਹਨਾਂ ਸਿੰਘਾਂ ਲੁਕ ਛਿਪ ਜਿੰਦਾਂ ਬਚਾਈਆਂ ਜੀ
ਬੂਹੇ ਗੋਲੀਆਂ ਛਾਨਨੀ ਕਰ ਘਤੇ ਹੈਸਨ ਮੀਂਹ ਵਾਂਗੂ ਬਰਸਾਈਆਂ ਜੀ
ਗੁਰਦਵਾਰਾ ਬਚ ਰਿਹਾ ਕਰਤਾਰ ਸਿੰਘਾ ਅੱਗਾਂ ਲਾਣੀਆਂ ਉਨ੍ਹਾ ਸਨ ਚਾਹੀਆਂ ਜੀ

੧੫ ਅਗਸਤ ਜਨਰਲ ਰੀਸ

‡ਚਰਨਜੀਤ ਸਿੰਘ ਚੋਦਾਂ ਨੂੰ ਪਹੁੰਚਿਆ ਆ ਵੇਖੇ ਓਸਨੇ ਆਣਕੇ ਹਾਲ ਸਾਰੇ
ਜਨਰਲ ਰੀਸ ਨੂੰ ਦਸਿਆ ਓਸ ਜਾਕੇ ਓਹ ਪਹੁੰਚਿਆ ਅਫਸਰ ਨਾਲ ਸਾਰੇ
ਫੌਜ ਗੋਰਖਾ ਓਸ ਤਈਨਾਤ ਕੀਤੀ ਦਿਤੇ ਲੀਗੀਏ ਝਿੜਕ ਬੈਠਾਲ ਸਾਰੇ
ਫੇਰ ਕਿਸੇ ਨ ਹਮਲਾ ਮੂਲ ਕੀਤਾ ਦਿਤੇ ਓਹਨਾਂ ਨੇ ਖਤਰੇ ਟਾਲ ਸਾਰੇ
ਰਹੇ ਗੋਰਖੇ ਇਕ ਸਤੰਬਰ ਤੋੜੀਂ ਠੰਢੇ ਹੋ ਹਟ ਗਏ ਚੰਡਾਲ ਸਾਰੇ
ਫੌਜ ਪਾਕਸਤਾਨੀ ਕਰਤਾਰ ਸਿੰਘਾ ਆ ਗੁਰਦਵਾਰੇ ਲਵੇ ਸੰਭਾਲ ਸਾਰੇ

੫ - ਸ਼ਹੀਦ ਗੰਜ

ਇਹ ਸ਼ਹੀਦਗੰਜ ਲੰਡੇ ਬਾਜਾਰਦੇਵਿਚ ਮਾਈਆਂ ਬਚਿਆਂਦੀ ਯਾਦਗਾਰ ਭਾਈ

---

†ਸ੍ਰਦਾਰ ਸੁਰਨ ਸਿੰਘ, ਸ: ਬ: ਉੱਜਲ ਸਿੰਘ, ਸ: ਜਸਵੰਤ ਸਿੰਘ ਦੁਗਲ,ਡਾ: ਗੋਪੀ ਚੰਦ ਭਾਰਗੋ ਸੂਬਕ ਕਾਂਗਰਸ ਕਮੇਟੀ ਦਾ ਦਫਤਰ, ਸ਼ਹੀਦਗੰਜ, ਸ: ਬ: ਚਰਨਜੀਤ ਸਿੰਘ ਜੀ ਤਾਂ ਕਿ ਸਿੰਘ ਕਿਤੇ ਖਬਰ ਨਾ ਪੁਚਾ ਸਕਨ ।

*ਭਾਈ ਕਾਲਾ ਸਿੰਘ ਗੋਲੀ ਨਾਲ ਅੰਦਰ ਸ਼ਹੀਦ ਹੋ ਗਿਆ, ਭਾਈ ਲਛਮਨ ਸਿੰਘ ਬੰਬ ਨਾਲ ਸ਼ਹੀਦ ਹੋ ਗਿਆ । ‡ਸ੍ਰਦਾਰ ਬਹਾਦਰ,

ਮੀਰ ਮੰਨੂ ਵੇਲੇ ਏਥੇ ਕਹਿਰ ਵਰਤੇ ਬਚੇ ਔਰਤਾਂ ਮਾਰੇ ਅਪਾਰ ਭਾਈ
ਫੜ ‡ਪੱਟੀ ਤੇ ਮੁੱਲਾਂ ਮਰਾਜ਼ ਬਹਿਕੇ ਕਠੇ ਸਿੰਘਾਂ ਦੇ ਕਰ ਪਰਵਾਰ ਭਾਈ
ਏਥੇ ਮੰਨੂ ਸੀ ਕਤਲ ਕਰਵਾਂਦਾ ਰਿਹਾ ਦੇ ਦੇ ਕੇ ਸਖਤ ਆਜ਼ਾਰ ਭਾਈ
ਏਧੇ ਪਾਸ ਸ਼ਹੀਦਗੰਜ ਤਾਰੂ ਸਿੰਘ ਦਾ ਆਹਮੋਸਾਹਮਣੇ ਵਿਚ ਬਾਜਾਰ ਭਾਈ
ਵਿਚ ਲਹਿਰ ਅਕਾਲੀ ਕਰਤਾਰ ਸਿੰਘਾ ਕਰ ਲਿਆ ਸੀ ਕਬਜ਼ਾ ਸਾਰ ਭਾਈ

ਵਾਕ ਕਵੀ

ਸ਼ਹੀਦ ਗੰਜ ਉਤੇ ਕਬਜ਼ਾ ਖਾਲਸੇ ਦਾ ਮੁਸਲਮਾਨ ਸਨ ਬੁਰਾ ਮਨਾਂਦੇ ਰਹੇ
ਕਦੇ ਮਸਜਦ ਤੇ ਕੁਝ ਹੋਰ ਦਸ ਦਸ ਝਗੜੇ ਪਾਸ ਅੰਗਰੇਜ਼ ਪੁਚਾਂਦੇ ਰਹੇ
ਕਈ ਵਾਰ ਹਲੇ ਚੋਰੀ ਰਹੇ ਕਰਦੇ ਨਿਤ ਕਈ ਕਈ ਹੀਲੇ ਬਨਾਂਦੇ ਰਹੇ
ਖੋਹ ਲਿਆ ਜਾਇ ਥਾਂ ਸਿੰਘਾਂ ਪਾਸੋਂ ਹਕ ਦਸ ਕੇ ਝਗੜੇ ਵਧਾਂਦੇ ਰਹੇ
ਪੇਸ਼ ਗਈ ਨ ਸੀ ਹਰ ਵਾਰ ਲੀਗੀ ਹਾਰ ਸਿੰਘਾਂ ਪਾਸੋਂ ਮੂੰਹ ਦੀ ਖਾਂਦੇ ਰਹੇ
ਇਟ ਖੜਕਦੀ ਰਹੀ ਕਰਤਾਰ ਸਿੰਘਾ ਝਟ ਸਿੰਘ ਦਲੇਰ ਲੰਘਾਂਦੇ ਰਹੇ

ਗੋਰਖਾ ਫੌਜ ਦੀ ਰਾਖੀ

ਮਿਸਟ੍ਰ ਯੂਸਸ ਡਿਪਟੀ ਕਮਿਸ਼ਨਰ ਨੇ ਏਸ ਥਾਂ ਦੀ ਪਹਿਲਾਂ ਵਿਚਾਰ ਕੀਤੀ
ਏਥੇ ਝਗੜਾ ਹੋ ਜ਼ਰੂਰ ਜਾਊ ਸਾਂਭ ਜਲਦੀ ਹੋ ਹੁਸ਼ਿਆਰ ਕੀਤੀ
ਫੌਜ ਗੋਰਖਾ ਏਥੇ ਲਗਾ ਦਿਤੀ ਸਾਰੀ ਗੱਲ ਸਮਝਾ ਖਬਰਦਾਰ ਕੀਤੀ
ਬਚ ਰਿਹਾ ਅਸਥਾਨ ਕਰਤਾਰ ਸਿੰਘਾ ਫੌਜ ਗੋਰਖਾ ਜਾਂ ਜ਼ਿੰਮੇਵਾਰ ਕੀਤੀ

੬—ਗੁਰਦੁਆਰਾ ਛੇਵੀਂ ਪਾਤਸ਼ਾਹੀ (ਮੁਜ਼ੰਗ)

ਇਹ ਗੁਰਦਵਾਰਾ ਛੇਵੇਂ ਪਾਤਸ਼ਾਹ ਦਾ ਸ਼ਾਹਜਹਾਨ ਦੇ ਵੇਲੇ ਬਨਾਇਆ ਸੀ
ਏਥੇ ਭਾਈ ਲੰਗਾਹੇ ਨੇ ਕਰੀ ਸੇਵਾ ਰੌਣਕ ਏਥੋਂ ਦੀ ਤਈਂ ਵਧਾਇਆ ਸੀ
ਫੇਰ ਰਲ ਮਿਲ ਸੰਗਤਾਂ ਸਾਰੀਆਂ ਨੇ ਸ਼ਾਨਦਾਰ ਅਸਥਾਨ ਬਨਵਾਇਆ ਸੀ
ਮੁਸਲਮਾਨਾਂ ਦੀ ਵਸੋਂ ਸੀ ਬਹੁਤ ਏਥੇ ਇਹਨੂੰ ਨਿਗ੍ਹਾ ਦੇ ਵਿਚ ਰਖਾਇਆ ਸੀ
ਜਦੋਂ ਵਿਚ ਲਾਹੌਰ ਦੇ ਵਧੇ ਝਗੜੇ ਮੁਸਲਮਾਨਾਂ ਉਜਾੜਨਾ ਚਾਹਿਆ ਸੀ
ਕੀਤਾ ਹਮਲਾ ਯਾਰਾਂ ਜੁਲਾਈ ਨੂੰ ਆ ਇੱਟਾਂ ਵੱਟਿਆਂ ਮੀਂਹ ਵਸਾਇਆ ਸੀ
ਫੇਰ ਅਗਲੇ ਦਿਨ ਚੜ੍ਹ ਕੋਠਿਆਂ ਤੇ ਰੌਲਾ ਮੁਸਲਮਾਨਾਂ ਬਹੁਤਾ ਪਾਇਆ ਸੀ

‡ਮੁਲਾਂ ਮਰਾਜ਼ ਤੇ ਪੱਟੀ ਦੂਹਾਂ ਥਾਈਂ ਮਾਝੇ ਦੀਆਂ ਸਿੰਘਨੀਆਂ ਫੜ ਫੜਕੇ ਕਠੀਆਂ ਕੀਤੀਆਂ ਜਾਂਦੀਆਂ ਤੇ ਫੇਰ ਲਾਹੌਰ ਪੁਚਾਕੇ ਬੜੇ ਦੁਖ ਤਸੀਹੇ ਦੇ ਕੇ ਬਚਿਆਂ ਸਮੇਤ ਕਤਲ ਕਰ ਦਿਤੀਆਂ ਜਾਂਦੀਆਂ ਸਨ।

ਸੇਵਾਦਾਰਾਂ ਨੂੰ ਕਰਦੇ ਤੰਗ ਰਹੇ ਜ਼ੁਮੇਵਾਰਾਂ ਧਿਆਨ ਨ ਲਾਇਆ ਸੀ
ਹੈਸੀ ਡੋਗਰਾ ਮਿਲਟਰੀ ਪਹਿਰੇ ਉਤੇ ਸਾੜਨ ਫੂਕਣੋਂ ਓਸ ਬਚਾਇਆ ਸੀ
ਬਦਲ ਉਨ੍ਹਾਂਨੂੰਫੇਰ ਕਰਤਾਰਸਿੰਘਾ ਮੁਸਲਮਾਨਾਂ ਨੂੰ ਰਾਖੀ ਤੇ ਲਾਇਆ ਸੀ

੧੪ ਅਗਸਤ ਨੂੰ ਗੁਰਦੁਆਰਾ ਸਾੜਿਆ ਜਾਣਾ

ਹੈਸਨ ਦਸ ਅਗਸਤ ਤੋਂ ਹਾਲ ਬਦਲੇ ਮੁਸਲਮਾਨਾਂ ਡਰ ਖੌਫ ਗਵਾ ਦਿਤਾ
ਅਧੀ ਰਾਤ ਹਜ਼ਾਰ ਕੁ ਗੁੰਡਿਆਂ ਨੇ ਗੁਰਦਵਾਰੇ ਤੇ ਹੱਲਾ ਬੁਲਾ ਦਿਤਾ
ਉਹਨਾਂ ਨਾਲ ਬਲੋਚਾਂ ਦੀ ਮਿਲਟਰੀ ਸੀ ਘੇਰਾ ਆਣ ਚੁਫੇਰੀ ਹੀ ਪਾ ਦਿਤਾ
ਸੁਟ ਤੇਲ ਪਟਰੋਲ ਤੇ ਹੋਰ ਚੀਜ਼ਾਂ ਕਹਿਰ ਲੀਗੀਆਂ ਨੇ ਵਰਤਾ ਦਿਤਾ
ਇਕ ਬੀਬੀ ਤੇ ਬਾਈ ਸਨ ਸਿੰਘ ਅੰਦਰ ਵਿਚੇ ਸਭ ਨੂੰ ਫੂਕ ਫੂਕਾ ਦਿਤਾ
ਗੁਰਦੁਆਰੇ ਦੇ ਤਈਂ ਕਰਤਾਰ ਸਿੰਘਾ ਸਾੜ ਫੂਕ ਸਵਾਹ ਕਰਵਾ ਦਿਤਾ

ਲਾਹੌਰ ਖ਼ਾਲੀ ਹੋ ਗਿਆ

ਪਾਕਸਤਾਨਦੇ ਵਿਚ ਲਾਹੌਰਆਇਆ ਮੁਸਲਮਾਨਾਂਨੇ ਕਹਿਰ ਕਮਾਇ ਵੱਡੇ
ਮਹਿਲ ਮਾੜੀਆਂ ਕੋਠੀਆਂ ਹਿੰਦੂ ਸਿਖਾਂ ਸਾੜ, ਸਾਜ਼ ਸਾਮਾਨ ਗਵਾਇ ਵੱਡੇ
ਪੰਜ ਲਖ ਆਬਾਦੀ ਸੀ ਹਿੰਦੂ ਸਿੱਖਾਂ ਦੌਲਤ ਵੰਦਾਂ ਅਮੀਰ ਲਖਾਇ ਵੱਡੇ
ਹੌਲੀਹੌਲੀ ਛੱਡ ਸ਼ਹਿਰ ਨੂੰ ਨਿਕਲਗਏ ਤੇ ਤਸੀਹੇ ਨੁਕਸਾਨ ਉਠਾਇ ਵੱਡੇ
ਰਹਿ ਗਏ ਸਨ ਦੋ ਕੁ ਹਜ਼ਾਰ ਬਾਕੀ ਵੇਖ ਸ਼ਹਿਰ ਦਾ ਹਾਲ ਘਬਰਾਇ ਵੱਡੇ
ਓਹ ਭੀ ਛੱਡ ਗਏਸ਼ਹਿਰ ਕਰਤਾਰਸਿੰਘਾ ਰੱਬ ਅਜਬਤਮਾਸ਼ੇ ਦਿਖਾਇ ਵੱਡੇ

ਹਮਸਾਏ ਆਪੋ ਵਿਚ ਲੜ ਮੋਏ

ਲਹਿੰਦੀਤਰਫ਼ ਪੰਜਾਬ ਜੋ ਜ਼ੁਲਮ ਹੋਏ ਮੁਸਲਮਾਨਾਂਨੇ ਕਹਿਰ ਕਮਾਇ ਵੱਡੇ
ਵੇਖ ਸੁਣਕੇ ਹਿੰਦੂਆਂ ਸਿਖਾਂ ਦੇ ਦੁਖ ਲੋਕ ਏਧਰ ਦੇ ਤੜਫੜਾਇ ਵੱਡੇ
ਮੁਸਲਮਾਨਾਂ ਪਾਕੇ ਸ਼ਹਿ ਮਿਲਟਰੀਦੀ ਹੈਸਨ ਹੌਸਲੇ ਦਿਲੀਂ ਦਿਖਾਇ ਵੱਡੇ
ਏਧਰ ਹਿਰਦੇ ਸਿਖਾਂ ਤੇ ਹਿੰਦੂਆਂ ਦੇ ਧੀਆਂ ਭੈਣਾਂ ਦੇ ਦੁਖਾਂ ਤਪਾਇ ਵੱਡੇ
ਇਕ ਦੂਜੇ ਦੇ ਖ਼ੂਨ ਦੇ ਤਿਹਾਇ ਹੋ ਗਏ ਵੈਰੀ ਬਣ ਗਏ ਹਮਸਾਇ ਵੱਡੇ
ਜਿਹੜੇ ਸਦੀਆਂ ਦੇ ਕੱਠੇ ਵੱਸਦੇਸਨ ਓਹਨਾਂ ਆਪੋ ਵਿਚ ਵੈਰਵਧਾਇ ਵੱਡੇ
ਸਾਰੇ ਦੇਸ ਅੰਦਰ ਚੰਡੀ ਖੜਕ ਪਈ ਬੱਦਲ ਕਹਿਰ ਦੇ ਦੇਸ ਤੇ ਛਾਇ ਵੱਡੇ
ਮੁਰਦੇ ਰੁਲਣ ਲਗਪਏ ਕਰਤਾਰਸਿੰਘਾ ਭਾਰੇ ਖ਼ੂਨ ਦੇ ਵਹਿਨ ਵਗਾਇ ਵੱਡੇ

ਦੇਸ ਵਿਚ ਖ਼ੂਨ ਖ਼ਰਾਬੇ

ਮੁਸਲਮਾਨ ਹਿੰਦੂ ਸਿਖ ਕਠੇਰਹਿੰਦੇ ਆਪੋਵਿਚ ਲੜਮਰਨਮਰਾਨ ਲਗ ਪਏ

ਰੌਲਾਪਿਆ ਪੰਜਾਬਦੇ ਵਿਚਸਾਰੇ ਹਮਸਾਇ ਹਮਸਾਇਆਂ ਨੂੰ ਖਾਨਲਗ ਪਏ
ਕਈਆਂਜੱਦਾਂ ਦੇ ਮੇਲਮਿਲਾਪ ਉਠ ਗਏ ਇਕਦੂਜੇ ਤੇਛੁਰੇ ਚਲਾਨਲਗ ਪਏ
ਅੱਗਵੈਰ ਦੀਭੜਕਪਈਚਹੁੰਪਾਸੀਂ ਬੱਦਲਕਹਿਰਦੇਭਾਰੇਉਮਡਾਨ ਲਗ ਪਏ
ਪਿੰਡਾਂ ਵਿਚਅੱਗਾਂ ਲਗਣਲਗਪਈਆਂ ਸ਼ਹਿਰਕਸਬੇ ਹੋਣ ਵੈਰਾਨ ਲਗ ਪਏ
ਰੂਪ ਰਾਕਸ਼ਾਂ ਦੇ ਬਣੇ ਦੇਸ ਵਾਸੀ ਇਕ ਦੂਜੇ ਨੂੰ ਮਾਰ ਮੁਕਾਨ ਲਗ ਪਏ
ਫਿਰਨਾਟੁਰਨਾ ਬੇਫਿਕਰਹੋਬੰਦਗਿਆ ਲੁਕਛਿਪਕੇ ਜਿੰਦਾਂ ਬਚਾਨ ਲਗ ਪਏ
ਸਾਰੇ ਕਾਰ ਵਿਹਾਰ ਹੋਖ਼ਤਮ ਗਏ ਮਾਰ ਕੁਟ ਵਿਚ ਦਿਨ ਲੰਘਾਨ ਲਗ ਪਏ
ਛਾਗਈਆਂ ਬ੍ਰਬਾਦੀਆਂ ਦੇਸ ਅੰਦਰ ਲੋਕਛਡਛਡ ਘਰਾਂ ਨੂੰ ਜਾਨ ਲਗ ਪਏ
ਰਾਗਰੰਗ ਨ ਕਿਧਰੇ ਨਜ਼ਰ ਆਉਂਦੇ ਰੋਣੇ ਪਿਟਣੇ ਦਿਲ ਡਰਾਨ ਲਗ ਪਏ
ਬਾਹਰ ਟੁਰਨਾਫਿਰਨਾਹੋਇਆਔਖਾ ਦਾਉਜਿਨ੍ਹਾਂਦਾਲਗਦਾ ਲਾਨਲਗ ਪਏ
ਹਥ ਜਿਨਾਂਦੇ ਜਿਥੇਕੋਈ ਆਜਾਂਦਾ ਨੇਜੇਬਰਛੀਆਂ ਝੱਟ ਲਿਸ਼ਕਾਨਲਗ ਪਏ
ਘਰੋਂਬਾਹਰ ਗਿਆਂ ਪਰਤਆਉਣਔਖਾ ਲੋਕਰਾਕਸ਼ਪੁਨਾ ਦਿਖਾਨਲਗ ਪਏ
ਲੈਜਿਹਲਮਦਰਯਾ ਤੋਂਜਮਨਾ ਤੇੜੀ ਲਹਿਣ ਹਰਥਾਂ ਲੋਕਾਂਦੇ ਘਾਨਲਗ ਪਏ
ਰਾਵਲਪਿੰਡੀ ਹਜ਼ਾਰੇ ਪਸ਼ੌਰ ਵਾਂਗੂ ਕਾਰੇ ਏਧਰ ਭੀ ਹੋਣ ਹਵਾਨ ਲਗ ਪਏ
ਲਹਿੰਦੇਪਾਸੇਹੈਸੀਜ਼ੋਰਮੁਸਲਮਾਨਾਂ ਹਿੰਦੂਸਿਖਚੜ੍ਹਦੇਬਦਲੇਲਾਹਨ ਲਗ ਪਏ
ਜਿਹੜੀਲਹਿੰਦੇਪਾਸੇਵਲੋਂਅਗਬਲੀਭੜਕੀਏਧਰਆਸੜਨਸੜਾਨਲਗ ਪਏ
ਭਾਰਾ ਵਰਤਿਆ ਕਹਿਰ ਕਰਤਾਰਸਿੰਘਾ ਲੋਕ ਦੁਖੀਹੋਕੇ ਕੁਰਲਾਨ ਲਗ ਪਏ

### ਸੁਰੱਖਯਤ ਫੌਜ

ਫਿਰਕਾਦਾਰੀ ਦੀ ਅੱਗ ਪੰਜਾਬ ਭੜਕੀ ਰਾਖੀ ਦੇਸ ਦੀ ਫੌਜ ਵੰਡਾ ਦਿਤੀ
ਸੋਚ ਕਰ ਹਕੂਮਤ ਆਰਜ਼ੀ ਨੇ ਅੰਗਰੇਜ਼ ਦੀ ਡੀਊਟੀ ਲਗਾ ਦਿਤੀ
ਜਨਰਲ ਰੀਸ ਦੇ ਕਰਕੇ ਫੌਜ ਤਾਬੇ ਹੈਸੀ ਅਮਨ ਦੀ ਰਾਖੀ ਬਨਾ ਦਿਤੀ
ਓਹਦੀ ਨੀਤ ਉੱਕੀ ਹੀ ਸਾਫ਼ ਨਹੀਂ ਸੀ ਸਗੋਂ ਓਸਨੇ ਖੇਡ ਮਚਾ ਦਿਤੀ
ਸਾਰੇ ਛਾਡੀ ਬਲੋਚ ਰਲਾ ਕੇ ਜੀ ਫੌਜ ਦੇਸ ਦੇ ਵਿਚ ਖਿੰਡਾ ਦਿਤੀ
ਹਿੰਦੂ ਸਿਖਾਂ ਉਤੇ ਜ਼ੁਲਮ ਹੋਣ ਲਗੇ ਓਸ ਗੁਝੀ ਕੋਈ ਪੱਟੀ ਪੜ੍ਹਾ ਦਿਤੀ
ਸਗੋਂ ਉਹਨਾਂ ਬਲੋਚਾਂ ਦੇ ਕਾਰਿਆਂ ਨੇ ਵਿਚ ਦੇਸ ਦੇ ਅੱਗ ਭੜਕਾ ਦਿਤੀ
ਹਿੰਦੂ ਸਿਖ ਜੋ *ਉਜੜੇ ਆਰਹੇ ਸਨ ਨਫ਼ਰਤ ਓਹਨਾਂ ਦੇ ਦੁਖਾਂ ਵਧਾ ਦਿਤੀ

*ਪੰਜਾਬ ਦੇ ਲਹਿੰਦੇ ਪਾਸਿਓਂ।

ਧੀਆਂਭੈਣਾਂ ਦੀਆਂ ਹੋਈਆਂ ਬੇਪਤੀਆਂ ਓਹਨਾਂਸਬਰ ਦੀ ਹੱਦ ਤੁੜਾ ਦਿਤੀ
ਅਗ ਬਦਲੇ ਦੀ ਬਲ ਰਹੀ ਦੇਸ ਅੰਦਰ ਖੇਡ ਖੂਨ ਦੀ ਹੋਲੀ ਦਿਖਾ ਦਿਤੀ
ਕੁਝ ਜ਼ੁਲਮ ਸੁਣ ਕੇ ਲੋਕ ਦੁਖੀ ਹੋਏ ਬਾਕੀ ਖੇਡ ਬਲੋਚਾਂ ਨੇ ਪਾ ਦਿਤੀ
ਦੇਸ ਹੋਇਆ ਵੈਰਾਨ ਕਰਤਾਰ ਸਿੰਘਾ ਸਸਤੀ ਹਰ ਥਾਂ ਮੌਤ ਕਰਵਾ ਦਿਤੀ

ਵਾਕ ਕਵੀ

ਸਾਂਝੀ ਫੌਜ ਬਨਾਈ ਸੀ ਏਸ ਲਈ ਫਿਰ ਹੁੰਦੇ ਫਸਾਦ ਮਿਟਾਇਗੀ ਓਹ
ਭੜਕੇ ਲੋਕਾਂ ਦੇ ਉਤੇ ਦਬਾ ਪਾਕੇ ਠੰਢ, ਰੋਕ ਫਸਾਦ ਵਰਤਾਇਗੀ ਓਹ
ਮੁਸਲਮਾਨਾਂ ਤੇ ਹਿੰਦੂਆਂਸਿਖਾਂਤਾਈਂ ਰੋਕਪਾ ਥਾਉਂਥਾਈਂ ਬੈਠਾਇਗੀ ਓਹ
ਕਿਸੇ ਉਤੇ ਨ ਜਬਰੀ ਹੋਣ ਦੇਊ ਫਰਜ਼ ਆਪਣੇ ਪੂਰੇ ਨਿਬਾਹਿਗੀ ਓਹ
ਅਮਨ ਹੋ ਜਾਇਗਾ ਵਿਚ ਦੇਸ ਸਾਰੇ ਹੁੰਦੇ ਖੂਨ ਖਰਾਬੇ ਮਿਟਾਇਗੀ ਓਹ
ਕੀਹ ਸੀ ਕਿਸੇ ਨੂੰ ਪਤਾ ਕਰਤਾਰਸਿੰਘਾ ਫਰਜ਼ ਭੁਲ ਫਸਾਦ ਵਧਾਇਗੀ ਓਹ

ਤਥਾ

ਕੁਝ ਪੱਖ ਸੀ ਉਪਰਲੇ ਅਫ਼ਸਰ ਦਾ ਕੁਝ ਮਜ਼੍ਹਬੀ ਓਹਨਾਂ ਨੂੰ ਖਾਰ ਸੀ ਜੀ
ਹੈਸੀ ਪਾਕਸਤਾਨ ਦਾ ਜ਼ਹਿਰ ਚੜ੍ਹਿਆ ਨਾਲੇਂ ਕੌਮ ਬਲੋਚ ਗਵਾਰ ਸੀ ਜੀ
ਜਿੱਨੇਹਿਦੂਕੁਝ ਮਿਲਟ੍ਰੀਵਿਚਹੈਸਨ ਜਿੰਦ ਓਹਨਾਂਦੀ ਬੜੀ ਲਾਚਾਰ ਸੀ ਜੀ
ਫੌਜਉਤੋਂਸੀ ਜਿਹੜਾਅੰਗ੍ਰੇਜ਼ਅਫਸਰ ਮੁਸਲਮਾਨਾਂ ਵਲਓਹਦਾਉਲਾਰ ਸੀ ਜੀ
ਹਿੰਦੂ ਡਰਦੇ ਓਹਨਾਂ ਦੇ ਰੋਕ ਸਿਰ ਤੇ ਕਰ ਸਕਦੇ ਨ ਕੋਈ ਕਾਰ ਸੀ ਜੀ
ਫਿਰਦੇ ਛਾਫ਼ੀ ਬਲੋਚ ਸਨ ਭੂਤੇ ਹੋਏ ਹਿੰਦੂ ਸਿਖਾਂ ਦਾ ਕਰਦੇ ਸ਼ਕਾਰ ਸੀ ਜੀ
ਐਵੇਂ ਟੁਰੇ ਜਾਂਦੇ ਰਾਹੀ ਮਾਰ ਦੇਂਦੇ ਪਈ ਪਿੰਡਾਂ ਦੇ ਵਿਚ ਪੁਕਾਰ ਸੀ ਜੀ
ਭੈੜੀ ਮਿਲਟਰੀ ਨੇ ਕਰਤਾਰ ਸਿੰਘਾ ਕੰਮ ਸਾਰਾ ਹੀ ਦਿਤਾ ਵਿਗਾੜ ਸੀ ਜੀ

ਭਿਆਨਕ ਨਜ਼ਾਰੇ

ਮੌਤ ਹੋਲੀਆਂ ਖੇਡੀਆਂ ਬੁਰੀ ਤਰ੍ਹਾਂ ਥਾਂ ਥਾਂ ਰੁਲਦੇ ਬੇਸ਼ੁਮਾਰ ਮੁਰਦੇ
ਖੇਤਾਂ ਰਾਹਾਂ ਤੇ ਸੜਕਾਂ ਨਹਿਰਾਂ ਉਤੇ ਪਏ ਦਿਸਦੇ ਬਾਹਵਾਂ ਖਲਾਰ ਮੁਰਦੇ
ਬਚੇ ਔਰਤਾਂ ਬੁਢੇ ਜਵਾਨ ਕਈ ਰੁਲਦੇ ਸ਼ਹਿਰੀ ਭੀ ਗਲੀਂ ਬਾਜ਼ਾਰ ਮੁਰਦੇ
ਅਮ੍ਰਿਤਸਰ ਦੇ ਹਸਪਤਾਲ ਅੰਦਰ ਡਿਠੇ ਲਗੇ ਹੋਇ ਵਾਂਗ ਅੰਬਾਰ ਮੁਰਦੇ
ਫੂਕਨ ਦਬਨ ਦੀ ਕੋਈ ਵਾਹ ਨ ਸੀ ਹਰ ਥਾਂ ਪਏ ਹੋਣ ਖਵਾਰ ਮੁਰਦੇ
ਦਰਯਾਵਾਂ ਤੇ ਨਹਿਰਾਂ ਦੇ ਵੇਗਾਂ ਅੰਦਰ ਰੁੜ੍ਹਦੇ ਦਿਸ ਰਹੇ ਨਰ ਨਾਰ ਮੁਰਦੇ
ਕੁਤੇ ਕਾਂ ਖਾਂਦੇ ਗਿਧਾਂ ਰੱਜ ਰਹੀਆਂ ਬੁਰੀ ਤਰ੍ਹਾਂ ਰੁਲਦੇ ਘਰ ਬਾਰ ਮੁਰਦੇ
ਦਬੇ ਕੌਣ ਤੇ ਚਿਖਾ ਕਰ ਕੌਣ ਸਾੜੇ ਲਾ ਵਾਰਸ ਪਏ ਵਚਾਰ ਮੁਰਦੇ

ਚੁੱਪ ਕੀਤਾ ਇਹ ਹੋ ਰਿਹਾ ਘੱਲੂਘਾਰਾ ਬੇਸ਼ੁਮਾਰ ਮੁਰਦੇ ਕਈ ਹਜ਼ਾਰ ਮੁਰਦੇ
ਘਾਟਾ ਦੇਸ਼ ਨੂੰ ਪਿਆ ਕਰਤਾਰ ਸਿੰਘਾ ਪਤਾ ਲਗੂ ਕੋਈ ਕਰੂ ਸ਼ੁਮਾਰ ਮੁਰਦੇ

ਵਾਕ ਕਵੀ

ਪਾਕਸਤਾਨ ਦੀ ਵੰਡ ਨ ਹੋਈ ਅਜੇ ਦੁਨੀਆਂ ਪਹਿਲਾਂ ਹੀ ਬੇਸ਼ੁਮਾਰ ਮਰ ਗਈ
ਸਾਰੇ ਲਹਿੰਦੇ ਤੇ ਚੜ੍ਹਦੇ ਦੂਹੀਂ ਪਾਸੀਂ ਆਪੋ ਵਿਚ ਖਲਕਤ ਮਰਮਾਰ ਮਰ ਗਈ
ਵਰਤ ਰਹੇ ਪੰਜਾਬ ਵਿਚ ਕਹਿਰ ਦੇ ਦਿਨ ਤਹਿਜ਼ੀਬ ਭੀ ਸਣੇ ਪਿਆਰ ਮਰ ਗਈ
ਭਲਮਾਨਸੀ ਮੂੰਹ ਛਪਾ ਗਈ ਦੁਨੀਆਂ ਛਡਕੇ ਵਰਤੋਂ, ਵਿਹਾਰ ਮਰ ਗਈ
ਬਾਲੀ ਅੱਗ ਜਿਨਾਹ ਨੇ ਈਰਖਾ ਦੀ ਪੰਜਾਬ ਦੀ ਸ਼ਾਨ ਵਿਚਾਰ ਮਰ ਗਈ
ਅੱਗ ਬਦਲੇ ਦੀ ਭੜਕ ਰਹੀ ਭਾਰੀ, ਰੌਣਕ ਬਰਕਤਾਂ ਸਣੇ ਹੋ ਛਾਰ ਮਰ ਗਈ
ਫੈਲੀ ਮੌਤ ਬੇਕਾਰੀ ਭੀ ਵਧ ਗਈ ਸਣ ਅਤ ਹਿਰਫਤ ਸਣੇ ਰੁਜ਼ਗਾਰ ਮਰ ਗਈ
ਵੈਰਾਨੀਆਂ ਪਈਆਂ ਕਰਤਾਰ ਸਿੰਘਾ ਸੀ ਤਰੱਕੀ ਭੀ ਸਣੇ ਬਪਾਰ ਮਰ ਗਈ

ਵਾਇਸਰਾਇ ਮੌਂਟ ਬੈਟਨ

ਵੇਵਲ ਬਦਲ ਗਿਆ ਪਹਿਲਾ ਵੈਸਰਾਇ ਓਹ ਤਾਂ ਜਾ ਬੈਠਾ ਆਸ਼ਿਆਨੇ ਦੇ ਵਿਚ
ਓਹਦੇ ਥਾਂ ਆਇਆ ਲਾਰਡ ਮੌਂਟ ਬੈਟਨ ਪੈਦਾ ਹੋਇਆ ਜੋ ਸ਼ਾਹੀ ਘਰਾਨੇ ਦੇ ਵਿਚ
ਪੜਪੋਤਰਾ ਮਲਕਾ ਮੁਅੱਜਮਾ ਦਾ ਚੰਗਾ ਸਿਆਣਾ ਹਕੂਮਤ ਚਲਾਨੇ ਦੇ ਵਿਚ
ਹਿੰਦੁਸਤਾਨ ਦਾ ਆਖਰੀ ਵਾਇਸਰਾਇ ਕਹਿ ਭੇਜਿਆ ਭੈੜੇ ਜ਼ਮਾਨੇ ਦੇ ਵਿਚ
ਸੀ ਬੜਾ ਦਲੇਰ ਸਿਆਨ ਪਭਰਿਆ ਲਾਇਕ ਸਮਝਿਆ ਗਿਆ ਟਿਕਾਨੇ ਦੇ ਵਿਚ
ਤੇਈ ਮਾਰਚੋਂ ਸੀ ਹਿੰਦੁਸਤਾਨ ਪਹੁੰਚਾ ਬਾਬ ਨਵਾਂ ਲਿਖਣਾ ਅਫਸਾਨੇ ਦੇ ਵਿਚ
ਚੌਵੀ ਮਾਰਚ ਸੈਂਤਾਲੀ ਨੂੰ ਲਿਆ ਚਾਰਜ ਜੁਟ ਪਿਆ ਆਫ ਰਜ਼ਨ ਬਾਹਨੇ ਦੇ ਵਿਚ
ਲੀਗ ਕਾਂਗ੍ਰਸ ਦਾ ਕਰਤਾਰ ਸਿੰਘਾ ਜੁਟ ਪਿਆ ਸੀ ਮੇਲ ਕਰਵਾਨੇ ਦੇ ਵਿਚ

ਵਾਕ ਕਵੀ

ਏਥੇ ਝੇੜੇ ਨੇ ਲੰਮੀਆਂ ਗੁਲਝਨਾਂ ਦੇ ਓਹਨਾਂ ਤਈਂ ਲਿਖਾਵਾਂ ਸਮਝਾਵਾਂ ਮੈਂ ਕੀਹ
ਹੇਰ ਫੇਰ ਕਾਨੂੰਨ ਦੇ ਮਸਲਿਆਂ ਦੇ ਆਪ ਸਮਝਾਂ ਨ ਕਿਸੇ ਸਮਝਾਵਾਂ ਮੈਂ ਕੀਹ
ਇਹ ਉਥੱਲ ਪਥੱਲ ਹਕੂਮਤਾਂ ਦੇ ਇਹਨਾਂ ਬੈਂਤਾਂ ਦੇ ਵਿਚ ਲਖਾਵਾਂ ਮੈਂ ਕੀਹ
ਕਾਰਵਾਈਆਂ ਸਾਰੀਆਂ ਲਿਖਨ ਲੱਗਾ ਪੋਥਾ ਬਣੇ ਵਡਾ ਫਲ ਪਾਵਾਂ ਮੈਂ ਕੀਹ
ਝੇੜੇ ਮੁਸਲਿਮ ਲੀਗ ਤੇ ਕਾਂਗ੍ਰਸ ਦੇ ਦਫਤ੍ਰ ਓਹਨਾਂ ਦੇ ਫੋਲ ਫੁਲਾਵਾਂ ਮੈਂ ਕੀਹ
ਹਨ ਗੱਲਾਂ ਵਕੀਲਾਂ ਤੇ ਵਿਦਵਾਨਾ ਸਿਧੇ ਲੋਕਾਂ ਨੂੰ ਵਿਚ ਫਸਾਵਾਂ ਮੈਂ ਕੀਹ
ਲੰਮੇ ਗੋਰਖ ਧੰਦੇ ਇਹ ਪੈ ਗਏ ਨੇ ਕਈ ਸੰਗਲੀਆਂ ਫੇਰ ਖੁਲ੍ਹਾਵਾਂ ਮੈਂ ਕੀਹ
ਲਿਖਾਂ ਮੋਟੇ ਪ੍ਰਸੰਗ ਕਰਤਾਰ ਸਿੰਘਾ ਬਾਰੀਕੀਆਂ ਛਾਂਟ ਛਟਾਵਾਂ ਮੈਂ ਕੀਹ

ਵਾਇਸਰਾਇ ਦੀਆਂ ਕੋਸ਼ਸ਼ਾਂ

ਸਿਧੀਗੱਲਇਹਆਕੇਵਾਇਸਰਾਇ ਨੇ ਬਹੁਤਮੀਟਿੰਗਾਂਕਰੀਆਂਕਰਾਈਆਂ ਜੀ
ਹੱਲ ਮਸਲਾ ਹਿੰਦ ਦਾ ਹੋ ਜਾਵੇ ਬਹੁਤ ਬੈਠਕੇ ਸੋਚਾਂ ਦੁੜਾਈਆਂ ਜੀ
ਕਈ ਪਾਰਟੀ ਮੀਟਿੰਗਾਂ ਕੀਤੀਆਂ ਭੀ ਬਹੁਤ ਹਾਨਾਂ ਲਾਭਾਂ ਸਮਝਾਈਆਂ ਜੀ
ਰਲ ਸਿਖਾਂ ਤੇ ਕਾਂਗ੍ਰਸੀ ਲੀਡਰਾਂ ਨੇ ਸੋਚਾਂ ਲੰਮੀਆਂ ਬਹੁਤ ਦੁੜਾਈਆਂ ਜੀ
ਵਿਚ ਪੈ ਮਹਾਤਮਾਂ ਗਾਂਧੀ ਨੇ ਭੀ ਇਹ ਮਿਟਾਣੀਆਂ ਗੁੰਝਲਾਂ ਚਾਹੀਆਂ ਜੀ
ਕੋਈ ਗਲ ਜਿਨਾਹ ਨ ਮੰਨਿਆਸੀ ਓਹਨੂੰਪੱਟੀਆਂਅੱਹੀਆਂ ਪੜ੍ਹਾਈਆਂ ਜੀ
ਓਹਦਾ ਸਬਕ ਇਕੋ ਪਾਕਸਤਾਨ ਲੈਣਾ ਗੱਲਾਂਸਾਰੀਆਂ ਹੋਰ ਭੁਲਾਈਆਂ ਜੀ
ਸਿਰੇ ਕੋਈ ਨ ਚੜ੍ਹੀ ਕਰਤਾਰ ਸਿੰਘਾ ਕਈ ਮੀਟਿੰਗਾਂ ਹੋਈਆਂ ਹਵਾਈਆਂ ਜੀ

ਵਾਕ ਕਵੀ

ਫਿਰਕਾਦਾਰੀ ਦੀ ਅੱਗ ਨ ਬੁਝ ਸਕੀ ਦਿਨੋਦਿਨ ਫਸਾਦਾਂ ਦਾ ਜ਼ੋਰ ਵਧਿਆ
ਬਹੁਤ ਕੋਸ਼ਸ਼ਾਂ ਕੀਤੀਆਂ ਸ਼ਾਂਤੀ ਲਈ ਸਗੋਂ ਖੂਨ ਖਰਾਬਾ ਸੀ ਹੋਰ ਵਧਿਆ
ਦੁਨੀਆਂਦੌੜੀ ਆਉਂਦੀਅੰਮ੍ਰਿਤਸਰਵਲੇ ਏਥੇ ਭੀੜਭੜੱਕਾ ਆ ਘੋਰ ਵਧਿਆ
ਦਰਬਾਰ ਸਾਹਿਬ ਕਰਤਾਰ ਸਿੰਘਾ ਹਜੂਮ ਦਾ ਕੱਠ ਨਿਸ ਭੋਰ ਵਧਿਆ

ਸ੍ਰੀ ਦਰਬਾਰ ਸਾਹਿਬ ਵਿਚ ਭੀੜਾਂ

ਕਹਿਰ ਵਰਤ ਰਹੇ ਹਿੰਦੂਆਂ ਸਿਖਾਂ ਉਤੇ ਲੋਕ ਦੌੜੇ ਭੱਜੇ ਬੇਸ਼ੁਮਾਰ ਆਏ
ਲੈ ਹਜ਼ਾਰੇ ਪਸ਼ੌਰ ਤੇ ਕੈਮਲ ਪੁਰੋਂ ਮੀਆਂ ਵਾਲੀ ਮੁਲਤਾਨੋਂ ਡਰ ਧਾਰ ਆਏ
ਛਡ ਦੌਲਤਾਂ ਜਾਨਾਂ ਨੂੰ ਲੈ ਦੌੜੇ ਜਿਹੜੇ ਬਚੇ ਓਹ ਲੈ ਪਰਿਵਾਰ ਆਏ
ਅੰਮ੍ਰਿਤਸਰ ਨੂੰ ਆਉਂਦੇ ਸਭ ਦੌੜੇ ਸਰਦਾਰ ਕਿਰਤੀ ਸ਼ਾਹੂਕਾਰ ਆਏ
ਧਨਾਂ ਵਾਲੇ ਕਈ ਨਿਕਲ ਦੂਰ ਗਏ ਬਹੁਤੇ ਗੁਰੂ ਦਾ ਆਸਰਾ ਧਾਰ ਆਏ
ਅੰਮ੍ਰਿਤਸਰ ਹੈ ਸਿਖਾਂ ਦਾ ਗੜ੍ਹ ਭਾਰਾ ਬਚ ਜਾਵਾਂਗੇ ਏਥੇ ਵਿਚਾਰ ਆਏ
ਡਰ ਅੰਮ੍ਰਿਤਸਰੀ ਭੀ ਸ਼ਹਿਰ ਵਿਚੋਂ ਚੁੱਕ ਬਿਸਤ੍ਰੇ ਵਿਚ ਦਰਬਾਰ ਆਏ
ਭਰ ਰਹੀ ਸਰਾਂ ਤੇ ਬਾਗ਼ ਸਾਰਾ ਪਰਕ੍ਰਮਾਂ ਅੰਦਰ ਨਰ ਨਾਰ ਆਏ
ਗਵਰਮਿੰਟ ਅਜੇ ਕੈਂਪ ਖੋਲੇ ਨਹੀਂ ਸਨ ਸਭੇ ਏਧਰੇ ਹੀ ਰੁਖ਼ ਧਾਰ ਆਏ
ਜਮ੍ਹਾਂਖ਼ਲਕਤਾਂ ਹੋਈਆਂ ਕਰਤਾਰਸਿੰਘਾ ਕਈਸੁਖੀ ਤੇ ਕਈ ਦੁਖਿਆਰ ਆਏ

ਗੁਰੂ ਕਾ ਲੰਗਰ

ਹਰ ਚੀਜ਼ ਦਾ ਭਾਵੇਂ ਕੰਟ੍ਰੋਲ ਹੈ ਸੀ ਗੁਰੂ ਲੰਗਰ ਬੇ-ਸ਼ੁਮਾਰ ਵਧਿਆ
ਅੱਠੇਪਹਿਰ ਲੋਹਾਂ ਤਪਣਲੱਗਪਈਆਂ ਖ਼ਰਚਦਿਨੋਦਿਨ ਕਈਹਜ਼ਾਰਵਧਿਆ
ਜੋ ਆਵੇ ਸੋ ਖਾਵੇ ਨ ਰੋਕ ਕੋਈ ਹਰ ਸਮੇਂ ਰਹੇ ਲੰਗਰ ਤੱਯਾਰ ਵਧਿਆ

ਗਹਿਮਾਗਹਿਮਹੋਰਹੀਸੀ ਸਭਪਾਸੇ ਏਨਾਂ ਬਾਹਰੋਂਆਇਆ ਨਰਨਾਰ ਵਧਿਆ
ਕਰਫ਼ੀਊਲੱਗਾਹੋਇਆ ਚੀਜ਼ ਮਿਲੇ ਕੋਈ ਨ ਹੈਸੀਖ਼ਤਰਾਗਲੀਬਜ਼ਾਰ ਵਧਿਆ
ਰਾਮਦਾਸ ਧੰਨ ਗੁਰੂ ਕਰਤਾਰ ਸਿੰਘਾ ਏਸੇ ਵਾਸਤੇ ਸ਼ਾਨ ਸੰਸਾਰ ਵਧਿਆ

ਰਾਸ਼ਨ ਲਿਆਉਣਾ ਔਖਾ ਸੀ

ਰਾਸ਼ਨਅਫ਼ਸਰਾਂਨੇ ਖੁੱਲ੍ਹ-ਦਿਲੀ ਕੀਤੀ ਜਿੰਨਾਮੰਗਿਆ ਰਾਸ਼ਨ ਦਵਾਈ ਜਾਂਦੇ
ਪਰ ਮਿੱਲਾਂ ਤੋਂ ਆਟਾ ਲਿਆਉਣਾ ਔਖਾ ਗੁੰਡੇ ਹੈ ਸਨ ਖ਼ਤਰੇ ਵਧਾਈ ਜਾਂਦੇ
ਮੈਨੇਜਰ ਸ੍ਰਦਾਰ ਗੁਰਦਿਆਲ ਸਿੰਘ ਜੀ ਔਖੇ ਵੇਲੇ ਭੀ ਕਾਰ ਨਿਬਾਹੀ ਜਾਂਦੇ
ਬੜੀ ਧੀਰਜ ਹੌਂਸਲਾ, ਰੱਖ ਸ਼ਾਂਤੀ ਜਿਥੋਂ ਮਿਲਦੀ ਚੀਜ਼ ਮੰਗਵਾਈ ਜਾਂਦੇ
ਰਾਸ਼ਨ ਡੀਪੂਆਂ ਨੂੰ ਮਿਲਣਾ ਹੋਯਾ ਔਖਾ ਗੁੰਡੇ ਸਭ ਦੀ ਜਾਨ ਕੰਬਾਈ ਜਾਂਦੇ
ਔਖਾ ਫਿਰਨਾ ਬਾਹਰ ਕਰਤਾਰ ਸਿੰਘਾ ਗੁੰਡੇ ਹਰ ਥਾਂ ਦਹਿਸ਼ਤ ਫੈਲਾਈ ਜਾਂਦੇ

ਦੀਪਿੰਦ੍ਰ ਸਿੰਘ ਤੇ ਉਸਦੇ ਸਾਥੀ

ਇਹਭੀਕਾਰ ਚੁੱਕਲਈ ਦੀਪਿੰਦ੍ਰਸਿੰਘਨੇ ਉਤੇ ਡੀਪੂਆਂ ਰਾਸ਼ਨ ਪੁਚਾਂਦੇ ਫਿਰਦੇ
ਰਤਨ ਜੋਤ ਤੇ ਦੀਪ ਦੇ ਹੋਰ ਸਾਥੀ ਜਾਨਾਂ ਹੀਲ ਇਹ ਕੰਮ ਨਬਾਹੁੰਦੇ ਫਿਰਦੇ
ਕਮਲਜੀਤਸਿੰਘਤੇ ਅਮਰ ਸਿੰਘਦੋਵੇਂ ਵਾਰਡਅਫ਼ਸਰਇਹਰਾਸ਼ਨਵੰਡਾਂਦੇ ਫਿਰਦੇ
ਹਰ ਨਾਲ ਟਰੱਕ ਦੇ ਦੀਪ ਜਾਂਦਾ ਪੇਟ ਭੁੱਖਿਆਂ ਦੇ ਅੰਨ ਪਾਂਦੇ ਫਿਰਦੇ
ਲੰਗਰ ਵਾਸਤੇ ਆਟਾ ਨ ਥੁੜਨ ਦੇਂਦੇ ਹੋ ਦਲੇਰ ਟਰੱਕ ਚਲਾਂਦੇ ਫਿਰਦੇ
ਗੜ ਲੀਗੀਆਂ ਦੇ ਮਕਬੂਲ ਮਿੱਲੋਂ ਪਹੁੰਚ ਬੋਰੀਆਂ ਜਾ ਚੁਕਾਂਦੇ ਫਿਰਦੇ
ਏਧਰ ਲੰਗਰ ਚੱਲ ਅਤੁੱਟ ਰਿਹਾ ਵੇਖ ਸੁਣਕੇ ਵੈਰੀ ਸਲਾਹੁੰਦੇ ਫਿਰਦੇ
ਸ਼ੇਰ ਫਿਰਨ ਬੇਫਿਕਰ ਕਰਤਾਰ ਸਿੰਘਾ ਭੈੜੇ ਗਿੱਦੜ ਚਿੱਤ ਚੁਰਾਂਦੇ ਫਿਰਦੇ

ਮਿਸਟਰ ਜਨਾਹ ਦੀ ਅੜੀ ਤੇ ਆਸ

ਹਫਤਾ ਵਾਰ*ਅਖਬਾਰ ਇੱਕ ਲੰਡਨੀ ਨੇ ਏਸ ਗੱਲ ਤੇ ਰੋਸ਼ਨੀ ਪਾਈ ਵੱਡੀ
ਨਾਲ ਕਾਂਗ੍ਰਸ ਮਿਸਟ੍ਰ ਜਨਾਹ ਜਿਹੜੀ ਹਰ ਗੱਲ ਵਿਚ ਅੜੀ ਵਧਾਈ ਵੱਡੀ
ਕਿਸੇਤਰ੍ਹਾਂਸਮਝੌਤਾਉਹਨਹੀਂ ਕਰਦਾ ਓਹਦੇ ਦਿਲ ਵਿਚ ਆਸ ਸਮਾਈ ਵੱਡੀ
ਮਿਸਟ੍ਰ ਚਰਚਲ ਸ਼ਾਇਦ ਅੱਗੇ ਆ ਜਾਵੇ ਜਿਸ ਮੁੱਢ ਤੋਂ ਪੱਟੀ ਪੜ੍ਹਾਈ ਵੱਡੀ
ਕਾਮਯਾਬ ਮੈਂ ਹੋ ਜਾਂ ਆਪਣੇ ਥਾਂ ਪਾਕਸਤਾਨ ਦੀ ਆਸ ਰਖਾਈ ਵੱਡੀ
ਏਸੇ ਆਸ ਦੇ ਉਤੇ ਕਰਤਾਰ ਸਿੰਘਾ ਲੱਤ ਹਰ ਸਮਝੌਤੇ ਅੜਾਈ ਵੱਡੀ

---

*ਨੀਊ ਸਟੇਟਸ ਮੈਨ ਐਂਡ ਨੇਸ਼ਨ ।

### ਹਿੰਦੁਸਤਾਨ ਦੀ ਵੰਡ

ਜਦੋਂ ਵੇਖਿਆ ਕਾਂਗ੍ਰਸ ਦੇ ਨੇਤਿਆਂ ਨੇ ਰਾਜ ਨੀਤ ਦੀ ਸੋਚ ਦੁੜਾਇਕੇ ਜੀ
ਗਲੋਂ ਮੁਸਲਿਮਲੀਗ ਨੂੰ ਲਾਹਿਆ ਜਾਵੇ ਕੁਝ ਜਿਨਾਹ ਨੂੰ ਦੇਇ ਦਵਾਕੇ ਜੀ
ਕਰ ਵੰਡ ਆਬਾਦੀ ਦੀ ਗੇਣਤੀ ਤੇ ਵੱਡੀ ਸਮਝ ਦੀ ਚਾਲ ਚਲਾਕੇ ਜੀ
ਪੱਲੇ ਪਵੇ ਜਨਾਹ ਦੇ ਕੁਝ ਭੀ ਨ ਓਹਨੂੰ ਰੱਖੀਏ ਪਰ੍ਹੇ ਵਰਾ ਕੇ ਜੀ
ਇੱਕ ਗੁੱਠ ਦਈਏ ਉਹਨੂੰਚੜ੍ਹਦੇਵਲੋਂ ਦੂਜੀ ਲਹਿੰਦਿਓਂ ਦਈਏ ਵੰਡਾਕੇ ਜੀ
ਪਾਕਸਤਾਨ ਭੀ ਓਸਦਾ ਬਣ ਜਾਵੇ ਰੱਖ ਹਿੰਦ ਭੀ ਲਈਏ ਬਚਾ ਕੇ ਜੀ
ਆਖ਼ਰ ਭਾਰਥ ਦੀ ਵੰਡ ਮਨਜ਼ੂਰ ਕਰਲਈ ਸਾਰਾ ਆਪਣਾ ਹਠ ਗਵਾਕੇ ਜੀ
ਪਿੱਛੇ ਕਾਂਗ੍ਰਸ ਦੇ ਮੰਨ ਸਿੱਖ ਗਏ ਉਹ ਅਖੰਡਤਾ ਸਾਰੀ ਭੁਲਾ ਕੇ ਜੀ
ਜਿੱਤ ਗਿਆ ਜਿਨਾਹ ਤੇ ਹਾਰੇ ਸਾਰੇ ਹਟ ਗਏ ਪਿੱਛੇ ਜ਼ੋਰ ਲਾ ਕੇ ਜੀ
ਬਾਕੀ ਹਿੰਦ ਦਾ ਵਿਗੜਿਆ ਕੁਝ ਭੀ ਨ ਸਿੱਖ ਬੈਠ ਗਏ ਧੋਖਾ ਖ਼ਾ ਕੇ ਜੀ
ਏਸੇ ਭੁਲ ਦਾ ਨਿਕਲਿਆ ਇਹ ਸਿੱਟਾ ਪੰਜਾਬ ਦੀ ਸ਼ਾਨ ਗਵਾ ਕੇ ਜੀ
ਸਿੱਖ ਹੋਏ ਬਰਬਾਦ ਕਰਤਾਰ ਸਿੰਘਾ ਚਾਲ ਚੰਦਰੀ ਦੇ ਵਿਚ ਆ ਕੇ ਜੀ

### ਪੰਜਾਬ ਭੀ ਜ਼ਰੂਰ ਵੰਡਿਆ ਜਾਵੇ

ਨੌਆਂ ਮੈਂਬਰਾਂ ਸਿੱਖਾਂ ਅਸੈਂਬਲੀ ਦਿਆਂ ਨਾਲ ਹਿੰਦੂਆਂ ਤਈਂ ਰਲਾ ਕੇ ਜੀ
ਜਵਾਹਰ ਲਾਲ ਨੂੰ ਲਿਖਤੀ ਨੋਟ ਦਿੱਤਾ ਪੰਜਾਬ ਵੰਡਣੇ ਤੇ ਜ਼ੋਰ ਪਾ ਕੇ ਜੀ
ਤੁਸੀਂ ਆਪਣੀ ਰਾਇ ਸਮੇਤ ਭੇਜੋ ਵਾਇਸਰਾਇ ਵਲ ਸੋਚ ਦੁੜਾ ਕੇ ਜੀ
ਪਏ ਖਤਰੇ ਦਾ ਹੈਗਾ ਹੱਲ ਇਕੋ ਪੰਜਾਬ ਨੂੰ ਵੰਡ ਵੰਡਾ ਕੇ ਜੀ
ਦੂਹ ਹਿਸਿਆਂ ਦੇ ਵਿਚ ਕਰ ਦਿਹੋ ਪਿਆ ਲੀਗ ਦਾ ਟੰਟਾ ਮੁਕਾ ਕੇ ਜੀ
ਛੇਤੀ ਫੈਸਲਾ ਕਰੋ ਕਰਤਾਰ ਸਿੰਘਾ ਨਾਲ ਸਾਥੀਆਂ ਸੋਚ ਸੁਚਾ ਕੇ ਜੀ

### ਲਾਹੌਰੋਂ ਬਾਬੇ ਖੜਗ ਸਿੰਘ ਦਾ ਬਿਆਨ

ਬਾਬੇ ਖੜਗਸਿੰਘ ਇਕਬਿਆਨਦੇ ਵਿਚ ਕਿਹਾ ਵੰਡਨੁਕਸਾਨਪੁਚਾਇਗੀ ਜੀ
ਲੋਕ ਰਾਇ ਇਹਦੇ ਉਤੇ ਲਈ ਜਾਵੇ ਇਹ ਵੰਡ ਕਈ ਗੁਲ ਖਿਲਾਇਗੀ ਜੀ
ਵੰਡ ਸਿਖਾਂ ਤਾਈਂ ਕਮਜ਼ੋਰ ਕਰਕੇ ਵਖੋ ਵਖ ਕਰ ਪਾੜ ਦਿਖਾਇਗੀ ਜੀ
ਬਣੀ ਪੰਥ ਦੀ ਏਕਤਾ ਰਲੀ ਤਾਕਤ ਉੱਕੀ ਤੋੜ ਕਮਜ਼ੋਰ ਕਰਾਇਗੀ ਜੀ
ਸਾਰੇ ਪੰਥ ਦੇ ਕੀਤੇ ਅਕੱਠ ਬਿਨਾ ਜੇ ਕੋਈ ਪਾਰਟੀ ਜ਼ਿੰਮਾ ਉਠਾਇਗੀ ਜੀ
ਗੁਰੂ ਪੰਥ ਦੇ ਨਾਲ ਕਰਤਾਰ ਸਿੰਘਾ ਓਹ ਪਾਰਟੀ ਧ੍ਰੋਹ ਕਮਾਇਗੀ ਜੀ

### ਪੰਜਾਬ ਦੀ ਤਕਸੀਮ ਛੇਤੀ ਕਰਾਈ ਜਾਵੇ

ਲੈਜਿਸਲੇਟਿਵ ਪੰਜਾਬਅਸੈਂਬਲੀ ਦੀਆਂ ਦੋਹਾਂਪਾਰਟੀਆਂਮਤਾਪਕਾ ਜਲਦੀ

ਜਵਾਹਰ ਲਾਲ ਪਾਸੋਂ ਇਹ ਮੰਗਕੀਤੀ ਦਿਹੋ ਪੰਜਾਬ ਦੇ ਹਿਸੇ ਬਨਾ ਜਲਦੀ
ਹਿਸੇ ਦੋ ਯਾ ਤਿੰਨ, ਜਿੰਨੇ ਹੋ ਸਕਣ ਦਿਹੋ ਸੁਤੰਤ੍ਰਤਾ ਸਣੇ ਕਰਵਾ ਜਲਦੀ
ਸਭਨੀਂ ਥਾਈਂ ਗਵਰਨਰ ਹੋਵੇ ਇਕੋ ਬੰਦੋਬਸਤ ਓਹ ਕਰੇ ਸੁਨਾ ਜਲਦੀ
ਭੀਮ ਸੈਨ ਸੱਚਰ ਤੇ ਸਵਰਨ ਸਿੰਘ ਨੇ ਦੋਹਾਂ ਲੀਡਰਾਂ ਮਿਲ ਮਿਲਾ ਜਲਦੀ
ਲਿਖਿਆ ਕਾਂਗ੍ਰਸੀ ਤੇ ਸਿਖ ਲੀਡਰਾਂਨੇ ਗੁਜ਼ਰੇ ਹਾਲ ਤੇ ਨਜ਼ਰ ਦੁੜਾ ਜਲਦੀ
ਲੀਗ ਨਾਲ ਨਹੀਂ ਸਾਂਝੀ ਵਜ਼ਾਰਤ ਨਿਭਣੀ ਡਿਠੇ ਖਤਰੇ, ਸੋਚ ਸੁਚਾ ਜਲਦੀ
ਘਟਗਿਣਤੀਆਂਦਾਮੁਸਲਿਮਲੀਗਉਤੇ ਨਹੀਂਭਰੋਸਾਕੋਈਦਿਤਾਜਤਾ ਜਲਦੀ
ਮੁਸਲਿਮ ਲੀਗ ਦੀ ਜਿਥੇ ਹੋਇ ਬਹੁ ਸੰਮਤੀ ਖਤਰੇ ਮੂਲ ਲੈਣੇ ਗਲਪਾ ਜਲਦੀ
ਮਿਲ ਵਰਤਨ ਨਹੀਂਹੋਣੀ ਕਰਤਾਰਸਿੰਘਾ ਵੇਖਚੁੱਕੇ ਹਾਂ ਅਸੀਂਅਜ਼ਮਾ ਜਲਦੀ

ਮਜਬੂਰ ਹੋਕੇ ਪੰਜਾਬ ਦੀ ਵੰਡ ਮੰਨ ਲਈ

ਬੜੇ ਚਿਰਾਂ ਤੋਂ ਸੀ ਖਿਚਾ ਖਿਚੀ ਲੱਗੀ ਪੰਜਾਬ ਬੰਗਾਲ ਵੰਡਾਇਆ ਜਾਵੇ
ਆਖਰ ਇਹੋ ਜਹੇ ਮਾਮਲੇ ਆਇ ਬਣੇ ਏਸ ਵੰਡ ਨੂੰ ਸਿਰੇ ਚੜ੍ਹਾਇਆ ਜਾਵੇ
ਅੰਗ੍ਰੇਜ਼ ਨੇ ਨਵਾਂ ਪਲੈਨ*ਘੜਿਆ ਫਸਿਆ ਪੈਰ ਨ ਮੂਲੋਂ ਛੁਡਾਇਆ ਜਾਵੇ
ਮੁਸਲਿਮਲੀਗ ਤੇਕਾਂਗ੍ਰਸ ਸਣੇਸਿੱਖਾਂ ਮੰਨਲਿਆ ਇਹ ਕੰਮ ਮੁਕਾਇਆ ਜਾਵੇ
ਤਿੰਨਾਂ ਪਾਰਟੀਆਂ ਨੇ ਦਸਖਤ ਕੀਤੇ ਦੇਸ ਟੁਕੜੇ ਕੀਤਾ ਕਰਾਇਆ ਜਾਵੇ
ਇਹ ਗੋਰਖ ਧੰਦਾ ਕਰਤਾਰ ਸਿੰਘਾ ਨ ਮੁਫੱਸਲ ਲਿਖਿਆ ਲਿਖਾਇਆ ਜਾਵੇ

ਸਿੱਖਾਂ ਦਾ ਨਸ਼ਾਨਾ

ਹੈ ਪੰਜਾਬ ਤਕਸੀਮ ਜੇ ਹੋ ਜਾਣਾ ਜ਼ੋਰ ਲੱਗ ਸਕੇ ਜਿੰਨਾ ਲਾਇਆ ਜਾਵੇ
ਸਾਰਾ ਜਾਇ ਨ ਇਹ ਪਾਕਸਤਾਨ ਅੰਦਰ ਹਿੱਸਾਵਧਤੋਂ ਵਧ ਬਚਾਇਆ ਜਾਵੇ
ਹੋਮ ਲੈਂਡ ਪੰਜਾਬ ਹੈ ਖਾਲਸੇ ਦਾ ਹੱਕ ਆਪਣਾ ਕਾਇਮ ਰਖਾਇਆ ਜਾਵੇ
ਦੂਹ ਖਤਰਿਆਂ ਦੇ ਵਿਚ ਫਸ ਗਿਆ ਵਖੋ ਵਖਰਾ ਕਰ ਦਿਖਾਇਆ ਜਾਵੇ
ਵੱਡਾ ਖਤਰਾ, ਸਾਰਾ ਪੰਜਾਬ ਜਾਂਦਾ ਏਸ ਗੱਲ ਨੂੰ ਸੋਚ ਸੁਚਾਇਆ ਜਾਵੇ
ਦੂਜਾਖਤਰਾ ਪੰਜਾਬ ਦੂੰਹਹਿਸਿਆਂਵਿਚ ਹੈਵੰਡੀਦਾਖਿਆਲ ਦੁੜਾਇਆ ਜਾਵੇ

---

*ਗਵਰਨਰ ਪੰਜਾਬ ਨੇ ਐਸੰਬਲੀ ਦੇ ਦੋਹਾਂ ਹਿੱਸਿਆਂ ਦੀਆਂ ਵਖੋ ਵੱਖ ਮੀਟਿੰਗਾਂ ਲਈ ੨੩ ਜੂਨ ਦਾ ਦਿਨ ਰੱਖਿਆ ਪੂਰਬੀ ਪੰਜਾਬ ਦਾ ਇਜਲਾਸ ਸ੍ਰ: ਕਪੂਰ ਸਿੰਘ ਤੇ ਪੱਛਮੀ ਪੰਜਾਬ ਦਾ ਐਸ. ਪੀ. ਸਿੰਘਾ ਦੀ ਪ੍ਰਧਾਨਗੀ ਹੇਠ ਹੋਵੇਗਾ ਪੂਰਬੀ ਪੰਜਾਬ ਦੀ ਐਸੰਬਲੀ ਵਿਚ ੩੧ ਹਿੰਦੂ, ੨੨ ਮੁਸਲਮਾਨ ਤੇ ੧੯ ਸਿੱਖ ਹੋਣਗੇ, ਹਿੰਦੂਆਂ ਵਿਚ ੮ ਹਰੀਜਨ ਸ਼ਾਮਲ ਹੋਕੇ ਸਾਰੇ ੭੯ ਮੈਂਬਰ ਹੋਣਗੇ।

ਪੱਛਮੀ ਪੰਜਾਬ ਵਿਚ ੬੯ ਮੁਸਲਮਾਨ ੧੬ ਹਿੰਦੂ ਸਮੇਤ ਹਰੀਜਨ ਦੇ ੩ ਈਸਾਈ ਤੇ ਇਕ ਐਂਗਲੋ ਇੰਡੀਅਨ ਸਾਰੇ ੧੦੪ ਮੈਂਬਰ ਹੋਣਗੇ, "ਇਹ ਵੰਡਾਂ ਸਭ ਵਿਚੇ ਰਹਿ ਗਈਆਂ।"

ਸਿੱਖ ਦੂਹ ਹਿੱਸਿਆਂ ਵਿਚ ਜਾਣ ਵੰਡੇ ਜੇ ਪੰਜਾਬ ਨੂੰ ਟੋਟੇ ਕਰਾਇਆ ਜਾਵੇ
ਸਿੱਖਾਂ ਛੋਟਾਖਤਰਾ ਲੈਣਾ ਮੰਨਲਿਆ ਸਾਰਾ ਜਾਂਦਾਹੈ ਅੱਧਾ ਛੁਡਾਇਆ ਜਾਵੇ
ਸਿੱਖਲੀਡਰਾਂਕੀਤੀ ਸਿਆਣਪਇਹਭੀ ਮੁੰਡਾਡੈਨ ਦੀ ਗੋਦੋਂਉਠਾਇਆ ਜਾਵੇ
ਬੇੜੀ ਡੁੱਬਦੀ ਵਿਚੋਂ ਕਰਤਾਰ ਸਿੰਘਾ ਜੋ ਬਚਦਾ ਸੋਈਓ ਬਚਾਇਆ ਜਾਵੇ

ਕਾਂਗ੍ਰਸ ਦੀ ਮਜਬੂਰੀ ਤੇ ਸਿੱਖਾਂ ਨੂੰ ਤੌਖਲਾ

ਕਾਂਗ੍ਰਸ ਟੁਕੜੇ ਦੇਸ ਦੇ ਚਾਹੁੰਦੀ ਨਹੀਂ ਸੀ ਪਰ ਪੇਚੇ ਅੰਗ੍ਰੇਜ਼ ਅੜਾ ਦਿੱਤੇ
ਓਹ ਖੋਲ੍ਹਣੇ ਹੋ ਗਏ ਬਹੁਤ ਮੁਸ਼ਕਲ ਅਹੇ ਪੀਚਵੇਂ ਸੰਗਲ ਪਾ ਦਿੱਤੇ
ਓਧਰ ਮੁਸਲਿਮ ਲੀਗ ਦਾ ਵਾਹਿਦ ਲੀਡਰ ਓਸ ਵੰਡਦੇ ਸਵਾਲ ਉਠਾ ਦਿੱਤੇ
ਮੰਗੀ ਓਸ ਨੇ ਵੰਡ ਹਿੰਦੁਸਤਾਨ ਦੀ ਜੀ ਓਹਨੂੰ ਭਰੋਸੇ ਅੰਗ੍ਰੇਜ਼ ਦਿਵਾ ਦਿੱਤੇ
ਮਜਬੂਰ ਹੋ ਕਾਂਗ੍ਰਸ ਮੰਨ ਲਿਆ ਹਾਲਾਤ ਸਨ ਅਹੇ ਬਨਾ ਦਿੱਤੇ
ਹਿੰਦੁਸਤਾਨ ਦੀ ਵੰਡ ਮਨਜ਼ੂਰ ਹੋਗਈ ਏਸ ਗੱਲ ਨੇ ਸਿੱਖ ਡਰਾ ਦਿੱਤੇ
ਪਾਕਸਤਾਨ ਵਿਚ ਸਾਰਾ ਪੰਜਾਬ ਆ ਜਾਏ ਫੇਰ ਕਰਾਂਗੇ ਕੀਹ ਕੰਬਾ ਦਿੱਤੇ
ਸਿੱਖਾਂ ਵੰਡ ਪੰਜਾਬ ਦੀ ਮੰਗ ਲਈ ਪੂਰੀ ਹੋ ਗਈ ਟੁਕੜੇ ਬਨਾ ਦਿੱਤੇ
ਪੰਥਕ ਪਾਰਟੀ ਦੇ †ਲੀਡਰ ਹਸਤਾਖਰ ਕਰ ਹੱਥ ਅੰਗ੍ਰੇਜ਼ ਫੜਾ ਦਿੱਤੇ
ਦਿਤੇ ਹੌਂਸਲੇ ਕਾਂਗ੍ਰਸ ਸਿਖਾਂ ਤਾਈਂ ਤੁਹਾਡੇ ਨਾਲ ਹਾਂ ਸ਼ਬਦ ਸੁਨਾ ਦਿੱਤੇ
ਸਿੱਖ ਮੰਨ ਬੈਠੇ ਕਿਸੇ ਆਸ ਉੱਤੇ ਪਰ ਜਨਾਹ ਨੇ ਸਭੇ ਥਿੜਕਾ ਦਿੱਤੇ
ਅਕਲਵੰਦ ਅੰਗ੍ਰੇਜ਼ ਕਰਤਾਰ ਸਿੰਘਾ ਬੀਜ ਬੀਜਿਆ ਫਲ ਉਸ ਆ ਦਿੱਤੇ

ਸਿੱਖਾਂ ਪੰਜਾਬ ਦੀ ਵੰਡ ਕਿਉਂ ਮੰਨ ਲਈ

ਸਿਖਾਂ ਵੰਡ ਪੰਜਾਬ ਦੀ ਮੰਨ ਲਈ ਅਸੀਂ ਇਸ ਤਰ੍ਹਾਂ ਲਾਭ ਉਠਾਵਾਂਗੇ ਜੀ
ਹੈ ਜਨਮ ਭੂਮੀ ਇਹ ਪੰਜਾਬ ਸਾਡਾ ਅਸੀਂ ਸਾਂਭਕੇ ਸ਼ਾਨ ਵਧਾਵਾਂਗੇ ਜੀ
ਸਾਰੇ ਧਰਮ ਅਸਥਾਨ ਤੇ ਗੁਰੂਦੁਆਰੇ ਰੱਖ ਹੱਥ ਵਿਚ ਸੇਵ ਕਮਾਵਾਂਗੇ ਜੀ
ਸਾਰੇ ਧਾਰਮਕ ਆਰਥਕ ਮਾਲੀਯਤਾਂ ਸਾਂਭ ਆਪਣੇ ਹੱਕ ਜਮਾਵਾਂਗੇ ਜੀ
ਕੱਠਾ ਪੰਥ ਰਹਿਗਾ ਸ਼ਾਨ ਵਧਦਾ ਰਹੂ ਸਾਂਝੇ ਸੁਖ ਤੇ ਦੁੱਖ ਵੰਡਾਵਾਂਗੇ ਜੀ
ਪੰਜਾਬ ਵੱਡਾਹਿੱਸਾ ਸਾਡੀਜਨਮਭੂਮੀ ਇਹਦੀਗੋਦਵਿਚ ਖੇਡਾਂ ਖਡਾਵਾਂਗੇ ਜੀ
ਬਚ ਜਾਇਗਾ ਪੰਥ ਦੋਫਾੜ ਹੋਣੋਂ ਵੱਡਾ ਪੰਥਕ ਕੇਂਦਰ ਬਨਾਵਾਂਗੇ ਜੀ
ਸਾਰੀ ਸਭਿਯਤਾ ਕਲਚਰ ਰਾਜਸਕ ਭੀ ਤਾਕਤਬਣੀ ਰਹੇ ਖੁਸ਼ੀ ਮਨਾਵਾਂਗੇ ਜੀ
ਲੈਕੇ ਮੁਲਕੀ ਤੇ ਕੌਮੀ ਇਹ ਦੋਵੇਂ ਪਹਿਲੂ ਵੱਡੀ ਕਰ ਤਰੱਕੀ ਦਿਖਾਵਾਂਗੇ ਜੀ

---

†ਸਰਦਾਰ ਬਲਦੇਵ ਸਿੰਘ।

ਹੋਣੀ ਆਸ ਨਹੀਂ ਪੂਰੀ ਕਰਤਾਰਸਿੰਘਾ ਇਹ ਭਵਿੱਖਤ ਅਸੀਂ ਸੁਨਾਵਾਂਗੇ ਜੀ

ਸਿੱਖਾਂ ਨਾਲ ਮਿਸਟ੍ਰ ਨੂਨ ਫੀਰੋਜ਼ ਦੀਨ ਦਾ ਹਮਦਰਦ ਭਰਿਆ ਬਿਆਨ

ਮਿਸਟ੍ਰ ਨੂਨ ਨੇ ਪ੍ਰੈਸ ਬਿਆਨ ਅੰਦਰ ਸਿੱਖਾਂਨਾਲ ਇਉਂ ਹਿਤ ਵੰਡਾਇਆ ਜੀ
ਅਸਾਂ ਸਿੱਖਾਂ ਨੂੰ ਰਾਜਸੀ ਖੁਦ ਕਸ਼ੀਓਂ ਹੈਸੀ ਬਹੁਤ ਬਚਾਵਨਾ ਚਾਹਿਆ ਜੀ
ਅਸੀਂ ਸਿੱਖਾਂਵੱਲਜਿਤਨੇ ਅਗਾਂਵਧੇ ਓਹਨਾਂ ਪਿਛਾਂਹਨੂੰ ਕਦਮ ਉਠਾਇਆ ਜੀ
ਸਾਡੀ ਸੀ ਤਜਵੀਜ਼ ਇਹ ਸਿੱਖਾਂ ਦੇ ਲਈ ਨਕਸ਼ਾ ਸਿੱਖ ਸਟੇਟ ਬਣਾਇਆ ਜੀ
ਅੰਬਾਲਾ ਡਵੀਜ਼ਨ ਜਾਲੰਧਰ, ਦੋਵੇਂ ਜ਼ਿਲਾ ਅਮ੍ਰਿਤਸਰ ਰਲਾਇਆ ਜੀ
ਸਿੱਖਾਂ ਤਾਈ ਸਟੇਟ ਇਹ ਦਿਤੀ ਜਾਵੇ ਸਿੱਖਾਂ ਭੇਦ ਨ ਏਸਦਾ ਪਾਇਆ ਜੀ
ਅਸੀਂ ਸਮਝਦੇ ਓਹਨਾਂ ਲੀਡਰਾਂ ਨੇ ਏਧਰ ਸੋਚ ਨੂੰ ਨਹੀ ਦੁੜਾਇਆ ਜੀ
ਓਹਨਾਂ ਸਾਡੇ ਵਲੋਂ ਹਟ, ਪੰਥ ਤਾਈਂ ਝੋਲੀ ਕਾਂਗ੍ਰਸ ਦੀ ਵਿਚ ਬਠਾਇਆ ਜੀ
ਪਾਕਸਤਾਨ ਯਾ ਹਿੰਦੁਸਤਾਨ ਵਲੇ ਕਿੱਧਰ ਮਿਲਨਾ ਨਹੀਂ ਜਤਾਇਆ ਜੀ
ਸਿੱਖਲੀਡਰਾਂ ਬੈਠਨਹੀਂਸੋਚਕੀਤੀ ਨਹੀਂਓਹਨਾਂ ਦੀਸਮਝਵਿਚਆਇਆ ਜੀ
ਜਿਹੜੀ ਪਾਕਸਤਾਨ ਹੈ ਵੰਡ ਕਰਦਾ ਲਾਭ ਸਿੱਖਾਂ ਦਾ ਮੁਖ ਰਖਾਇਆ ਜੀ
ਠੱਤੀ ਲੱਖ ਪੰਜਾਹ ਹਜ਼ਾਰ ਮੋਮਨ ਪਾਕਸਤਾਨ ਦੇ ਨਾਲੋਂ ‡ਕਟਾਇਆ ਜੀ
ਸਤਾਰਾਂ ਲੱਖ ਪੰਜਾਹ ਹਜ਼ਾਰ ਸਾਰੇ *ਸਿੱਖ ਰਹਿਣਗੇ ਵੱਖ ਸਮਝਾਇਆ ਜੀ
ਤਾਰਾ ਸਿੰਘ ਨੂੰ ਨਹੀਂ ਯਕੀਨ ਆਇਆ ਅਸਾਂ ਬੜਾ ਭਰੋਸਾ ਦਵਾਇਆ ਜੀ
ਸਿੱਖਾਂ ਸਾਡੇ ਵਲੋਂ ਜੇ ਬੇਰੁਖੀ ਰੱਖੀ ਅਸਾਂ ਇਹਦਾ ਭੀ ਹੱਲ ਸੁਚਾਇਆ ਜੀ
ਇਕ ਇੰਚ ਪੰਜਾਬ ਦਾ ਛੱਡਨਾ ਨਹੀਂ ਸਿੱਖਾਂ ਜਾਣਕੇ ਹੱਕ ਮਰਵਾਇਆ ਜੀ
ਕੀਤੀਅਸਾਂ ਮਨਾਉਣਦੀ ਬੜੀਕੋਸ਼ਸ਼ ਸਿੱਖਾਂ ਨਹੀਂ ਇਤਬਾਰ ਜਮਾਇਆ ਜੀ
ਸਿੱਖਾਂ ਕਾਂਗ੍ਰਸ ਵੱਲ ਕਰਤਾਰ ਸਿੰਘਾ ਅੱਖਾਂ ਮੀਟ ਕੇ ਹੱਥ ਵਧਾਇਆ ਜੀ

ਵਾਕ ਕਵੀ

ਬੜੀ ਨੂਨ ਜੀ ਆਪ ਦੀ ਮਿਹਰਬਾਨੀ ਸਿੱਖ ਬਚ ਗਏ ਫਸੇ ਨ ਜਾਲਦੇ ਵਿਚ
ਅਜ਼ਮਾਇਨੂੰਫੇਰਅਜ਼ਮਾਵਣਾਕੀਤੁਸਾਂ ਲਿਆਂਦਾਨਹੀਂਆਪਣੇ ਖਯਾਲਦੇ ਵਿਚ
ਪਾਕਸਤਾਨ ਨੂੰ ਮੁਢੋਂ ਅਜ਼ਮਾ ਚੁੱਕੇ ਸਾਨੂੰ ਸਦਾ ਖਤਰਾ ਤੁਹਾਡੀ ਚਾਲਦੇ ਵਿਚ
ਮੁਗਲ ਸ਼ਾਹੀ ਤੋਂ ਲੈ ਅਬਦਾਲੀਤੋੜੀ ਫਸ ਵਿਹੰਦੇ ਰਹੇ ਚਾਲ ਢਾਲ ਦੇ ਵਿਚ
ਸਾਡੀ ਕਾਂਗ੍ਰਸ ਕਾਂਗ੍ਰਸ ਦੇਅਸੀਂ ਸਦਾ ਸਾਥੀਦੇਸਦੇ ਸਾਂਝੇਅਕਾਲ ਦੇ ਵਿਚ

---

‡ਜਿਹੜੇ ਮੁਸਲਮਾਨ ਸਿੱਖ ਸਟੇਟ ਵਿਚ ਆ ਜਾਣੇ ਸਨ।
*ਓਹ ਸਿੱਖ ਜਿਹੜੇ ਪਾਕਸਤਾਨ ਵਿਚ ਰਹਿ ਜਾਣਗੇ।

ਤੁਸੀਂ ਦਿਹੋ ਨ ਇੰਚ ਕਰਤਾਰ ਸਿੰਘਾ ਅਸਾਂ ਗੱਡਨੇ ਝੰਡੇ ਚਤਰਾਲ ਦੇ ਵਿਚ

ਅੰਗਰੇਜ਼ ਦੀ ਨੀਯਤ ਸਾਫ਼ ਨਹੀਂ ਸੀ

ਵਡੀਕਾਂਗ੍ਰਸ ਨੇ ਕਰਕੇ ਜਦੋਜਿਹਦ ਬ੍ਰਿਟਸ਼ਰਾਜ ਦੇ ਤਈਂ ਮਨਵਾਇਆ ਜੀ
ਹਿੰਦੁਸਤਾਨ ਨੂੰ ਕਰ ਆਜ਼ਾਦ ਦੇਣਾ ਏਸ ਸਵਾਲ ਨੂੰ ਸਿਰੇ ਚੜ੍ਹਾਇਆ ਜੀ
ਪਰਬੜੇ ਚਾਲਾਕਇੰਗਲੈਂਡ ਵਾਲੇ ਓਹਨਾਂਹੋਰ ਹੀ ਚਾਲਾ ਬਦਲਾਇਆ ਜੀ
'ਸਾਥੋਂਗਈਏਂਗੋਰੀਏਤੈਨੂੰਖੜਨਪਠਾਨ' ਇਹਅਖਾਣ ਕਰਪੂਰਾ ਦਿਖਾਇਆ ਜੀ
ਹਿੰਦੁਸਤਾਨ ਤਈਂ ਅਸਾਂ ਛਡਣਾ ਜੇ ਕਿਉਂ ਸਾਬਤ ਰਹੇ ਸੁਚਾਇਆ ਜੀ
ਭੰਨ ਤੋੜਇਹਨੂੰ ਪਿਛੇ ਛਡ ਜਾਈਏ ਇਉਂ ਦਿਲਦਾ ਦਾਹੁ ਮਿਟਾਇਆ ਜੀ
ਤੀਹ ਸਾਲ ਤੋਂ ਉਨ੍ਹਾਂ ਨੂੰ ਸੁਝਦੀ ਸੀ ਹਿੰਦੁਸਤਾਨੀਆਂ ਸੁਾਲ ਉਠਾਇਆ ਜੀ
ਇਹਨਾਂ ਲੈ ਲੈਣਾ ਹਿੰਦੁਸਤਾਨਸਾਥੋਂ ਦਿਲੋਂ ਛਡਨਾ ਨਹੀਂ ਸੀ ਚਾਹਿਆ ਜੀ
ਓਹਨਾਂ ਓਦੋਂ ਹੀ ਫੁਟ ਦਾ ਬੀ ਪਾਇਆ ਹਥ ਠੋਕਾ ਜਿਨਾਹ ਬਨਾਇਆ ਜੀ
ਹਿੰਦੁਸਤਾਨ ਦੇ ਥਾਂ ਪਾਕਸਤਾਨ ਬਣੇ ਸਬਕ ਓਸ ਨੂੰ ਗੁੱਝਾ ਪੜ੍ਹਾਇਆ ਜੀ
ਭਲਾ ਸੋਚੋ ਅੰਗ੍ਰੇਜ਼ਨੂੰ ਲੋੜਕੀਹ ਸੀ ਓਸ ਕਿਉਂ ਇਹ ਪਿੱਟਣਾ ਪਾਇਆ ਜੀ
ਹਿੰਦੁਸਤਾਨਦੇ ਦਾ ਹਿੰਦੁਸਤਾਨੀਆਂ ਨੂੰ ਚਾਉਵੰਡਣੇਦਾਕਾਹਨੂੰ ਆਇਆ ਜੀ
ਜਾਂਦਾ,ਦੇਇਅਖਤਿਆਰਹਿੰਦਵਾਸੀਆਂਨੂੰਓਹ, ਨਿਬਾਹੁੰਦੇ ਜਿੰਨਾ ਪੀਹਨਾ ਪਾਇਆ ਜੀ
ਆਪੋ ਵਿਚ ਜਿਉਂ ਨਿਭਦੀ ਨਿਭਾਲੈਂਦੇ ਖੜਾ ਕਿਉਂ ਅਸਟੰਡ ਕਰਾਇਆ ਜੀ
ਸਿਧੀ ਸਾਫ ਅੰਗਰੇਜ਼ ਦੀ ਨੀਤ ਨਹੀਂ ਸੀ ਚੁਕ ਗੋਰਖਧੰਦਾ ਘੜ੍ਹਾਇਆ ਜੀ
ਪਏ ਖੇਲ੍ਹਦੇ ਰਹਿਣ ਕਰਤਾਰ ਸਿੰਘਾ ਟੁਟਨ ਗੁਡੀਆਂ, ਪੇਦਾ ਅੜਾਇਆ ਜੀ

ਪੰਜਾਬ ਦੀ ਵੰਡ ਤੇ ਦੇਸ ਦੇ ਮੁਖੀਆਂ ਦੀਆਂ ਰਾਵਾਂ

ਕਾਨੂੰਨਬਣਾਉਣੀ ਅਸੈਂਬਲੀ ਜੋ,ਬੈਠੀ ਕੈਬੀਨਟ ਮਿਸ਼ਨ ਅਨੁਸਾਰ ਸੀ ਜੀ
ਓਹ ਮੁਤਾਬਕ ਓਸ ਦੇ ਫੈਸਲੇ ਦੇ ਕਰਨ ਵਾਸਤੇ ਬੈਠੀ ਵਿਚਾਰ ਸੀ ਜੀ
ਫੇਰ ਚਾਹੀਦਾ ਹੈਸੀ ਬਰਤਾਨੀਆਂ ਨੂੰ ਓਹਨੂੰਸੌਂਪਕੇ ਸਾਰੇ ਅਧਿਕਾਰ ਸੀ ਜੀ
ਆਪ ਚੁਪ ਕੀਤਾ ਲਾਂਭ ਹੋ ਜਾਂਦਾ ਓਸ ਵਾਸਤੇ ਇਹ ਸੋਹਣੀ ਕਾਰ ਸੀ ਜੀ
ਪਿਛੋਂ ਰਾਜਨੀਤੀ,ਜਿਹੜੀ ਘੜਨਵਾਲੀ ਓਹਅਸੈਂਬਲੀ ਕੰਮ ਸੰਭਾਰ ਸੀ ਜੀ
ਰਾਜਬਣਤਰਬਣਾ ਸਪੁਰਦਕਰਦੀ ਬਣਦੀਹਿੰਦਲਈਜਿਹੜੀ ਸੁਕਾਰ ਸੀ ਜੀ
ਭਾਵੇਂ ਹਿੰਦੁਸਤਾਨ ਅਖੰਡ ਰਖਦੀ ਯਾਂ ਵੰਡਦੀ ਹਿੱਸੇ ਸਟਾਰ ਸੀ ਜੀ
ਝਗੜਾਖਤਮ ਹੋਜਾਂਦਾਕਰਤਾਰਸਿੰਘਾ ਪੈਂਦਾਸ਼ਾਇਦਹੀਕੋਈਵਿਗਾੜ ਸੀ ਜੀ

ਮਹਾਤਮਾਂ ਗਾਂਧੀ ਜੀ

ਦਿਲੋਂ ਸਾਫ਼ ਅੰਗ੍ਰੇਜ਼ਜੇਜਾਣਾ ਚਾਹੁੰਦਾ ਚਲਾਜਾਂਦਾਓਹ ਅਮਨ ਅਮਾਨ ਆਪੇ
ਕਰ ਜਾਂਦਾ ਓਹ ਪੂਰੇ ਇਕਰਾਰ ਕੀਤੇ, ਅਸੀਂ ਸਾਂਭ ਲੈਂਦੇ ਹਿੰਦੁਸਤਾਨ ਆਪੇ
ਚਾਹਿ ਵੰਡਦੇ ਚਾਹਿ ਅਖੰਡ ਰਖਦੇ ਕਰਦੇ ਫੈਸਲੇ ਨਾਲ ਧਿਆਨ ਆਪੇ
ਜਾਇ ਹੁਣ ਵੀ ਛਡ ਕਰਤਾਰ ਸਿੰਘਾ ਸਮਝ ਲਵਾਂਗੇ ਨਫੇ ਨੁਕਸਾਨ ਆਪੇ

ਡਾਕਟਰ ਖ਼ਾਂ ਸਾਹਿਬ

ਆਉਣਵਾਲੇ ਸਮੇਂ ਅਮਨ ਦੁਨੀਆਂ ਦਾ, ਹਿੰਦੁਸਤਾਨ ਦੇ ਮਸਲੇ ਦੇ ਨਾਲ ਸਮਝੋ
ਜੇਕਰਅਮਨਅਮਾਨ ਸਮਝੌਤਾਹੋਇਆ ਦੁਨੀਆਂਬਚਰਹੇ ਚੈਨਹਰਹਾਲ ਸਮਝੋ
ਹਿੰਦੁਸਤਾਨਵਿਚ ਗੜਬੜਪੈਗਈਜੇ ਅਮਨਦੁਨੀਆਂਦਾਨਸ਼ਟ ਇਸ ਨਾਲ ਸਮਝੋ
ਗਲ ਹੋਵੇਗੀ ਓਹੋ ਕਰਤਾਰ ਸਿੰਘਾ ਜਿਹੜੀ ਕਰੇਗਾ ਪੁਰਖ ਅਕਾਲ ਸਮਝੋ

ਬ੍ਰਤਾਨੀਆਂ ਦਾ ਪ੍ਰਦੇਸੀ ਸਕੱਤਰ ਮਿਸਟ੍ਰ ਬੀਵਨ–
ਸਿੱਖਾਂ ਨੂੰ ਨੁਕਸਾਨ ਪਹੁੰਚੇਗਾ

ਮਿਸਟ੍ਰ ਐਟਲੇ ਤੇ ਲਾਰਡ ਮੌਂਟ ਬੈਟਨ ਦੋਹਾਂ ਸਜਨਾਂ ਇਹ ਇਜ਼ਹਾਰ ਕੀਤਾ
ਸਿੱਖਾਂ ਹੋ ਮਜਬੂਰ ਮਨਜ਼ੂਰ ਕੀਤਾ, ਕੀਤਾ ਜੋ ਕੁਝ ਹੋ ਲਾਚਾਰ ਕੀਤਾ
ਓਹਨਾਂਤਾਈਂਤਕਸੀਮਦਾਲਾਭਕੁਝਨਹੀਂ ਸਿੱਖਾਂ ਨਾਲ ਧਕਾਬੜਾਭਾਰ ਕੀਤਾ
ਤਿੰਨ ਜੂਨ ਨੂੰ ਵਾਇਸਰਾਇ ਰੇਡੀਊ ਤੇ ਏਸ ਗੱਲ ਦਾ ਸੀ ਇਕਰਾਰ ਕੀਤਾ
ਸਾਡੀ ਸਿਖਾਂ ਦੇ ਨਾਲ ਹਮਦਰਦੀ ਹੈ ਹਾਲਾਤਾਂ ਨੇ ਸਾਨੂੰ ਲਾਚਾਰ ਕੀਤਾ
ਇਹ ਬਹਾਦਰਕੌਮਪੰਜਾਬ ਅੰਦਰ ਅਠਵਾਂ ਹਿੱਸਾ ਅਬਾਦੀ ਦਾ ਜ਼ਾਹਰ ਕੀਤਾ
ਹੈਨ ਖਿੰਡੇ ਹੋਇ ਸਾਰੇ ਪੰਜਾਬ ਅੰਦਰ ਕੱਠੇ ਕਿਸੇ ਥਾਂ ਨਹੀਂ ਸ਼ੁਮਾਰ ਕੀਤਾ
ਭਾਵੇਂ ਕਿਸੇ ਤਰਾਂ ਵੰਡ ਹੋ ਜਾਵੇ ਕੱਠੇ ਹੋ ਨਹੀਂ ਸਕਦੇ ਸਾਰ ਕੀਤਾ
ਫੇਰ ਛੋਟੀ ਯਾ ਵੱਡੀ ਤਕਸੀਮ ਵਿਚੋਂ ਬਚ ਸਕਦੇ ਨਹੀਂ ਵਿਚਾਰ ਕੀਤਾ
ਪ੍ਰਤੀਨਿਧਤਾ ਮਿਲੇ ਕਰਤਾਰ ਸਿੰਘਾ ਲਾਭ ਸਿੱਖਾਂ ਨੂੰ ਪੁੱਜੇ ਸੰਭਾਰ ਕੀਤਾ

ਵਾਕ ਕਵੀ

ਮਿਸਟ੍ਰ ਐਟਲੇ ਤੇ ਲਾਰਡ ਮੌਂਟ ਬੈਟਨ ਸਿੱਖਾਂ ਨਾਲ ਹਮਦਰਦੀ ਜਤਾਈ ਵੱਡੀ
ਏਸ ਗੱਲ ਦਾ ਜੇ ਕੁਝ ਅਸਰ ਹੋਵੇ ਤਾਂ ਤੇ ਹੋ ਸੱਕਦੀ ਭਲਿਆਈ ਵੱਡੀ
ਸਿੱਖਾਂ, ਨਾਲ ਅੰਗ੍ਰੇਜ਼ ਦੇ ਔਖੇ ਵੇਲੇ ਹਰ ਥਾਂ ਹਮਦਰਦੀ ਦਿਖਾਈ ਵੱਡੀ
ਹਿੰਦੁਸਤਾਨ ਤੇ ਏਸ ਤੋਂ ਬਾਹਰ ਜਾ ਜਾ ਬਹਾਦਰੀ ਕਰ ਜਤਾਈ ਵੱਡੀ
ਬੱਚੇ ਆਪਣੇ ਸਿੱਖਾਂ ਕੁਰਬਾਨ ਕਰ ਕੇ ਪ੍ਰੀਤ ਨਾਲ ਅੰਗ੍ਰੇਜ਼ ਨਬਾਹੀ ਵੱਡੀ
ਇਮਤਿਹਾਨ ਹੁਣ ਹੋਣਾ ਕਰਤਾਰ ਸਿੰਘਾ ਸਿੱਖਾਂ ਦੋਸਤੀ ਜੋ ਰੱਖੀ ਪਾਈ ਵੱਡੀ

ਪੰਜਾਬ ਵਿਚ ਸਿੱਖਾਂ ਦੀਆਂ ਘਾਲਾਂ

ਸਿੱਖਾਂ ਦੇਸ ਪੰਜਾਬ ਦਾ ਬਹੁਤ ਹਿੱਸਾ ਹੈ ਆਬਾਦ ਕੀਤਾ ਟਿੱਲ ਲਾ ਕਰਕੇ
ਬਾਰਾਂ ਸਦੀਆਂ ਤੋਂ ਬੇਅਬਾਦ ਪਈਆਂ ਓਹ ਵਸਾਈਆਂ ਸਿੱਖਾਂ ਨੇ ਜਾ ਕਰਕੇ
ਜੰਗੀ ਖਿਦਮਤਾਂ ਕਰ ਮੁਰੱਬੇ ਲਏ ਪੁੱਤ ਪੋਤਰੇ ਜਵਾਨ ਮਰਵਾ ਕਰਕੇ
ਜਿੱਥੇ ਮਰਦੇ ਹਰਨ ਤਿਹਾਇ ਹੈਸਨ ਓਥੇ ਬਾਗ ਫੁਲਵਾੜੀਆਂ ਲਾ ਕਰਕੇ
ਟਿੱਬੇ ਵਣ ਤੇ ਜੰਡ ਕਰੀਰ ਪੁੱਟੇ ਖੂਨ ਚਰਬੀ ਦੋਵੇਂ ਚੁਵਾ ਕਰਕੇ
ਲਾਇਲ ਪੁਰ ਸਰਗੋਧੇ ਤੇ ਮਿਟ ਗੁਮਰੀ ਲੈ ਕਰਾਹੀਆਂ ਹਲ ਚਲਾ ਕਰਕੇ
ਕਹੀਆਂ ਨਾਲ ਛਾਲੇ ਹੱਥੀਂ ਪਾ ਪਾ ਕੇ ਸੋਹਣੀ ਧਰਤ ਹਮਵਾਰ ਬਣਾ ਕਰਕੇ
ਓਹ ਉਜਾੜਾਂ ਬਹਿਸ਼ਤ ਬਨਾਈਆਂ ਜੀ ਕਾਸ਼ਤਕਾਰੀ ਦੇ ਜੌਹਰ ਦਿਖਾ ਕਰਕੇ
ਪੈਦਾ ਅੰਬ ਅੰਗੂਰ ਤੇ ਮਾਲਟੇ ਕਰ ਬਾਰਾਂ ਗੰਜੀਆਂ ਤਈਂ ਵਸਾ ਕਰਕੇ
ਮਹਿਲਮਾੜੀਆਂ ਪਾਈਆਂ ਔਲਾਦਾਂ ਲਈ ਪੈਸਾ ਜੋੋਧ ਦੀ ਖੱਟੀ ਦਾ ਲਾ ਕਰਕੇ
ਅੱਜ ਵੰਡ ਪੰਜਾਬ ਦੀ ਦੱਸ ਰਹੀ ਹੱਥੋਂ ਜਾਂਦੀਆਂ ਪਈਆਂ ਦੁਖਾ ਕਰਕੇ
ਫੇਰ ਗੁਰਦਵਾਰੇ ਖੋਹੇ ਜਾ ਰਹੇ ਨੇ ਪੰਜਾਬ ਦੀ ਵੰਡ ਸੁਨਾ ਕਰਕੇ
ਹਰੀ ਸਿੰਘ ਮਹਾਰਾਜੇ ਰਣਜੀਤ ਸਿੰਘ ਦੇ *ਮੁਹਕਮਚੰਦ ਦੇ ਸ਼ਾਨ ਮਿਟਾ ਕਰਕੇ
ਪੰਜਾ ਸਾਹਿਬ ਲਾਹੌਰ ਨਨਕਾਣਾ ਸਾਹਿਬ ਬਹਿ ਜਾਣਗੇ ਸਿੰਘ ਗਵਾ ਕਰਕੇ
ਸਿੱਖਾਂ ਨਾਲ ਹਮਦਰਦੀਆਂ ਕਾਹਦੀਆਂ ਇਹ ਅਗੇ ਬੈਠੇ ਸਨ ਰਾਜ ਖੁਹਾ ਕਰਕੇ
ਹੁਣ ਪਤ ਅਬਰੋ ਕਰਤਾਰ ਸਿੰਘਾ ਬਹਿ ਜਾਣਗੇ ਮਿਟੀ ਮਿਲਾ ਕਰਕੇ

ਇਨਸਾਫ ਤਾਂ ਇਹ ਸੀ

ਦੇਣਾ ਹਿੰਦੁਸਤਾਨ ਅੰਗਰੇਜ਼ ਨੇ ਸੀ ਨੇਕ ਨੀਤ ਹੋ ਦੇਸ ਵੰਡਾ ਜਾਂਦਾ
ਇਹ ਪੰਜਾਬ ਅਮਾਨਤ ਸਿਖਾਂ ਦੀ ਸੀ ਜਾਂਦਾ ਸਿਖਾਂ ਦੇ ਹਥ ਫੜਾ ਜਾਂਦਾ
ਸੀ ਅਮਾਨਤਾਂ ਲਈ ਦਲੀਪ ਸਿੰਘ ਤੋਂ ਜ਼ਿਮੇਵਾਰੀ ਦਾ ਭਾਰ ਉਤਰਾ ਜਾਂਦਾ
ਪੂਰੀ ਸਦੀ ਇਹ ਦੀ ਖੱਟੀ ਖਾ ਲਈ ਸੀ ਜਾਂਦਾ ਹੋਇਆ ਅਹਿਸਾਨ ਜਤਾ ਜਾਂਦਾ
ਸਿੱਖਾਂ ਗ਼ਦਰ ਸਤਵੰਜਾ ਵਿਚ ਮਦਦ ਕੀਤੀ ਹੱਕ ਦੋਸਤੀ ਕਰ ਅਦਾ ਜਾਂਦਾ
ਇਉਂ ਕਰਦਾ ਉਹ ਕਿਉਂ ਕਰਤਾਰ ਸਿੰਘਾ ਕਿਵੇਂ ਅਪਨਾ ਅਸਲਾ ਭੁਲਾ ਜਾਂਦਾ

ਕੋਸ਼ਸ਼ਾਂ ਐਵੇਂ ਗਈਆਂ

ਹੱਦ ਬੰਦੀ †‡ ਕਮਿਸ਼ਨ ਮੁਕਰਰ ਹੋਇਆ ਸਿੱਖਾਂ ਆਪਣੇ ਹਕ ਜਤਾਇ ਬਹੁਤੇ

---

*ਮੁਹਕਮ ਚੰਦ ਦਾ ਪਿੰਡ ਕੁੰਜਾਹ ਤਹਿਸੀਲ ਵਜ਼ੀਰਾਬਾਦ ਸੀ।
†ਸੰਮਤ ੧੯੦੬ ਚੇਤਰ ੨੯ ਈਸਵੀ ੧੮੪੯।
‡ਜਿਸਦੇ ਵਿਚ ੧ ਹਿੰਦੂ, ੧ ਸਿੱਖ ਤੇ ੨ ਮੁਸਲਮਾਨ ਸਨ।

ਮਲਕੀਅਤਾਂ ਮਾਲੀਏ ਗਿਣ ਗਿਣ ਕੇ ਹਿਸੇ ਫੀ ਸਦੀ ਸਭ ਸੁਨਾਇ ਬਹੁਤੇ
ਗੁਰਦਵਾਰੇ ਅਤੇ ਬਚਣ ਜਾਇਦਾਦਾਂ ਖਿਚ ਖਿਚ ਨਕਸ਼ੇ ਦਿਖਲਾਇ ਬਹੁਤੇ
ਸਿਆਲਕੋਟ ਤੋਂ ਲੈਕੇ ਲਾਇਲਪੁਰਾ ਮਿੰਟਗੁਮਰੀਬਦਲੇ ਟਿਲ ਲਾਇ ਬਹੁਤੇ
ਚਲ ਦਿਲੀਓਂ ਪਹੁੰਚ *ਵਲੈਤ ਅੰਦਰ ਪੂਰੇ ਹੱਕਾਂ ਦੇ ਭੇਦ ਖੁਲ੍ਹਾਇ ਬਹੁਤੇ
ਬਣਿਆਂਕੁਝ ਨ ਤੇ ਪੱਲੇਪਿਆਕੁਝ ਨ ਸਭਨਾਂਗੀਤਹਮਦਰਦੀਦੇ ਗਾਇ ਬਹੁਤੇ
ਜੋ ਮਿਥੀ ਅੰਗ੍ਰੇਜ਼ ਸੀ ਓਹੋ ਹੋਈ ਅੱਥਰੂ ਗੱਲਾਂ ਦੇ ਨਾਲ ਪੂੰਝਾਇ ਬਹੁਤੇ
ਹਥੋਂ ਖੋਹ ਮਠਿਆਈ ਕਰਤਾਰ ਸਿੰਘਾ ਲੱਡੂ ਬੂਰੇ ਦੇ ਹੱਥ ਫੜਾਇ ਬਹੁਤੇ

ਵਾਕ ਕਵੀ

ਜਿਹੜੇ ਸਿੱਖਾਂ ਨੇ ਨਕਸ਼ੇ ਪੇਸ਼ ਕੀਤੇ ਹੁਣ ਖਿੱਚ ਦਿਖਾਣ ਦਾ ਲਾਭ ਕੁਝ ਨਹੀਂ
ਕਰ ਹੋਰ ਵਿਚਾਰਾਂ ਜੋ ਦੱਸਦੇ ਰਹੇ ਹੁਣ ਲਿਖ ਦੁਹਰਾਨ ਦਾ ਲਾਭ ਕੁਝ ਨਹੀਂ
ਹੋਈਆਂ ਮਰਦਮ ਸ਼ੁਮਾਰੀਆਂ ਫੋਲ ਦਫਤ੍ਰ ਏਥੇ ਗਿਣਨ ਗਿਣਾਨ ਦਾ ਲਾਭ ਕੁਝ ਨਹੀਂ
ਹੋਮ ਲੈਂਡ ਸਾਡਾ ਇਹ ਪੰਜਾਬਸਾਡਾ ਹੁਣਕਹਿਣ ਕਹਾਣ ਦਾ ਲਾਭ ਕੁਝ ਨਹੀਂ
ਸਾਥੋਂ ਲਿਆ ਪੰਜਾਬਤੇਦਿਹੋਸਾਨੂੰ ਬੀਤੇ ਕਿੱਸੇ ਸੁਣਾਨ ਦਾ ਲਾਭ ਕੁਝ ਨਹੀਂ
ਸਾਡੀ ਹੱਦ ਚਨਾਬਦਰਯਾਤੋੜੀ ਮੁੜ ਮੁੜ ਵਾਸਤੇ ਪਾਨ ਦਾ ਲਾਭ ਕੁਝ ਨਹੀਂ
ਨ ਦੇਣਾ ਕਿਸੇ, ਲੈਣਾ ਖਾਲਸੇ ਨ ਦਿਲ ਦੁਖੇ ਦੁਖਾਣ ਦਾ ਲਾਭ ਕੁਝ ਨਹੀਂ
ਜੋ ਮਿਥੀ ਅੰਗ੍ਰੇਜ਼ਓਹਕਰਦੇਣੀ ਤਰਲੇਕੱਢ ਘਿਘਿਆਨ ਦਾ ਲਾਭ ਕੁਝ ਨਹੀਂ
ਅੰਦਰਖ਼ਾਨੇਜੋਪੱਕੀਆਂ ਪੱਕਗਈਆਂ ਨਵੇਂ ਚੁ ਲੇਉੱਠਤਾਨ ਦਾ ਲਾਭਕੁਝਨਹੀਂ
ਜੋ ਮਿਲਦਾ ਲੈਕੇ ਬਹਿ ਜਾਵੇ ਫੋਕੇ ਸੰਖ ਵਜਾਨ ਦਾ ਲਾਭ ਕੁਝ ਨਹੀਂ
ਗੁਰੂਉੱਤੇਭਰੋਸਾਨਹੀਂ ਖਾਲਸਾਜੀ ਬੇੜਾ ਡੋਬ ਪਛੁਤਾਨ ਦਾ ਲਾਭ ਕੁਝ ਨਹੀਂ
ਸਾਰੇ ਪੰਥਦੀਬਣੀਆਵਾਜ਼ ਇੱਕ ਨ ਹਉਂ ਰਾਜਾ, ਕੂਕਾਨਦਾ ਲਾਭ ਕੁਝਨਹੀਂ
ਵਖੋਵੱਖ ਫੜ ਤਾਰਾਂ ਸਰੰਦੇ ਦੀਆਂ ਐਵੇਂ ਪਿਆ ਵਜਾਨਦਾ ਲਾਭ ਕੁਝ ਨਹੀਂ
ਇਕਸੁਰ ਨ ਇੱਕ ਅਵਾਜ਼ਰਲਵੀਂ ਭਰੜੀ ਸੁਰ ਵਿਚਗਾਣਦਾਲਾਭ ਕੁਝ ਨਹੀਂ
ਰਾਜ ਕਰੇਗਾ ਖਾਲਸਾ, ਗਾਉਂਦੇਰਹੋ ਬੋਲੇਤਈਂ ਭੁਲਾਨ ਦਾ ਲਾਭ ਕੁਝ ਨਹੀਂ
ਸੁਤਾ ਜਾਗ ਪੈਂਦਾ ਕਰਤਾਰ ਸਿੰਘਾ ਮਚਲੇਤਈਂ ਜਗਾਣ ਦਾ ਲਾਭ ਕੁਝ ਨਹੀਂ

ਪੰਜਾਬ ਦੀ ਵੰਡ ਔਖੀ ਹੋ ਗਈ

ਹੋ ਹੋ ਮੀਟਿੰਗਾਂਬਹੁਤੀਆਂ ਥੱਕਗਈਆਂ ਗਲ ਬਹਿ ਬਉ ਸਿਰੇ ਚੜ੍ਹਾਈਕੋਈ ਨ

*ਪੰਡਿਤ ਜਵਾਹਰ ਲਾਲ ਨਹਿਰੂ, ਸ: ਬਲਦੇਵ ਸਿੰਘ, ਮਿਸਟਰ ਜਿਨਾਹ, ਲਿਆਕਤ ਅਲੀ ਇਹ ਸਾਰੇ ੧੯੪੬ ਦਸੰਬਰ ੩ ਨੂੰ ਲੰਡਨ ਪਹੁੰਚੇ ਸਨ।

ਹੱਦ ਬੰਦੀ ਦਾ ਹੋਇਆ ਸਵਾਲ ਔਖਾ ਰਲ ਪਾਰਟੀਆਂ ਗੱਲ ਮੁਕਾਈ ਕੋਈ ਨ
ਨਵੇਂ* ਨਕਸ਼ੇ ਕੀਤੇ ਤੱਯਾਰ ਰਹਿਗਏ ਪੇਸ਼ ਕਿਸੇ ਦੀ ਗਈ ਚਤੁਰਾਈ ਕੋਈ ਨ
ਕੈਬੀਨੱਟ ਕਮਿਸ਼ਨ ਤੇ ਵਾਇਸਰਾਏ ਗਾਂਧੀ ਜੀ ਦੀ ਸੁਣੀ ਸੁਣਾਈ ਕੋਈ ਨ
ਓਹੋਪਹਿਲੀਜਨਾਹਦੀ ਹਠਧਰਮੀ ਉਕਤਾਂ ਯੁਕਤਾਂ ਨਾਲ ਕਿਸੇ ਹਿਲਾਈ ਕੋਈ ਨ
ਕੀਤਾ ਫੈਸਲਾ ਕੜੇ ਕਮਿਸ਼ਨਾਂ ਨੇ ਕਿਸੇ ਦੇਸ ਦੀ ਸੋਚੀ ਭਲਾਈ ਕੋਈ ਨ
ਇਹ ਕਿੰਨਾ ਚਿਰ ਹੁੰਦੀ ਰਹੀ ਖਿੱਚੋਖਿਚੀ ਗਲਚੰਗੇ ਨਤੀਜੇ ਤੇ ਆਈ ਕੋਈ ਨ
ਆਖਰ ਵਾਇਸਰਾਏਉੱਤੇਕਰਤਾਰਸਿੰਘਾ ਸਭਨਾਂਸੁਟਦਿਤੀ 'ਸਾਨੂੰ' ਭਾਈ ਕੋਈ ਨ

ਪੰਜਾਬ ਦੀ ਵੰਡ ਵਾਇਸਰਾਏ ਤੇ ਸੁੱਟ ਦਿੱਤੀ ਗਈ

ਲੀਡਰ ਕੱਠੇ ਹੋ ਹੋ ਅੰਤ ਹਾਰ ਗਏ ਕੋਈ ਨ ਫੈਸਲਾ ਸਿਰੇ ਚੜ੍ਹਾ ਸੱਕੇ
ਸਿਖ ਪੰਥ ਤਾਂ ਕਾਂਗ੍ਰਸ ਇਕੋ ਹੀ ਸਨ ਨ ਜਨਾਹ ਦੇ ਤਈਂ ਮਨਾ ਸੱਕੇ
ਅੜਿਆਰਿਹਾਉਹ ਆਪਣੇ ਹਠ ਉਤੇ ਯੁਕਤਾਂ ਨਾਲ ਨ ਓਹਨੂੰ ਹਿਲਾ ਸੱਕੇ
ਦੇ ਰੱਖੀਆਂ ਗੰਢਾਂ ਅੰਗ੍ਰੇਜ਼ ਨੇ ਜੋ ਨ ਓਹਨਾਂ ਦੇ ਤਈਂ ਖੁਲਾ ਸੱਕੇ
ਆਖਰ ਵਾਇਸਰਾਇ ਤੇ ਗੱਲ ਸੁਟੀ ਗਈ ਤੂਹੇਂ ਵੰਡ ਨਹੀਂ ਅਸੀਂ ਵੰਡਾ ਸੱਕੇ
ਤੇਰਾ ਕੀਤਾ ਮਨਜ਼ੂਰ ਕਰਤਾਰ ਸਿੰਘਾ ਅਸੀਂ ਗੋਟ ਨੂੰ ਨਹੀਂ ਪੁਗਾ ਸੱਕੇ

ਵਾਕ ਕਵੀ

ਮੌਂਟ ਬੈਟਨ ਪੰਜਾਬ ਦੀ ਵੰਡ ਕੀਤੀ ਜਿਹੜੀ ਅਗੇਹੀ ਪੱਕੀ ਪਕਾਈ ਹੋਈ ਸੀ
ਓਸ ਵਿਚ ਕੀਹਲੱਗਣਾ ਚਿਰ ਹੈਸੀ ਜਿਹੜੀ ਧੁਰੋਂ ਹੀ ਪੱਟੀ ਪੜ੍ਹਾਈ ਹੋਈ ਸੀ
ਦੂਹੀਂ ਪਾਸੀਂ ਆਬਾਦੀਆਂ ਬਦਲ ਜਾਵਨ ਗਲਸੋਲਦੀਸ਼ੁਰੂ ਕਰਾਈ ਹੋਈ ਸੀ
ਹਿਲ ਜੁਲੀ ਪੰਜਾਬ ਵਿਚ ਪੈ ਜਾਵੇ ਵਿਚ ਦੁਧ ਦੇ ਕਾਂਜੀ ਸੁਟਾਈ ਹੋਈ ਸੀ
ਦੋਵੇਂ ਧਿਰਾ ਨ ਵਸਨ ਆਰਾਮ ਦੇ ਵਿਚ ਸਾਡੇ ਰਹਿਨਅਧੀਨ ਸੁਚਾਈ ਹੋਈ ਸੀ
ਮਿਥ ਦਿੱਤੀ ਤਾਰੀਖ ਅਗਸਤ † ਪੰਦ੍ਹਾਂ ਖਾਸ ਰੇਡੀਊ ਰਾਹੀਂ ਸੁਨਾਈ ਹੋਈ ਸੀ
ਬਾਰਾਂ ਵਜੇਪਿਛੋਂ ਓਹਸੁਣਾ ਦਿਤੀਜਿਹੜੀ ਸਿੱਖਿਆ ਉਪਰੋਂ ਆਈ ਹੋਈ ਸੀ
ਕਰ ਦਿਤਾ ਐਲਾਨ ਕਰਤਾਰ ਸਿੰਘਾ ਭਾਰਥ ਵਰਸ਼ ਦੇ ਵਿਚ ਵਧਾਈਹੋਈ ਸੀ

---

*ਹੱਦ ਬੰਦੀ ਵਾਸਤੇ ਸ਼੍ਰੋਮਣੀ ਪ੍ਰਬੰਧਕ ਕਮੇਟੀ ਵਲੋਂ ਸਰਦਾਰ ਹਰਨਾਮ ਸਿੰਘ ਐਡਵੋਕੇਟ ਲਾਹੌਰ ਤੇ ਪ੍ਰਿੰਸੀਪਲ ਗੁਰਮੁਖ ਨਿਹਾਲ ਸਿੰਘ ਸ੍ਰਦਾਰ ਹਜੂਰਾ ਸਿੰਘ ਠੇਕੇਦਾਰ ਅਮ੍ਰਿਤਸਰ ਪ੍ਰੋਫੈਸਰ ਤੇਜਾ ਸਿੰਘ ਜੀ ਐਮ. ਏ. ਅਤੇ ਕਈ ਹੋਰਨਾਂ ਸਜਨਾਂ ਨੇ ਬੜੇ ਨਕਸ਼ੇ ਬਣਾ ਬਣਾ ਕੇ ਪੇਸ਼ ਕੀਤੇ ਏਸ ਵਾਸਤੇ ਕਿ ਹਦ ਬੰਦੀ ਵੇਲੇ ਇਹਨਾਂ ਤੇ ਵਿਚਾਰ ਕੀਤੀ ਜਾਵੇ, ਸਭਨਾਂ ਦੀ ਵੀਚਾਰ ਵਿਚ ਦਰਯਾ ਚਨਾਬ ਬੰਨਾ ਹੋਣਾ ਚਾਹੀਦਾ ਸੀ ਪਰ ਅਖੀਰ ਸਭ ਨਕਸ਼ੇ ਬਣੇ ਬਣਾਏ ਰਹਿ ਗਏ ਜੋ ਅੰਗ੍ਰੇਜ਼ ਨੇ ਕਰਨਾ ਸੀ ਸੋ ਕਰ ਦਿੱਤਾ।

†ਸਾਵਨ ਦੀ ੩੧।ਪਰ ਰੇਡੀਊ ਤੇ ੧੭ ਤਾਰੀਖ ਨੂੰ ਸੁਨਾਇਆ ਗਿਆ

੧੫ ਅਗਸਤ ਦੀ ਰਾਤ ਹੱਦ ਬੰਦੀ

ਵਾਇਸਰਾਇ ਸਿਆਣੇ ਨੇ ਲੀਕ ਖਿੱਚੀ ਦੋ ਟੁਕੜੇ ਪੰਜਾਬ ਬਣਾ ਕਰਕੇ
ਸ਼ਕਰ ਗੜ੍ਹ ਤਹਿਸੀਲ ਗੁਰਦਾਸ ਪੁਰੋਂ ਕੱਟ ਲਈ ਕੁਝ ਸੋਚ ਸੁਚਾ ਕਰਕੇ
ਸਿਆਲ ਕੋਟ ਲਾਹੌਰ ਤੇ ਮਿੰਟ ਗੁਮਰੀ ਪਾਕਸਤਾਨ ਦੇ ਵਿੱਚ ਮਿਲਾ ਕਰਕੇ
ਠਾਣੇ ਚਾਰ ਲਾਹੌਰ ਦੇ ਪਾਇ ਏਧਰ ਬੰਨੇ ਆਪਸ ਵਿੱਚ ਮਿਲਾ ਕਰਕੇ
ਖੇਮ ਕਰਨ ਵਲਟੋਹੇ ਤੇ ਖਾਲੜੇ ਨੂੰ ਭਿੱਖੀ ਵਿੰਡ ਨੂੰ ਖਿੱਚ ਖਿਚਾ ਕਰਕੇ
ਕਰ ਮਗਰਬੀ ਮਸ਼ਰਕੀ ਦੋ ਹਿੱਸੇ ਪੰਜਾਬ ਦੇ ਖੜੇ ਕਰਾ ਕਰਕੇ
ਗੁਜਰਾਂ ਵਾਲਾ ਲਾਹੌਰ ਤੇ ਸ਼ੇਖੂ ਪੁਰਾ ਲਾਇਲ ਪੁਰ ਸਰਗੋਧਾ ਤੁੜਾ ਕਰਕੇ
ਜਿੰਦ ਜਾਨ ਸਭ ਸਿੱਖਾਂ ਦੀ ਕੱਢ ਲਈ ਜ਼ਰਾ ਕਲਮ ਦੀ ਨੋਕ ਹਿਲਾ ਕਰਕੇ
ਹਿੰਦੁਸਤਾਨ ਤੇ ਪਾਕਸਤਾਨ ਬਣਿਆਂ ਸਿੱਖ ਬਹਿ ਗਏ ਪੂੰਜੀ ਗਵਾ ਕਰਕੇ
ਦੇ ਦਿਤੀ ਆਜ਼ਾਦੀ ਕਰਤਾਰ ਸਿੰਘਾ ਹੱਥ ਸਿੱਖਾਂ ਦੇ ਠੂਠਾ ਫੜਾ ਕਰਕੇ

ਵਾਕ ਕਵੀ

ਹਿੰਦੁਸਤਾਨ ਅਤੇ ਪਾਕਸਤਾਨ ਬਣ ਗਏ ਤੇ ਪੰਜਾਬ ਦੇ ਟੁਕੜੇ ਦੋ ਬਣ ਗਏ
ਪਾਕਸਤਾਨ ਵਾਲੇ ਵਿਚੋਂ ਖੱਟ ਗਏ ਜਿਹੜੇ ਮੰਗਦੇ ਸਨ ਹਿੱਸੇ ਸੋ ਬਣ ਗਏ
ਭੁੱਬੇ ਬਲਦੀ ਦੇ ਸਿੱਖ ਪੈ ਗਏ ਜੀ ਜੋ ਬਣਨਾ ਸੀ ਚੱਕੀਆਂ ਝੋ ਬਣ ਗਏ
ਖੋਹ ਬੈਠੇ ਵਕਾਰ ਕਰਤਾਰ ਸਿੰਘਾ ਮਾਰੇ ਕਰਮਾਂ ਦੇ ਕੋਈ ਤੇ ਕੋ ਬਣ ਗਏ

ਸਿੱਖ ਜਿਨੇ ਬਚ ਗਏ ਆਪਣੀ ਹਿੰਮਤ ਨਾਲ ਬਚ ਗਏ

ਹੈਸੀ ਸਾਰਾ ਪੰਜਾਬ ਜਨਾਹ ਮੰਗਦਾ ਬੰਨਾ ਅੰਤ ਸਤਲੁਜ ਠਹਿਰਾ ਲਿਆ ਜੀ
ਪਰ ਸਿੱਖਾਂ ਵੱਡੀ ਜਦੋ ਜਿਹਦ ਕਰਕੇ ਜਨਾਹ ਦਾ ਪੈਰ ਹਿਲਾ ਲਿਆ ਜੀ
ਪਾਕਸਤਾਨ ਨੂੰ ਚੁਕ ਸਤਲੁਜ ਉਤੋਂ ਪਾਰ ਅਮ੍ਰਿਤਸਰੋਂ ਲੰਘਾ ਲਿਆ ਜੀ
ਪਰ੍ਹਾਂ ਵਾਘਿਉਂ ਚੁਕ ਕੇ ਸੱਟ ਦਿਤਾ ਅੱਧਾ ਦੇਸ ਪੰਜਾਬ ਬਚਾ ਲਿਆ ਜੀ
ਪੰਜਾਂ ਛਿਆਂ ਜ਼ਿਲਿਆਂ ਮਰ ਮਾਰ ਕਰਕੇ ਪੂਰਾ ਆਪਣਾ ਧਮੂੰ ਜਮਾ ਲਿਆ ਜੀ
ਜਿਹੜੇ ਜ਼ਿਲੇ ਹਿਲੇ ਓਹ ਬਚ ਗਏ ਬੈਠੇ ਰਿਹਾਂ ਸਭ ਕੁਝ ਗਵਾ ਲਿਆ ਜੀ
ਜਿਹੜੇ ਅਮਨ ਕਮੇਟੀਆਂ ਘੜੀ ਬੈਠੇ ਓਹਨਾਂ ਉਕਾਹੀ ਹੂੰਝਾ ਫਿਰਾ ਲਿਆ ਜੀ
ਸੁੱਤੇ ਰਹਿ ਗਏ ਲੁੱਟੇ ਕਰਤਾਰ ਸਿੰਘਾ ਜਿਹੜੇ ਜਾਗੇ ਓਹਨਾਂ ਕੁਝ ਪਾ ਲਿਆ ਜੀ

ਹੁਣ ਸਿਖਾਂ ਨੂੰ ਕੀਹ ਕਰਣਾ ਚਾਹੀਦਾ ਹੈ

ਹੁਣ ਸਿੱਖਾਂ ਦੀ ਤਾਕਤ ਖਿੱਲਰ ਜਾਣੀ ਕੋਈ ਬਚਾਓ ਦਾ ਪਾਸਾ ਬਣਾਈ ਰੱਖਨ
ਪਾਕਸਤਾਨ ਦੇ ਨਾਲ ਨਹੀਂ ਬਣੀ ਮੁਢੋਂ ਓਹਦੇ ਵਲੋਂ ਤਾਂ ਮੂੰਹ ਭਵਾਈ ਰੱਖਨ
ਹਿੰਦੁਸਤਾਨ ਦੇ ਵਿਚ ਜਮਾਤ ਵੱਡੀ ਜੋੜ ਕਾਂਗ੍ਰਸ ਨਾਲ ਜੁੜਾਈ ਰੱਖਨ

ਹੈ ਸਿੱਖਾਂ ਦੀ ਥੋੜੀ ਤਾਦਾਦ ਉਂਕੀ ਸ਼ਾਨ ਆਪਣੀ ਤਈਂ ਬਚਾਈ ਰੱਖਨ
ਵਡੇ ਨਾਲ ਮਿਲ ਕੇ ਵਡੇ ਬਣੇ ਰਹਿਨਾ ਰਾਜ ਨੀਤ ਦੇ ਵਿਚ ਦਾਨਾਈ ਰੱਖਨ
ਧਰਮ ਆਪਣਾ ਤੇ ਤਾਕਤ ਹੋਇਸਾਂਝੀ ਧਰਮ ਦੇਸਦੀਮੁੱਖ ਭਲਿਆਈ ਰੱਖਨ
ਸਿੱਖੀ ਕੇਸਾਂ ਸ੍ਵਾਸਾਂ ਦੇ ਨਾਲ ਰੱਖਨ ਗੁਰਧਾਮਾਂ ਦੀ ਸਦਾ ਉਚਾਈ ਰੱਖਨ
ਸਾਂਝੀਵਾਲਤਾ ਦੀ ਗਵਰਮਿੰਟ ਬਣਗਈ ਓਹਦੇ ਵਿਚਪਿਆਰ ਵਧਾਈ ਰੱਖਨ
ਝੰਡੇ ਬੁੰਗੇਭੀ ਧਰਮਦੇ ਕਾਇਮਰੱਖਨ ਬਾਹਰ ਮੁਲਕੀ ਨਸ਼ਾਨ ਝੁਲਾਈ ਰੱਖਨ
ਰਹਿਨ ਝੁਲਦੇ ਪੀਲੇ ਨਸ਼ਾਨ ਸਦਾ ਤਿੰਨ ਰੰਗੇ ਦੀ ਭੀ ਵਡਿਆਈ ਰੱਖਨ
ਜਿਵੇਂ ਭਾਰਥ ਵਰਸ਼ ਦੀ ਵਧੇ ਤਾਕਤ ਉਸਗੱਲ ਵੱਲ ਧਿਆਨ ਲਗਾਈ ਰੱਖਨ
ਰਾਜਜਨਤਾ ਦਾ ਜਨਤਾ ਨਾਲ ਮਿਲਕੇ ਵੈਰੀ ਦੋਖੀਆਂ ਤਈਂ ਦਬਾਈ ਰੱਖਨ
ਹਿੰਦੂ ਸਿੱਖ ਸਭ ਹੈਨ ਭਰਾ ਦੇਸੀ ਨੌਂਹ ਮਾਸ ਦਾ ਮੇਲ ਮਿਲਾਈ ਰੱਖਨ
ਕਮਿਊਨਿਸਟਾਂ ਅਤੇ ਬਦਖਾਹਾਂ ਤਈਂ ਸਦਾ ਝਿੜਕ ਕੇ ਦੂਰ ਹਟਾਈ ਰੱਖਨ
ਜਿਹੜਾ ਫੁੱਟ ਦਾ ਦੇਸ ਵਿਚ ਬੀਜਬੀਜੇ ਓਹਨੂੰ ਪਰੇ ਦੁਰਕਾਰ ਬੈਠਾਈ ਰੱਖਨ
ਰੱਖਨ ਪੰਥ ਦੀ ਏਕਤਾ ਸਦਾ ਕਾਇਮ ਧੜੇਬੰਦੀ ਦੀ ਅੱਗ ਬੁਝਾਈ ਰੱਖਨ
ਸਾਂਝੀ ਰਾਇ ਤੇ ਤਾਕਤ ਰਖ ਸਾਂਝੀ ਮੁਲਕ ਕੌਮ ਨੂੰ ਲਾਭ ਪੁਚਾਈ ਰੱਖਨ
ਲੀਡਰ ਹੋ ਮਗ਼ਰੂਰ ਨ ਬਹਿ ਜਾਵਨ ਸੀਸ ਗੁਰੂ ਚਰਨਾਂ ਤੇ ਝੁਕਾਈ ਰੱਖਨ
ਗ੍ਰੰਥ ਪੰਥ ਤਾਈਂ ਗੁਰੂ ਰੂਪ ਸਮਝਨ ਮਨਮੁਖਤਾ ਤੋਂ ਪੈਰ ਖਿਸਕਾਈ ਰੱਖਨ
ਸਿਖੀ ਕੇਸਾਂ ਸ੍ਵਾਸਾਂ ਦੇ ਨਾਲ ਰੱਖਨ ਰਹਿਤ ਬਹਿਤ ਦੇ ਪੱਕੇ ਦਿਖਾਈ ਰੱਖਨ
ਇਕ ਹੋ ਨ ਜਾਣ ਸਮੁੰਦ ਦੇ ਵਿਚ ਹੋਂਦ ਆਪਨੀ ਦੀ ਪਕਿਆਈ ਰੱਖਨ
ਰਾਜਨੀਤ ਤੇ ਧਰਮ ਦੇ ਖੰਭ ਦੋਵੇਂ ਵਖੋ ਵਖ ਸੰਭਾਲ ਸਦਾਈ ਰੱਖਨ
ਸਾਂਝੀਵਾਲਤਾ ਦਾ ਰਾਜ ਕਾਇਮ ਰਹੇ ਸਾਂਝੀਵਾਲਤਾ ਸਬਕ ਪਕਾਈ ਰੱਖਨ
ਸਾਰੇ ਵਿਚ ਜਹਾਨ ਕਰਤਾਰ ਸਿੰਘਾ ਭਾਰਥ ਵਰਸ਼ ਦਾ ਦਬ੍ਹਾ ਜਮਾਈ ਰੱਖਨ

ਕਾਂਗਰਸ ਦੀ ਸਿਆਣਪ

ਕਾਂਗ੍ਰਸ ਸਾਂਝੀ ਜਮਾਤ ਹੈ ਵਿਚ ਦੁਨੀਆਂ ਫਿਰਕੇਦਾਰੀ ਨੂੰ ਪਰੇ ਉਠਾਈ ਰਖੇ
ਵਖੋ ਵਖਰੇ ਮਜ਼੍ਹਬ ਤੇ ਧਰਮ ਵਖਰੇ ਸਾਂਝੀ ਸਭ ਦੀ ਸੋਚ ਭਲਿਆਈ ਰੱਖੇ
ਰਾਜਨੀਤ ਨੂੰ ਆਪਣੇ ਹਥ ਰੱਖੇ ਧਰਮਾਂ ਤਈਂ ਆਜ਼ਾਦ ਸਦਾ ਈ ਰੱਖੇ
ਫਿਰਕੇ ਦਾਰੀ ਦੀ ਨਫ਼ਰਤ ਚੰਦਰੀ ਨੂੰ ਉਠਣ ਦੇ ਨ ਸਦਾ ਦਬਾਈ ਰੱਖੇ
ਵਖੋ ਵਖਰੇ ਕਿਸਮਾਂ ਦੇ ਪੌਦਿਆਂ ਨੂੰ ਵਖੋ ਵਖਰੇ ਦੌਰਾਂ ਵਿਚ ਲਾਈ ਰੱਖੇ
ਮਿਲ ਜੁਲ ਕੇ ਬਣਦਾ ਬਾਗ ਸੋਹਣਾ ਮਾਲੀ ਵਾਂਗ ਵਿਚ ਬਾਗ ਸਫ਼ਾਈ ਰੱਖੇ

ਪਾਣੀ ਇਕੋ ਜਿਹਾ ਦੇਵੇ ਸਾਰਿਆਂ ਨੂੰ ਕਿਸੇ ਵਾਸਤੇ ਭੀ ਨ ਕੋਤਾਹੀ ਰੱਖੇ
ਰਹੇ ਫਲਦਾ ਫੁਲਦਾ ਬਾਗ ਸਦਾ ਸੋਹਣਾ ਲਗੇ ਤੇ ਸੋਹਣੀ ਹਰਿਆਈ ਰੱਖੇ
ਆਪੋ ਆਪਣਾ ਧਰਮ ਤੇ ਦੇਸ ਸਾਂਝਾ ਸਾਂਝੀਵਾਲਤਾ ਸਬਕ ਪੜ੍ਹਾਈ ਰੱਖੇ
ਹਕ ਸਭ ਦੇ ਸਭ ਨੂੰ ਵੰਡ ਦੇਵੇ ਵੰਡਾਂ ਵਿਚ ਨ ਫ਼ਰਕ ਬਨਾਈ ਰੱਖੇ
ਲੋਕ ਕਿਰਤੀ ਵਪਾਰੀ ਤੇ ਹੈਨ ਫੌਜੀ ਕਦਰ ਸਭ ਦੀ ਥਾਉਂ ਥਾਂ ਪਾਈ ਰੱਖੇ
ਗਹਿਣਾ ਸਿਰ ਦਾ ਸੋਹੇ ਨ ਵਿਚ ਪੈਰਾਂ ਜ਼ੇਵਰ ਸਿਰ ਦਾ ਸਿਰ ਸਜਾਈ ਰੱਖੇ
ਨੇਤਾ ਕਾਂਗ੍ਰਸ ਦੇ ਵਿਦਵਾਨ ਸਾਰੇ ਮੇਲ ਵਾਹਿਗੁਰੂ ਸਦਾ ਵਧਾਈ ਰੱਖੇ
ਭਾਰਥਵਰਸ਼ ਦਾ ਝੰਡਾ ਕਰਤਾਰਸਿੰਘਾ ਦੂਜੇ ਦੇਸਾਂ ਵਿਚ ਸ਼ਾਨ ਸਵਾਈ ਰੱਖੇ

ਕਵੀ ਦੀ ਨਿਰਪੱਖ ਬੇਨਤੀ

ਭਾਰਥਵਰਸ਼ਦੇਨੇਤਾਹਨਬਹੁਤਉੱਚੇ ਓਹਨਾਂਤਾਈਂਕੁਝਆਖਸੁਨਾਵਾਂਤੇ ਕਿਓਂ
ਰਾਜਨੀਤਕਸਿਆਣੇਤੇਹੈਨਦਾਨ ਓਹਨਾਂਤਈਂਕੋਈਗੱਲ ਸਮਝਾਵਾਂ ਤੇ ਕਿਓਂ
ਤਵਾਰੀਖ ਓਹ ਸਿੱਖਾਂ ਦੀ ਜਾਣਦੇ ਨੇ ਮੈਂ ਕਰ ਵਡਿਆਈ ਜਤਾਵਾਂ ਤੇ ਕਿਓਂ
ਹੈ ਸਿੱਖਾਂ ਦੀ ਕੌਮ ਬਹਾਦੁਰਾਂ ਦੀ ਹਨ ਜਾਣਦੇ ਫੇਰ ਜਣਾਵਾਂ ਤੇ ਕਿਓਂ
ਹਿੰਦੁਸਤਾਨ ਦਾ ਫਾਟਕ ਪੰਜਾਬ ਮੁੱਢੋਂ ਪੱਕਾ ਰੱਖਣਾ ਮੈਂ ਲਿਖਾਵਾਂ ਤੇ ਕਿਓਂ
ਪਾਕਸਤਾਨੀਆਂਦੀਆਂਸ਼ੈਤਾਨੀਆਂ ਨੂੰ ਤੋੜਨਵਾਸਤੇਸਿੰਘਗਿਣਾਵਾਂ ਤੇ ਕਿਓਂ
ਨੇਤਾ ਕਾਂਗ੍ਰਸ ਦੇ ਵਡੀ ਸਮਝ ਵਾਲੇ ਓਹਨਾਂ ਅਗੇ ਹਸਾਬ ਰਖਾਵਾਂ ਤੇ ਕਿਓਂ
ਸਭਕੁਝਸਮਝਦੇਓਹਕਰਤਾਰਸਿੰਘਾ ਸਿਫਤ ਆਪਣੀਆਪ ਕਰਾਵਾਂ ਤੇ ਕਿਓਂ

ਕਵੀ ਵਲੋਂ ਅਸੀਸ

ਮੈਂ ਹੁਣ ਬੇਨਤੀਕਰਾਂ ਕਰਤਾਰਅਗੇ ਹਿੰਦੂ ਸਿੱਖਾਂ ਅੰਦਰ ਪੱਕੀ ਸੰਧ ਬਣ ਜਾਏ
ਪਾਕਸਤਾਨ ਦੀ ਸਦਾਦੀਰੋਕਲਈ ਭਾਰਥਵਰਸ਼ਦੀਭਾਰੀਇਹਕੰਧ ਬਣ ਜਾਏ
ਵੈਰੀ ਪੈਰ ਅਗਾਂ ਨ ਧਰ ਸਕੇ ਡਾਢਾ ਬਿਖੜਾ ਪੰਜਾਬ ਦਾ ਪੰਧ ਬਣ ਜਾਏ
ਆਪੋ ਵਿਚ ਰਲੇ ਰਹਿਣ ਹਿੰਦ ਵਾਸੀ ਦੇਸ ਵਧੇ ਫੁਲੇ ਤੇ ਆਨੰਦ ਬਣ ਜਾਏ
ਹਿੰਦੁਸਤਾਨ ਸ੍ਵਰਗ ਸਮਾਨਬਣਜਾਵੇ ਪਾਕਸਤਾਨਭੈੜਾਨਰਕੀਗੰਦ ਬਣ ਜਾਏ
ਭਾਰਥ ਵਰਸ਼ ਦਾਸ਼ਾਨ ਕਰਤਾਰਸਿੰਘਾ ਸਾਰੀਦੁਨੀਆਂਵਿਚ ਬਲੰਦ ਬਣ ਜਾਏ

ਹਿੰਦੁਸਤਾਨ ਦੀ ਵੰਡ ਕੋਈ ਭੀ ਨਹੀਂ ਸੀ ਚਾਹੁੰਦਾ

ਹਿੰਦੁਸਤਾਨ ਦੀਵੰਡਦੀ ਗਲਹਿੱਲੀ ਸਭੋ ਚਾਹੁੰਦੇ ਵੰਡਾਵਨਾ ਚਾਹੀਦਾ ਨਹੀਂ
ਇੰਗਲੈਂਡ ਅਤੇ ਹਿੰਦੁਸਤਾਨ ਵਾਲੇ ਕਹਿੰਦੇ ਟੋਟੇ ਕਰਾਵਨਾ ਚਾਹੀਦਾ ਨਹੀਂ
ਹਿੰਦੁਸਤਾਨ ਰਹਿਨਾਇਕੋਚਾਹੀਦਾਏ ਇਹਨੂੰ ਤੋੜ ਖਿੰਡਾਵਨਾਚਾਹੀਦਾ ਨਹੀਂ

ਐਵੇਂ ਮੁਸਲਿਮਲੀਗਪਾਖੰਡਰਚਿਆ ਪਾਕਸਤਾਨ ਬਨਾਵਨਾ ਚਾਹੀਦਾ ਨਹੀਂ
ਰਾਇ ਇਹੋ ਬ੍ਰਤਾਨੀਆਂ ਮਿਸ਼ਨ ਦੀ ਸੀ ਢਾਂਚਾ ਤੋੜਗਵਾਵਨਾ ਚਾਹੀਦਾ ਨਹੀਂ
ਵੈਵਲ ਆਖਦਾਰਿਹਾ ਭਗੋਲ ਤਾਈਂ ਓਹਲੇਨਜ਼ਰੋਂ ਰਖਾਵਨਾ ਚਾਹੀਦਾ ਨਹੀਂ
ਮੌਂਟ ਬੈਟਨਭੀਆਣਆਖਯਾ ਇਉਂ ਬਨਿਆਂ ਸ਼ਾਨਮਿਟਾਵਨਾਚਾਹੀਦਾ ਨਹੀਂ
ਰਹੀ ਕਾਂਗ੍ਰਸ ਭੀ ਏਸੇ ਹਕ ਅੰਦਰ ਭਾਰਥ ਵਰਸ਼ ਤੁੜਾਵਨਾ ਚਾਹੀਦਾ ਨਹੀਂ
ਕਹਿਆਸ਼ਬਦ ਮਹਾਤਮਾਂਗਾਂਧੀਜੀਦਾ ਕਿਸੇ ਤਈਂ ਭੁਲਾਵਨਾ ਚਾਹੀਦਾ ਨਹੀਂ
ਦੇਸ ਤੋੜਨਾ ਤੋੜਨਾ ਬਦਨ ਮੇਰਾ ਏਡਾ ਜ਼ੁਲਮ ਕਮਾਵਨਾ ਚਾਹੀਦਾ ਨਹੀਂ
ਵੱਡਾ ਤਾਕਤ ਵਰ ਇਹ ਦੇਸ ਭਾਰਾ ਭੰਨ ਤੋੜ ਰੁਲਾਵਨਾ ਚਾਹੀਦਾ ਨਹੀਂ
ਪਰ ਟੁੱਟ ਗਿਆ ਵੇਖ ਕਰਤਾਰਸਿੰਘਾ ਹੁਣ ਐਵੇਂ ਪਛੁਤਾਵਨਾਚਾਹੀਦਾ ਨਹੀਂ

ਵਾਕ ਕਵੀ

ਗੱਲਾਂ ਹੁੰਦੀਆਂ ਰਹੀਆਂਵਿੱਚਲੀਡਰਾਂ ਦੇ ਦਾਉਵੱਡਾ ਫਰੰਗੀ ਨੇ ਲਾਇਆ ਜੀ
ਗੰਢ ਜੋੜ ਜਨਾਹ ਦੇ ਨਾਲ ਰੱਖੀ ਬਾਹਰੋਂ ਹਿਤ ਦਾ ਪਾਜ ਬਣਾਇਆ ਜੀ
ਭਾਰਥ ਵਰਸ਼ ਮਜ਼ਬੂਤ ਹੋ ਵੰਡਣਾ ਪਊ ਘੜ ਗੋਰਖ ਧੰਦਾ ਰਖਾਇਆ ਜੀ
ਉੱਨੀ ਸੌ ਸੰਤਾਲੀ ਸੀ ਜੂਨ ਦੀ ਤ੍ਰਿੰਨ ਚੱਕ ਇਹ ਐਲਾਨ ਸੁਣਾਇਆ ਜੀ
ਹਿੰਦੁਸਤਾਨ ਅਖੰਡ ਨਹੀਂ ਰਹਿ ਸੱਕਦਾ ਅਸਾਂ ਬੜਾ ਖਿਆਲ ਦੁੜਾਇਆ ਜੀ
ਕਰ ਦਿੱਤਾ ਐਲਾਨ ਕਰਤਾਰ ਸਿੰਘਾ ਕਿਸੇ ਨੀਤੀ ਦਾ ਭੇਦ ਨ ਪਾਇਆ ਜੀ

ਸਿਖਾਂ ਦੇ ਗਲ ਗੁਲਾਮੀ ਦੇ ਦੋ ਜੂਲੇ

ਹਿੰਦੁਸਤਾਨ ਅੰਦਰ ਕੌਮਾਂ ਮੰਨੀਆਂ *ਤਿੰਨ ਹਿੰਦੂ ਸਿੱਖ ਅਤੇ ਮੁਸਲਮਾਨ ਸਮਝੋ
ਪਰ ਵਡ ਜਿਹੜੀ ਅੰਗ੍ਰੇਜ਼ ਕੀਤੀ ਹਿੰਦੁਸਤਾਨ ਅਤੇ ਪਾਕਸਤਾਨ ਸਮਝੋ
ਵਿਚੋਂ ਸਿੱਖਾਂ ਦਾ ਹੱਕ ਗਵਾ ਦਿੱਤਾ ਕਾਣੀ ਵੰਡ ਦੇ ਦੇਇ ਨਸ਼ਾਨ ਸਮਝੋ
ਜਿਹੜੀਘੜੀ ਸਕੀਮਅੰਗ੍ਰੇਜ਼ ਨੇ ਜੀ ਕੀਤਾ ਸਿੱਖਾਂ ਦਾ ਬੜਾ ਨੁਕਸਾਨ ਸਮਝੋ
ਸਿਖ ਦੂੰਹ ਹਿਸਿਆਂ ਵਿਚ ਵੰਡ ਦਿਤੇ ਦਿਤਾ ਸਿੱਖਾਂ ਨੂੰ ਕਰ ਵੈਰਾਨ ਸਮਝੋ

---

*ਹਿੰਦੁਸਤਾਨ ਦੀ ਵੰਡ ਮਜ਼ਬੀ ਬਿਨਾ ਤੇ ਹੋਈ ਹੈ ਕੈਬੀਨਟ ਕਮਿਸ਼ਨ ਦੇ ਆਪਣੇ ਫੈਸਲੇ ਵਿਚ ਸਿਖਾਂ ਨੂੰ ਹਿੰਦੁਸਤਾਨ ਦਾ ਖਾਸ ਤੀਸਰਾ ਮਜ਼ੁਬ ਮੰਨਿਆਂ ਜਾ ਚੁਕਾ ਸੀ। ਮੁਸਲਮਾਨਾਂ ਨੂੰ ਆਤਮ ਨਿਰਨੇ ਦਾ ਹਕ ਓਹਨਾਂ ਦਾ ਹੋਮਲੈਂਡ ਬਨਾ ਕੇ ਦਿਤਾ ਗਿਆ ਹੈ, ਏਸੇ ਤਰ੍ਹਾਂ ਹਿੰਦੂਆਂ ਨੂੰ ਬਾਕੀ ਦੇ ਹਿਸੇ ਵਿਚ ਇਹੋ ਹਕ ਮਿਲ ਗਿਆ ਹੈ ਸਿਖਾਂ ਨੂੰ ਤੀਸਰਾ ਮਜ਼ੁਬ ਮੰਨਦਿਆਂ ਹੋਇਆਂ ਭੀ ਨ ਕੋਈ ਹੋਮਲੈਂਡ ਤੇ ਨ ਕੋਈ ਆਤਮ ਨਿਰਨੇ ਦਾ ਹੱਕ ਮਿਲਿਆ ਹੈ। ਜਦ ਹਿੰਦੁਸਤਾਨ ਦੀਆਂ ਮਜ਼ੁਬੀ ਬਿਨਾ ਪਰ ਹਿੰਦੂ ਸਿਖ ਤੇ ਮੁਸਲਮਾਨ ਖਾਸ ਤਿੰਨ ਕੌਮਾਂ ਮੰਨੀਆਂ ਗਈਆਂ ਹਨ ਅਤੇ ਮਜ਼ੁਬੀ ਅਸੂਲ ਪਰ ਦੇਸ ਦੀ ਵੰਡ ਹੋਈ ਹੈ ਤਾਂ ਏਸ ਦੇ ਤੀਸਰੇ ਮਜ਼ੁਬ ਸਿਖਾਂ ਨੂੰ ਹੋਮਲੈਂਡ ਨ ਦੇਣਾ ਸਿਖਾਂ ਨਾਲ ਭਾਰੀ ਬੇਇਨਸਾਫੀ ਹੈ। [ਸ: ਬਲਦੇਵ ਸਿੰਘ

ਮੁਸਲਮਾਨ ਲੈਕੇ ਪਾਕਸਤਾਨ ਬਹਿ ਗਏ ਹਿੰਦੂ ਲੈ ਬੈਠੇ ਹਿੰਦੁਸਤਾਨ ਸਮਝੋ
ਜੂਲੇ †ਦੋ ਗੁਲਾਮੀ ਦੇ ਸਿਖਾਂ ਦੇ ਗਲ ਪਾ ਦਿਤੇ ਅੰਗਰੇਜ਼ ਸੁਜਾਨ ਸਮਝੋ
ਇਕ ਲਹਿ ਭੀ ਜਾਊ ਕਰਤਾਰ ਸਿੰਘਾ ਦੂਜਾ ਪਿਆ ਰਹੂ ਕਰੋ ਪਛਾਨ ਸਮਝੋ

‡ਮਿਸਟਰ ਬਟਲਰ ਦੀ ਰਾਏ

ਇਹ ਪੰਜਾਬ ਦੀ ਕੀਤੀਗਈਵੰਡਜਿਹੜੀ ਸਿਖਾਂਤਈਂਨੁਕਸਾਨਪੁਚਾਇਆ ਏ
ਇਹ ਬਹੁਤ ਭੈੜੀ ਤਕਸੀਮ ਹੋਈ ਹਕ ਸਿੱਖਾਂ ਦਾ ਮੂਲੋਂ ਗਵਾਇਆ ਏ
ਸਿੱਖਾਂ ਨਾਲ ਅੰਗ੍ਰੇਜ਼ ਦੇ ਮੁਢ ਤੋਂ ਲੈ ਬੜਾ ਅੱਛਾ ਸਲੂਕ ਨਿਬਾਹਿਆ ਏ
ਸਾਰੇ ਜੱਗ ਦੀਆਂ ਜੰਗੀ ਨਸਲਾਂ ਚੋਂ ਯੱਸ ਖੱਟਿਆ ਸਿਖਾਂ ਸਵਾਇਆ ਏ
ਹੱਦ ਬੰਦੀ ਕਮਿਸ਼ਨ ਨੂੰ ਚਾਹੀਦਾ ਸੀ ਜ਼ੁੰਮੇ ਜਿਨ੍ਹਾਂ ਦੇ ਕੰਮ ਇਹ ਲਾਇਆ ਏ
ਉਹ ਲੀਕ ਅਜੇਹੀ ਇੱਕ ਖਿੱਚ ਦੇਂਦੇ ਜਿਹੜਾ ਨਕਸ਼ਾ ਉਹਨਾਂ ਬਣਾਇਆ ਏ
ਸਿੱਖ ਵੱਧ ਤੋਂ ਵੱਧ ਹੋ ਕਠੇ ਜਾਂਦੇ ਪਰ ਓਹਨਾਂ ਨੂੰ ਸਗੋਂ ਖਿੰਡਾਇਆ ਏ
ਤੂੰ ਸਚਾ ਅੰਗ੍ਰੇਜ਼ ਕਰਤਾਰ ਸਿੰਘਾ ਜਿਸ ਸੱਚ ਨੂੰ ਸੱਚ ਸੁਨਾਇਆ ਏ

*ਸਿੰਘਾਂ ਦਾ ਸਭ ਕੁਝ ਪੰਜਾਬ ਹੀ ਸੀ

ਸਿੱਖ ਕੇਵਲ ਵਿਚ ਪੰਜਾਬ ਸੀ ਹਨ ਇਹ ਸਿੱਖਾਂ ਦਾ ਜਨਮ ਅਸਥਾਨ ਭੀ ਏ
ਜਨਮ ਭੂਮੀ ਏਹੋ ਹੋਮਲੈਂਡ ਏਹੋ ਮਾਲ ਮੁਲਕ ਤੇ ਸਿੱਖਾਂ ਦੀ ਜਾਨ ਭੀ ਏ
ਧਰਮ ਭੂਮ ਏਹੋ ਗੁਰੂ ਧਾਮ ਏਹੋ ਮਾਝਾ ਮਾਲਵਾ ਗੁਰੂ ਅਸਥਾਨ ਭੀ ਏ
ਜਾਇਦਾਦ ਤਾਹੀਏਂ,ਤਾਹੀਏਂ ਸਿੱਖਾਂ ਦਾ ਜੀ, ਆਤਮਨਿਰਨੇ ਲਈ ਏਦਰ ਧਿਆਨ ਭੀ ਏ
ਹਰ ਪਾਸਿਓਂ ਸਿਖਾਂ ਦਾ ਹੱਕ ਮੋਹਰੇ ਭਾਵੇਂ ਵਾਸੀ ਹਿੰਦੂ ਮੁਸਲਮਾਨ ਭੀ ਏ
ਪੂਰਾ ਕਰੀਏ ਖਿਆਲ ਕਰਤਾਰ ਸਿੰਘਾ ਸਾਨੂੰ ਆਖਦਾ ਸਾਡਾ ਈਮਾਨ ਭੀ ਏ

ਗਿਆਨੀ ਕਰਤਾਰ ਸਿੰਘ ਐਮ. ਐਲ. ਏ.

ਇਹ ਉੱਠ ਗਜਾਨੀ ਕਰਤਾਰਸਿੰਘ ਨੇ ਦਿਤਾ ਚੌਦਾਂਜੁਲਾਈ ਨੂੰ ਬਿਆਨ ਸਮਝੋ

---

†ਜਦੋਂ ਅੰਗਰੇਜ਼ ਨੇ ਪੰਜਾਬ ਖੋਹਿਆ, ਓਦੋਂ ਸਿਖ ਪੰਜਾਬ ਦੇ ਵਾਹਦ ਮਾਲਕ ਸਨ, ਸਿੱਖਾਂ ਨੇ ਬੇਅੰਤ ਕੁਰਬਾਨੀਆਂ ਕਰ ਬਾਰਾਂ ਸੌ ਸਾਲ ਦਾ ਖੁਲ੍ਹਾ ਦੱਰਾ ਖ਼ੈਬਰ ਬੰਦ ਕਰ ਦਿਤਾ, ਜਿਸ ਨਾਲ ਪੰਜਾਬ ਹੀ ਨਹੀਂ ਸਗੋਂ ਸਾਰਾ ਹਿੰਦੁਸਤਾਨ ਪਛਮੀ ਦਰਿੰਦਿਆਂ ਦੀਆਂ ਲੁਟਾਂ ਮਾਰਾਂ ਤੋਂ ਬਚ ਗਿਆ ਅੰਗਰੇਜ਼ ਦਾ ਫਰਜ਼ ਸੀ ਕਿ ਪੰਜਾਬ ਸਿੱਖਾਂ ਦਾ ਹੱਕ ਸਿੱਖਾਂ ਨੂੰ ਦੇ ਦੇਂਦਾ,ਜਦਹਿੰਦੂਆਂਨੂੰ ਹਿੰਦੁਸਤਾਨ ਤੇ ਮੁਸਲਮਾਨਾਂ ਨੂੰ ਪਾਕਸਤਾਨ ਆਪਣੇ ਆਤਮ ਨਿਰਨੇ ਲਈ ਮਿਲ ਗਿਆ। ਸਿੱਖਾਂ ਨੂੰ ਤੀਜੀ ਕੌਮ ਮੰਨ ਕੇ ਭੀ ਕੁਝ ਨ ਦਿਤਾ ਸਗੋਂ ਸਿਖਾਂ ਦੇ ਗਲ ਗੁਲਾਮੀ ਦੇ ਦੋ ਜੂਲੇ ਪਾ ਦਿਤੇ, ਅਧੇ ਪਾਕਸਤਾਨ ਦੇ ਤੇ ਅਧੇ ਹਿੰਦੁਸਤਾਨ ਦੇ ਗੁਲਾਮ ਬਨਾ ਦਿਤੇ।

‡ਹਾਊਸ ਆਫ ਕਾਮਨਜ਼ ਦੇ ਵਿਰੋਧੀ ਧੜੇ ਦਾ ਧੜੱਲੇਦਾਰ ਸਪੀਕਰ।

*ਪਾਰਲੀਮੈਂਟ ਵਿਚ ਸਿਖਾਂ ਦੇ ਕੇਸ ਤੇ ਗਲ ਬਾਤ।

ਸਿੱਖ ਉਨਾਂ ਚਿਰ ਚੈਨ ਨ ਲੈਣਗੇ ਜੀ ਹੱਦ ਬੰਦੀ ਕਮੀਸ਼ਨ ਸੁਜਾਨ ਸਮਝੋ
ਜਦ ਤਕ ਨ ਇਸਤਰਾਂ ਵੰਡ ਕਰੇ ਹੱਕ ਸਿੱਖਾਂ ਦਾ ਖਾਸ ਪਛਾਨ ਸਮਝੋ
ਪਚਾਸੀ ਫੀ ਸਦੀ ਸਿੱਖ ਏਸ ਪਾਸੇ ਵਿਚ ਹਿੰਦੁਸਤਾਨ ਆ ਜਾਨ ਸਮਝੋ
ਬਾਕੀ ਪੰਦ੍ਰਾਂ ਜੋ ਪਿਛੇ ਰਹਿ ਜਾਵਨ ਹਿੰਦੁਸਤਾਨ ਅਤੇ ਪਾਕਸਤਾਨ ਸਮਝੋ
ਦੋਵੇਂ ਗਵਰਮਿੰਟਾਂ ਕਰ ਫੈਸਲਾ ਕੋਈ ਜਦ ਤੱਕ ਨ ਏਧਰ ਪੁਚਾਨ ਸਮਝੋ
ਸਣੇ ਜਾਇਦਾਦਾਂ ਸਿੱਖ ਬਦਲ ਆਵਨ ਹੋਵੇ ਕੋਈ ਨਾ ਮੂਲੋਂ ਨੁਕਸਾਨ ਸਮਝੋ
ਫੇਰ ਸਿੱਖਾਂ ਦੇ ਤਈਂ ਆਰਾਮ ਆਵੇ ਦੋਵੇਂ ਤਰਫਾਂ ਕਰਨ ਧਿਆਨ ਸਮਝੋ
ਇਹ ਗੱਲਾਂ ਤਾਂ ਗਜ਼ਾਨੀ ਜੀ ਸੱਚੀਆਂ ਨੇ ਪਰ ਖੋਹ ਬੈਠੇ ਤੁਸੀਂ ਸ਼ਾਨ ਸਮਝੋ
ਓਹ ਜਨਾਹ ਵਾਲੀਕਰਤਾਰਸਿੰਘਾ ਤੁਹਾਡੇ ਵਿਚ ਨਹੀਂ ਅਣਖ ਤੇ ਆਨ ਸਮਝੋ

ਹੱਦਬੰਦੀ ਕਮਿਸ਼ਨ ਦਾ ਫੈਸਲਾ ਮੰਨਣਾ ਪਊ

ਵਾਇਸਰਾਇ ਲਾਹੌਰ ਵਿਚ ਸਾਫ ਕਹਿਆ ਹੱਦ ਬੰਦੀ ਕਮਿਸ਼ਨ ਜੋ ਕਾਰ ਕਰੇ
ਹੁਣ ਕਿਸੇ ਦਾ ਭੀ ਕੋਈ ਹੱਕ ਨਹੀਂ ਕੀਤੇ ਫੈਸਲੇ ਵਲੋਂ ਇਨਕਾਰ ਕਰੇ
ਤਿੰਨੇ ਪਾਰਟੀ *ਲੀਡਰ ਮੰਨ ਚੁੱਕੇ ਹੈ ਮਨਜ਼ੂਰ ਕਮਿਸ਼ਨ ਜੋ ਸਾਰ ਕਰੇ
ਹੁਣ ਫਿਰਕੂ ਜਜ਼ਬਾਤ ਦੀ ਗੱਲ ਕੋਈ ਜਿਹੜਾ ਕਰੇ ਓਹ ਸਮਝੋ ਬੇਕਾਰ ਕਰੇ
ਹੱਦਬੰਦੀ ਕਮਿਸ਼ਨ ਦਾ ਮੰਨਣਾ ਪਊ ਜੋ ਫੈਸਲਾ ਓਹ ਨਿਤਾਰ ਕਰੇ
ਹੁਣ ਦਸ ਤਾਰੀਖ ਅਗਸਤ ਦੀ ਤੱਕ ਹਰ ਇਕ ਪਾਰਟੀ ਬੈਠ ਵਿਚਾਰ ਕਰੇ
ਹੈ ਲਾਹੌਰ ਵੱਡਾ ਥਾਉਂ ਝਗੜੇ ਦਾ ਹਰ ਇਕ ਪਾਰਟੀ ਆਪਣਾ ਆਹਰ ਕਰੇ
ਇਹਦੇ†ਉਤਾਂਹ ਯਾ‡ਹੇਠਾਂਨੂੰਜਾਣਦੇ ਲਈਹਰਇਕ ਪਾਰਟੀ ਸਾਜ਼ਤੱਯਾਰ ਕਰੇ
ਉਤੇ ਫੈਸਲੇ ਅਮਲ ਕਰਾਉਨ ਦੇ ਲਈ ਬੰਦੋਬਸਤ ਫੌਜੀ ਹਨ ਭਾਰ ਕਰੇ
ਅਮ੍ਰਿਤਸਰ, ਲਾਹੌਰ, ਗੁਰਦਾਸਪੁਰ ਦੇ ਤਿੰਨੇ ਜ਼ਿਲੇ ਕਾਬੂ ਸਰਕਾਰ ਕਰੇ
ਹੱਦ ਬੰਦੀ ਤੇ ਝਗੜਾ ਨ ਕੋਈ ਉਠੇ ਫੌਜੀ ਅਫਸਰ ਹਨ ਹੁਸ਼ਯਾਰ ਕਰੇ
ਵੇਖੋ ਹੁੰਦਾ ਹੁਣ ਕੀਹ ਕਰਤਾਰ ਸਿੰਘਾ ਕੌਨ ਮੇਟੇ, ਜੋ ਆਪ ਕਰਤਾਰ ਕਰੇ

ਜ਼ਹਿਰ ਦਾ ਬੀਜ

ਖਿਆਲਸਾਰਿਆਂ ਦੇ ਦਿਲਾਂਵਿਚ ਹੈਸੀ ਨਿਭ ਅਮਨ ਦੇ ਨਾਲ ਇਹਕਾਰ ਜਾਊ
ਹਿੰਦੁਸਤਾਨ ਇਹ ਹੋ ਆਜ਼ਾਦ ਜਾਵੇ ਚੈਨ ਨਾਲ ਬਣ ਖੁਦਮੁਖਤਾਰ ਜਾਊ
ਪੰਜਾਬ ਦੀ ਜਦੋਂ ਤਕਸੀਮ ਹੋਵੇ ਏਸ ਗੱਲ ਦੀ ਰੱਖੀ ਵਿਚਾਰ ਜਾਊ

*ਤਿੰਨੇ ਪਾਰਟੀ ਲੀਡਰ ਕਾਂਗ੍ਰਸੀ ਸਿੱਖ ਤੇ ਮੁਸਲਮਾਨ।
† ਹੇਠਾਂ ਲਾਹੌਰ ਦੇ ਲਹਿੰਦੇ ਪਾਸੇ ਮੁਸਲਮਾਨਾਂ ਨੂੰ।
‡ ਉਤਾਂਹ ਲਾਹੌਰ ਦੇ ਚੜਦੇ ਪਾਸੇ ਹਿੰਦੂ ਤੇ ਸਿੱਖਾਂ ਨੂੰ ਆਉਣ ਵਾਸਤੇ।

ਹੁਣ ਸਾਰਾ ਹੀ ਨਕਸ਼ਾ ਉਲਟ ਗਿਆ ਜਿਹੜਾ ਲੱਖਾਂ ਜੀਆਂ ਤਾਈਂ ਮਾਰ ਜਾਊ
ਤਿੰਨਾਂ ਕੌਮਾਂ ਦੀਆਂ ਖਿਚਾਂ ਖਿੱਚੀਆਂ ਦਾ ਹੋ ਅਸਰ, ਨਹੀਂ ਸਮਝ ਉਡਾਰ ਜਾਊ
ਕਸ਼ਮਕੱਸ਼ ਜਿਹੜੀ ਵਧ ਗਈ ਸੀ ਇਹ ਸਮਝ ਹਰ ਕੋਈ ਸਮਝਦਾਰ ਜਾਊ
ਮੁੱਢ ਕਮੀਉਨਲ ਐਵਾਰਡ ਬਨਾ *ਬੱਧਾ ਬੀਜ ਬੀਜਿਆ ਕਰ ਪਸਾਰ ਜਾਊ
ਫੇਰ ਕੀਤੀ ਪੰਜਾਬ ਦੀ ਵੰਡ ਕਾਣੀ ਜ਼ਹਿਰ ਕਾਤਲ ਅਸਰ ਦਿਖਾਰ ਜਾਊ
ਸਰ ਰੈਡ ਕਲੱਫ ਨੇ ਪਿਉਂਦ ਲਾਈ ਝਬਦੇ ਹੋ ਬੂਟਾ ਫਲਦਾਰ ਜਾਊ
ਫਲ ਖਾਇ ਪੰਜਾਬ ਕਰਤਾਰ ਸਿੰਘਾ ਜੇਕਰ ਮਰੂ ਨ ਹੋ ਬੀਮਾਰ ਜਾਊ

ਵਾਕ ਕਵੀ

ਜਿਨਾਂ ਰੈਡ ਕਲਫ ਦੀ ਹੱਦ ਬੰਦੀ ਹੈ ਪੰਜਾਬ ਦਾ ਸਤਿਆ ਨਾਸ ਕੀਤਾ
ਜਿਨੇ ਕੁਸ਼ਤੋ ਖੂਨ ਬੁਬਾਦੀਆਂ ਜੀ ਬੇਕਦਰਾ ਲਹੂ ਤੇ ਮਾਸ ਕੀਤਾ
ਬੈਠ ਹੁਣ ਤਕ ਦੇਸ ਪੰਜਾਬ ਦੀ ਜੀ ਤਵਾਰੀਖ ਨੂੰ ਫੋਲ ਕਿਆਸ ਕੀਤਾ
ਇਹਦੇ ਨਾਲ ਦੀ ਨਹੀਂ ਮਸਾਲ ਮਿਲਦੀ ਘਲੂਘਾਰਾ ਜ਼ਮਾਨੇ ਨੇ ਖਾਸ ਕੀਤਾ
ਹੋਈਆਂ ਮੌਤਾਂ ਬਰਬਾਦੀਆਂ ਵੇਖੀਆਂ ਜੋ ਓਹਨਾਂ ਕਵੀਦਾ ਚਿੱਤ ਉਦਾਸ ਕੀਤਾ
ਲਾਰਡ ਮੌਂਟ ਬੈਟਨ ਕਰਤਾਰ ਸਿੰਘਾ ਰੈਡ ਕਲਫ ਤੇ ਕਿਉਂ ਇਤਬਾਰ ਕੀਤਾ

ਕੀਹ ਇਹ ਫੈਸਲਾ ਵੈਸਰਾਇ ਤੋਂ ਅਨਭੋਲ ਹੀ ਹੋ ਗਿਆ

ਵਾਇਸਰਾਇ ਦੇ ਹੱਥ ਵਿਚ ਡੋਰ ਦਿਤੀ ਸੋਚ ਫੈਸਲਾ ਸੋਹਣਾ ਕਰਵਾ ਦਿਹ ਗਾ
ਹੱਦ ਬੰਦੀ ਨੂੰ ਰੱਖਕੇ ਨਜ਼ਰ ਅੰਦਰ ਦੇਸ ਝਗੜਿਆਂ ਪਾਸੋਂ ਬਚਾ ਦਿਹ ਗਾ
ਕੀਹ ਹੋਇਆ ਜੇ ਓਹ ਤੋਂ ਅਨਭੋਲ ਹੋਇਆ ਇਹ ਤਾਂ ਆਪ ਹੀ ਸਮਾਂ ਬਤਾ ਦਿਹ ਗਾ
ਜੋ ਹੋਇਆ ਸੋ ਹੋਇਆ ਕਰਤਾਰ ਸਿੰਘਾ ਕੌਣ ਹੋਣੀ ਦੇ ਤਈਂ ਮਿਟਾ ਦਿਹ ਗਾ

ਉਹਨਾਂ ਨਕਸ਼ਿਆਂ ਵਿਚੋਂ ਜਿਹੜੇ ਨਕਸ਼ੇ ਹਦ ਬੰਦੀ ਕਮਿਸ਼ਨ ਨੂੰ ਭੇਜੇ ਗਏ, ਇਹ ਇਕ ਨਕਸ਼ਾ ਆਮ ਜਨਤਾ ਦੇ ਸਾਹਮਣੇ ਰਖਿਆ ਜਾਂਦਾ ਹੈ।

## ਪੰਜਾਬ ਦੀ ਵੰਡ ਦੇ ਦੋਹਾਂ ਪਾਸਿਆਂ ਦਾ ਵੇਰਵਾ

ਵਲੋਂ—ਡਾਕਟਰ ਵਿਦਜਾਧਰ ਮਹਾਜਨ

ਪੰਜਾਬ ਤਕਸੀਮ ਦੀ ਮੰਗ ਏਥੋਂ ਦੇ ਗੈਰ ਮੁਸਲਮ (ਹਿੰਦੂ ਤੇ ਸਿੱਖਾਂ) ਨੇ ਓਦੋਂ ਕੀਤੀ ਜਦੋਂ ਇਨ੍ਹਾਂ ਨੂੰ ਯਕੀਨ ਹੋ ਗਿਆ ਕਿ ਇਹ ਪੰਜਾਂ ਦਰਯਾਵਾਂ ਦੀ ਧਰਤੀ ਪਾਕਸਤਾਨ ਦਾ ਹਿੱਸਾ ਬਣ ਕੇ ਹੀ ਰਹੇਗੀ। ਰਾਵਲਪਿੰਡੀ ਅਤੇ ਮੁਲਤਾਨ ਡਵੀਜ਼ਨਾਂ ਦੀਆਂ ਤਾਜ਼ਾ ਘਟਨਾਵਾਂ ਅਤੇ ਅੰਮ੍ਰਿਤਸਰ ਤੇ ਲਾਹੌਰ ਦੀਆਂ ਵਾਰਦਾਤਾਂ ਨੇ ਇਹ ਸਾਫ ਦਸ ਦਿੱਤਾ ਕਿ ਪਾਕਸਤਾਨ ਦੇ ਰਾਜ ਵਿੱਚ ਘੱਟ ਗਿਣਤੀਆਂ ਦੇ ਜਾਨ ਮਾਲ ਦੀ ਹਫ਼ਾਜ਼ਤ ਦੀ ਕੋਈ ਆਸ ਨਹੀਂ। ਕਿਉਂਕਿ ਘੱਟ ਗਿਣਤੀਆਂ ਦੀ ਮੰਗ ਬਿਲਕੁਲ ਠੀਕ ਸੀ। ਏਸ ਸਚਾਈ ਨੂੰ ਵਾਈਸਰਾਇ ਨੇ ਅਕੱਟ ਮੰਨਿਆ ਹੈ, ਓਹਨਾਂ ਨੇ ਕਿਹਾ ਕਿ ਗੈਰ ਮੁਸਲਿਮ ਦਾ ਆਪਣੀ

*੧੯੩੨ ਵਿਚ।

ਵੱਖ ਗਵਰਮਿੰਟ ਹੇਠ ਰਹਿਣ ਦਾ ਹੱਕ ਤੋੜਿਆ ਨਹੀਂ ਜਾ ਸਕਦਾ।

ਨਵੀਂ ਸਕੀਮ ਪਰ ਕੀਤੀ ਹੋਈ ਦੀਰਘ ਵਿਚਾਰ ਦੱਸਦੀ ਹੈ ਕਿ ਗੈਰ ਮੁਸਲਿਮ (ਹਿੰਦੂ ਸਿੱਖਾਂ) ਨਾਲ ਇਨਸਾਫ ਨਹੀਂ ਹੋਇਆ ਇਸ ਬੇਇਨਸਾਫ਼ੀ ਨੂੰ ਲਾਰਡ ਮਾਊਂਟ ਬੈਟਨ ਨੇ ਭੀ ਮੰਨਿਆ ਹੈ, ਓਹਨਾਂ ਨੇ ਕਿਹਾ ਹੈ ਕਿ ਸਾਰਾ ਗੁਰਦਾਸ ਪੁਰ ਪਾਕਸਤਾਨ ਨੂੰ ਨਹੀਂ ਦਿਤਾ ਜਾ ਸਕਦਾ, ਏਸੇ ਤਰ੍ਹਾਂ ਪਲੈਨ (ਨਕਸ਼ਾ ਬਨਾਉਣ ਵਾਲੇ) ਦੇ ਕਰਤਾ ਨੇ ਇਹ ਮੰਨਿਯਾ ਹੈ ਕਿ ਸਿਖਾਂ ਨੂੰ ਭਾਰੀ ਸਟ ਵਜੀ ਹੈ ਅਤੇ ਉਹਨਾਂ ਨੂੰ ਹੱਦ ਬੰਦੀ ਕਮਿਸ਼ਨ ਵਲੋਂ ਜ਼ਰੂਰ ਕੁਝ ਮਦਦ ਮਿਲਨੀ ਚਾਹੀਦੀ ਹੈ; ਮੇਰਾ ਭਾਵ ਇਹ ਹੈ ਕਿ ਪੰਜਾਬ ਦੀ ਆਰਜ਼ੀ ਤਕਸੀਮ ਹਰ ਦ੍ਰਿਸ਼ਟੀ ਕੋਨ ਤੋਂ ਗੈਰ ਮੁਸਲਿਮ ਨਾਲ ਵੱਡੀ ਬੇ-ਇਨਸਾਫੀ ਕਰਨ ਵਾਲੀ ਹੈ।

ਮਰਦਮ ਸ਼ੁਮਾਰੀ ੧੯੪੧ ਦੀ ਰਪੋਟ ਅਨੁਸਾਰ ਭੀ ਜੋ ਕੁਝ ਗੈਰ ਮੁਸਲਿਮ ਦੇ ਸਖਤ ਉਲਟ ਜਾਂਦੀ ਹੈ ਮੁਸਲਮਾਨਾਂ ਦੀ ਗਿਣਤੀ ੫੬ ਫੀ ਸਦੀ ਅਤੇ ਗੈਰ ਮੁਸਲਮ ਦੀ ੪੪ ਫੀ ਸਦੀ ਹੈ ਇਨਸਾਫ ਅਤੇ ਸਚਾਈ ਦਾ ਤਕਾਜ਼ਾ ਹੈ ਕਿ ਮੁਸਲਿਮ ਅਤੇ ਗੈਰ ਮੁਸਲਿਮ ਦੋਹਾਂ ਨੂੰ ਉਹਨਾਂ ਦੇ ਤਨਾਸਬ ਅਨੁਸਾਰ ਉਹਨਾਂ ਨੂੰ ਇਲਾਕਾ ਦਿਤਾ ਜਾਵੇ। ਪਰੰਤੂ ਅੰਕੜਿਆਂ ਦਾ ਮੁਕਾਬਲਾ ਦਸਦਾ ਹੈ ਕਿ ਮੁਸਲਮਾਨਾ ਨੂੰ ੬੨੩੧੦ ਮੁਰੱਬਾ ਮੀਲ ਅਤੇ ਗੈਰ ਮੁਸਲਮਾਨਾਂ ਨੂੰ ੨੯੨੦੨ ਮੁਰੱਬਾ ਮੀਲ ਇਲਾਕਾ ਦਿਤਾ ਗਿਆ ਹੈ। ਹਾਲਾਂ ਕਿ ਗੈਰ ਮੁਸਲਮਾਨਾਂ ਨੂੰ ੪੪ ਫੀ ਸਦੀ ਤੋਂ ਘੱਟ ਇਲਾਕਾ ਨਹੀਂ ਸੀ ਮਿਲਣਾ ਚਾਹੀਦਾ, ਪਰ ਉਹਨਾਂ ਨੂੰ ੩੦ ਫੀ ਸਦੀ ਤੋਂ ਭੀ ਘੱਟ ਮਿਲਿਆ ਹੈ, ਇਹ ਭਾਰਾ ਅਨਿਆਇ ਅਤੇ ਅਯੋਗ ਹੈ; ਜੇਕਰ ਤਕਸੀਮ ਦਾ ਅਸੂਲ ਸਿਰਫ ਆਦਮ ਗਿਣਤੀ ਹੀ ਮੰਨਿਆ ਜਾਵੇ ਤਦ ਵੀ ਹਦਬੰਦੀ ਕਮਿਸ਼ਨ ਨੂੰ ਗੈਰ ਮੁਸਲਿਮ ਨਾਲ ਹੋਈ ਬੇ-ਇਨਸਾਫ਼ੀ ਨੂੰ ਦੂਰ ਕਰਨ ਲਈ ਵਧੇਰੇ ਇਲਾਕਾ ਦੇਣਾ ਚਾਹੀਦਾ ਹੈ।

ਗੈਰ ਮੁਸਲਿਮ ਨੂੰ ੧੨ ਜ਼ਿਲੇ ਅਤੇ ਮੁਸਲਮਾਨਾਂ ਨੂੰ ੧੭ ਜ਼ਿਲੇ ਦਿਤੇ ਗਏ ਹਨ, ਪਰ ਇਹ ਅਸਲੀਅਤ ਨਹੀਂ, ਵਾਕਿਆਤ ਅਤੇ ਅੰਕੜੇ ਦੇਖਿਆਂ ਪਤਾ ਲਗਦਾ ਹੈ ਕਿ ਇਹਨਾਂ ੧੨ ਜ਼ਿਲਿਆਂ ਵਿਚੋਂ ਸ਼ਿਮਲੇ ਦਾ ਰਕਬਾ ਸਿਰਫ ੮੧ ਮੁਰੱਬਾ ਮੀਲ ਹੈ, ਅਤੇ ਪਾਕਸਤਾਨ ਵਿਚ ਬਹੁਤਿਆਂ ਜ਼ਿਲਿਆਂ ਦਾ ਰਕਬਾ ਪੰਜ ਹਜ਼ਾਰ ਮੁਰੱਬਾ ਮੀਲ ਤੋਂ ਭੀ ਵਧੇਰੇ ਹੈ; ਇਸ ਤੋਂ ਪ੍ਰਗਟ ਹੈ ਕਿ ਜ਼ਿਲਿਆਂ ਦੀ ਗਿਣਤੀ ਘਟ ਕੇ ਸਿਰਫ ੧੧ ਰਹਿ ਜਾਂਦੀ ਹੈ ਫੇਰ ਇਹਨਾਂ ੧੧ ਅਤੇ ੧੭ ਜ਼ਿਲਿਆਂ ਦੀ ਨਿਸਬਤ ਓਹ ਨਹੀਂ ਜੋ ਕਿ ੪੪ ਅਤੇ ੫੬ ਦੀ ਹੈ।

ਪੰਜਾਬ ਦੇ ਨਕਸ਼ੇ ਵਲ ਨਜ਼ਰ ਮਾਰਿਆਂ ਪਤਾ ਲਗਗਾ ਕਿ ਜਿਥੇ ਗੈਰ ਮੁਸਲਿਮ ਨੂੰ ਮਿਲੇ ਜ਼ਿਲੇ ਬਹੁਤ ਛੋਟੇ ਹਨ, ਓਥੇ ਮੁਸਲਮਾਨਾਂ ਨੂੰ ਮਿਲੇ ਜ਼ਿਲੇ ਬਹੁਤ ਵੱਡੇ ਹਨ ਇਹ ਫਰਕ ਇਤਨਾ ਵਧੇਰੇ ਹੈ ਕਿ ਕਈ ਹਾਲਤਾਂ ਵਿਚ ਮੁਸਲਿਮ ਇਲਾਕੇ ਦੀ ਇਕ ਤਸੀਲ ਗੈਰ ਮੁਸਲਿਮ ਇਲਾਕੇ ਦੇ ਇਕ ਜ਼ਿਲ੍ਹ ਜਿੰਨੀ ਵੱਡੀ ਹੈ, ਜ਼ਿਲ੍ਹਾ ਜਾਲੰਧਰ ਦਾ ਰਕਬਾ ੧੩੪੨ ਮੁਰੱਬਾ ਮੀਲ ਹੈ ਤੇ ਤਸੀਲ ਮੈਲਸੀ ਦਾ ਰਕਬਾ ੧੪੩੪ ਮੁਰੱਬਾ ਮੀਲ ਹੈ ਏਸੇ ਤਰ੍ਹਾਂ ਜ਼ਿਲਾ ਲੁਧਿਆਣਾ ਦਾ ਰਕਬਾ ੧੩੯੬ ਮੁਰੱਬਾ ਮੀਲ ਹੈ, ਅਤੇ ਤਸੀਲ ਡੇਰਹਾ ਗਾਜ਼ੀ ਖਾਂ ਦਾ ਰਕਬਾ ੧੪੫੨ ਮੁਰੱਬਾ ਮੀਲ ਹੈ, ਜ਼ਿਲਾ ਅੰਬਾਲਾ ਦਾ ਰਕਬਾ ੧੮੬੬ ਮੁਰੱਬਾ ਮੀਲ ਹੈ ਅਤੇ ਜ਼ਿਲਾ ਡੇਰਹਾ ਗਾਜ਼ੀ ਖਾਂ ਦੀ ਤਸੀਲ ਰਾਜਨ ਪੁਰ ਦਾ ਰਕਬਾ ੨੦੧੯ ਮੁਰੱਬਾ ਮੀਲ ਹੈ, ਜ਼ਿਲਾ ਰੋਹਤਕ ਦਾ ਰਕਬਾ ੨੨੪੬ ਮੁਰੱਬਾ ਮੀਲ ਹੈ ਤਹਿਸੀਲ ਲਿਹਾ ਦਾ ਰਕਬਾ ੨੪੧੪ ਮੁਰੱਬਾ ਮੀਲ ਹੈ।

ਇਹ ਸਪਸ਼ਟ ਹੈ ਕਿ ੧੧ ਅਤੇ ੧੭ ਜ਼ਿਲਿਆਂ ਦੀ ਬਨਿਸਬਤ ਭੀ ਇਸ ਮਸਲੇ ਦੀ

ਅਸਲ ਹਾਲਤ ਨੂੰ ਪ੍ਰਗਟ ਨਹੀਂ ਕਰਦੀ। ਗੈਰ ਮੁਸਲਿਮ ਨਾਲ ਯਾਂ ਪੂਰਬੀ ਪੰਜਾਬ ਨਾਲ ਇਨਸਾਫ ਕਰਨਾ ਹੈ ਤਾਂ ਉਹ ਹੱਦ ਬੰਦੀ ਕਮਿਸ਼ਨ ਪਾਸੋਂ ਵਧੇਰੇ ਇਲਾਕਾ ਮੰਗਣ ਦਾ ਹੱਕ ਰੱਖਦੇ ਹਨ।

## ਜ਼ਮੀਨਾਂ ਅਤੇ ਪੈਦਾਵਾਰ

ਪੂਰਬੀ ਪੰਜਾਬ ਦੀਆਂ ਜ਼ਮੀਨਾਂ ਦਾ ਮੁਕਾਬਲਾ ਜੇ ਪੱਛਮੀਂ ਪੰਜਾਬ ਨਾਲ ਕੀਤਾ ਜਾਵੇ ਤਾਂ ਪਤਾ ਲੱਗੇਗਾ ਕਿ ਲਗ ਪਗ ਸਾਰੀਆਂ ਹੀ ਨਹਿਰੀ ਆਬਾਦੀਆਂ ਜਿੱਥੇ ਪੰਜਾਬ ਦੇ ਦਰਯਾਵਾਂ ਨਾਲ ਆਬਪਾਸ਼ੀ ਹੁੰਦੀ ਹੈ ਮੁਸਲਮਾਨਾਂ ਦੇ ਇਲਾਕੇ ਵਿਚ ਚਲੀਆਂ ਗਈਆਂ ਹਨ, ਪੰਜਾਬ ਦੇ ਗ਼ੈਰ ਮੁਸਲਿਮ ਇਲਾਕੇ ਵਿਚ ਸਰਕਾਰੀ ਨਹਿਰਾਂ ਨਾਲ ਜਿਸ ਰਕਬੇ ਨੂੰ ਪਾਣੀ ਮਿਲਦਾ ਹੈ ਉਹ ੨੪੩੧੮੬੮ ਏਕੜ ਹੈ ਅਤੇ ਮੁਸਲਿਮ ਇਲਾਕੇ ਵਿਚ ਇਕ ਨਹਿਰੀ ਰਕਬਾ ੧੦੦੫੧੩੬੭ ਏਕੜ ਹੈ। ਇਸ ਤਰ੍ਹਾਂ ਕੁੱਲ ੧੨੫ ਲੱਖ ਏਕੜ ਰਕਬੇ ਵਿਚੋਂ ਗ਼ੈਰ ਮੁਸਲਮ (ਹਿੰਦੂ ਤੇ ਸਿੱਖਾਂ) ਨੂੰ ਸਿਰਫ ੨੪ ਲੱਖ ਏਕੜ ਮਿਲਿਆ ਹੈ, ਇਹ ਵੀ ਅੰਦਾਜ਼ਾ ਲਗਾਇਆ ਗਿਆ ਹੈ ਕਿ ਸੂਬੇ ਭਰ ਦੀਆਂ ਨਹਿਰਾਂ ਦੀ ਲਾਗਤ ੫੦ ਕਰੋੜ ਰੁਪਇਆ ਹੈ, ਜਿਸ ਵਿਚੋਂ ਗੈਰ ਮੁਸਲਿਮ ਇਲਾਕੇ ਵਿਚ ਆਈਆਂ ਨਹਿਰਾਂ ਦੀ ਲਾਗਤ ਸਵਾ ਅੱਠ ਕਰੋੜ ਰੁਪਇਆ ਹੈ, ਇਸਤੋਂ ਸਾਬਤ ਹੈ ਕਿ ਇਹ ਗੱਲ ਕਿ ਪੂਰਬੀ ਪੰਜਾਬ ਪੱਛਮੀਂ ਤੋਂ ਜ਼ਿਆਦਾ ਜ਼ਰਖੇਜ਼ ਹੈ, ਕਿੱਡੀ ਥੋਥੀ ਹੈ।

ਦੋਹਾਂ ਹਿੱਸਿਆਂ ਵਿਚ ਵਾਹੀ ਯੋਗ ਜ਼ਮੀਨਾਂ ਦੇ ਕੁੱਲ ਰਕਬੇ ਦਾ ਮੁਕਾਬਲਾ ਕੀਤਿਆਂ ਪਤਾ ਲੱਗਦਾ ਹੈ ਕਿ ਮੁਸਲਮਾਨ ਲਾਭ ਵਿਚ ਹਨ ਤੇ ਗ਼ੈਰ ਮੁਸਲਿਮ ਨੁਕਸਾਨ ਵਿਚ ਸੂਬੇ ਭਰ ਵਿਚ ਕੁੱਲ ਵਾਹੀ ਯੋਗ ੩੦੦੩੭੬੬੮ ਏਕੜ ਹੈ, ਇਸ ਵਿਚੋਂ ਗ਼ੈਰ ਮੁਸਲਮਾਨਾਂ ਪਾਸ ਸਿਰਫ ੧੩੧੪੫੩੮੯ ਏਕੜ ਹੈ ਜੋ ੪੪ ਫੀ ਸਦੀ ਤੋਂ ਘੱਟ ਹੈ।

## ਹੇਠਲੇ ਅੰਕੜੇ ਦੋਹਾਂ ਪਾਸਿਆਂ ਦੀ ਪੈਦਾਵਾਰ ਦੱਸਦੇ ਹਨ:-

(ਇਸਤੋਂ ਪਤਾ ਲੱਗਦਾ ਹੈ ਕਿ ਕਿਹੜਾ ਪਾਸਾ ਘਾਟੇਵੰਦਾ ਹੈ)

| ਜਿਨਸ ਦਾ ਨਾਮ | ਸੂਬੇ ਭਰ ਵਿਚ ਕੁੱਲ ਪੈਦਾਵਾਰ | ਗ਼ੈਰ ਮੁ: ਹਲਕੇ ਦੀ ਪੈਦਾ: |
|---|---|---|
| ਕਣਕ | ੩੨,੪੧,੮੦੦ ਟੱਨ | ੯.੫੮,੪੦੦ ਟੱਨ |
| ਜੌਂ | ੨,੦੫,੫੦੦ ਟੱਨ | ੧,੦੧,੮੦੦ ਟੱਨ |
| ਜਵਾਰ | ੧.੧੦.੩੦੦ ਟੱਨ | ੪੪,੪੦੦ ਟੱਨ |
| ਬਾਜਰਾ | ੪,੭੪,੦੦੦ ਟੱਨ | ੨,੨੫.੫੦੦ ਟੱਨ |
| ਮੱਕੀ | ੫,੦੪,੧੦੦ ਟੱਨ | ੩,੦੯,੬੦੦ ਟੱਨ |
| ਛੋਲੇ | ੮,੪੧,੮੦੦ ਟੱਨ | ੪,੯ ੨੦੦ ਟੱਨ |
| ਤੋਰੀਆ | ੩੨,੦੦੦ ਟੱਨ | ੭.੫੦੦ ਟੱਨ |
| ਸਰਸ੍ਹੋਂ | ੫੨,੮੦੦ ਟੱਨ | ੧੭,੬੦੦ ਟੱਨ |
| ਗੁੜ | ੫,੭੩.੯੦੦ ਟੱਨ | ੨,੪੧,੩੦੦ ਟੱਨ |
| ਕਪਾਹ | ੧੦,੪੩,੮੦੦ ਟੱਨ | ੧,੬੩,੫੦੦ ਟੱਨ |
| ਆਲੂ | ੬੮,੩੦੦ ਟੱਨ | ੭੦੦ ਟੱਨ |
| ਤੰਬਾਕੂ | ੧੩,੫੦੦ ਟੱਨ | ੨,੧੦੦ ਟੱਨ |

ਉਤਲਿਆਂ ਅੰਕੜਿਆਂ ਤੋਂ ਸਪਸ਼ਟ ਹੈ ਕਿ ਪੰਜਾਬ ਦੀ ਇਹ ਆਰਜ਼ੀ ਵੰਡ ਗੈਰ ਮੁਸਲਮ ਦੇ ਵਿਰੁੱਧ ਹੈ, ਜਦ ਤੱਕ ਕੁਝ ਹੋਰ ਜ਼ਿਲੇ ਗੈਰ ਮੁਸਲਮ ਨੂੰ ਨ ਦਿਤੇ ਜਾਣ ਤਦ ਤਕ ਇਹ ਵੰਡ ਇਨਸਾਫ਼ ਪਰ ਨਿਰਭਰ ਨਹੀਂ ਕਹੀ ਜਾ ਸਕਦੀ। ਇਸ ਬਿਨਾਅ ਪਰ ਭੀ ਸਿੱਖਾਂ ਦੀ ਮੰਗ ਕਿ ਪੂਰਬੀ ਪੰਜਾਬ ਦੀ ਹੱਦ ਚਨਾਬ ਤੱਕ ਹੋਵੇ, ਬਿਲਕੁਲ ਠੀਕ ਹੈ ਸਿਰਫ ਏਹੋ ਹੀ ਵੰਡ ਇਨਸਾਫ ਵਾਲੀ ਹੈ।

## ਹੋਰ ਗੱਲਾਂ

ਗੈਰ ਮੁਸਲਿਮ ਇਸ ਲਈ ਹੀ ਵਧੇਰੇ ਇਲਾਕੇ ਦੇ ਹੱਕ ਦਾ ਨਹੀਂ ਕਿ ਉਹ ਸੂਬੇ ਦੀ ਸਾਰੀ ਗਿਣਤੀ ਗਿਣਤ ਦਾ ੪੪ ਫੀ ਸਦੀ ਹਨ, ਓਹਨਾਂ ਦੀਆਂ ਪੰਜਾਬ ਵਿਚ ਦੀਆਂ ਜਾਇਦਾਦਾਂ ਵੀ ਓਹਨਾਂ ਦੇ ਇਸ ਹੱਕ ਨੂੰ ਮਜ਼ਬੂਤ ਕਰਦੀਆਂ ਹਨ, ਅੰਮ੍ਰਿਤਸਰ ਦੇ ਜ਼ਿਲੇ ਵਿਚ ਗੈਰ ਮੁਸਲਿਮ ਸਿਰਫ ਬਹੁ ਗਿਣਤੀ ਵਿਚ ਹੀ ਨਹੀਂ ਸਗੋਂ ਓਹ ਇਸ ਜ਼ਿਲੇ ਵਿਚ ੮੦ ਫੀ ਸਦੀ ਮਾਮਲਾ ਭੀ ਭਰਦੇ ਹਨ, ਕਿਸੇ ਹਾਲ ਵਿਚ ਭੀ ਤਹਿਸੀਲ ਅਜਨਾਲਾ ਪਾਕਸਤਾਨ ਨੂੰ ਨਹੀਂ ਦਿੱਤੀ ਜਾ ਸਕਦੀ।

ਇਨਸਾਫ ਦਾ ਤਕਾਜ਼ਾ ਹੈ ਕਿ ਪੂਰਬੀ ਪੰਜਾਬ ਨਾਲ ਹੋਰ ਇਲਾਕਾ ਲਾਇਆ ਜਾਵੇ ਅਤੇ ਇਸ ਨਾਲੋਂ ਕੋਈ ਇਲਾਕਾ ਵੱਖ ਨਾ ਕੀਤਾ ਜਾਵੇ ਜ਼ਿਲਾ ਗੁਰਦਾਸ ਪੁਰ ਵਿਚ ਗ਼ੈਰ ਮੁਸਲਿਮ ੬੫ ਫੀ ਸਦੀ ਮਾਮਲਾ ਦੇਂਦੇ ਹਨ, ਅਤੇ ਮੁਸਲਮਾਨ ਸਿਰਫ ੫੩ ਫੀ ਸਦੀ ਕੁਝ ਰਕਬਿਆਂ ਵਿਚ ਗ਼ੈਰ ਮੁਸਲਿਮ ਦੀ ਬਹੁ ਗਿਣਤੀ ਭੀ ਹੈ, ਇਸਤੋਂ ਪ੍ਰਗਟ ਹੈ ਕਿ ਉਹਨਾਂ ਨੂੰ ਗੁਰਦਾਸ ਪੁਰ ਦਾ ਵੱਡਾ ਹਿੱਸਾ ਦਿੱਤਾ ਜਾਵੇ, ਜ਼ਿਲਾ ਲਾਹੌਰ ਵਿਚ ਭੀ ਗ਼ੈਰ ਮੁਸਲਿਮ ਕੁੱਲ ਮਾਮਲੇ ਦਾ ੬੫ ਫੀ ਸਦੀ ਭਰਦੇ ਹਨ, ਲਾਹੌਰ ਸ਼ਹਿਰ ਵਿਚ ੮੦ ਫੀ ਸਦੀ ਜਾਇਦਾਦ ਓਹਨਾਂ ਦੀ (ਹਿੰਦੂ ਸਿੱਖਾਂ ਦੀ) ਹੈ, ਸਿੱਖ ਸਿਰਫ ਲਾਇਲ ਪੁਰ ਅਤੇ ਮਿੰਟ ਗੁਮਰੀ ਦੀ ਮੌਜੂਦਾ ਤਰੱਕੀ ਦੇ ਹੀ ਜ਼ੁੰਮੇ ਵਾਰ ਨਹੀਂ ਸਗੋਂ ਉਹਨਾਂ ਦੀ ਉਥੇ ਜਾਇਦਾਦ ਭੀ ਬਹੁਤ ਜ਼ਿਆਦਾ ਹੈ।

ਇਹ ਉਪਰਲੇ ਸਾਰੇ ਹਵਾਲੇ ਸਾਨੂੰ ਇਸ ਨਤੀਜੇ ਤੇ ਲੈ ਜਾਂਦੇ ਹਨ ਕਿ ਪੰਜਾਬ ਦੀ ਮੌਜੂਦਾ ਵੰਡ ਗ਼ੈਰ ਮੁਸਲਿਮ ਨਾਲ ਅਨਿਆਏ ਭਰੀ ਹੈ, ਜੇਕਰ ਤਕਸੀਮ ਇਨਸਾਫ ਨਾਲ ਕਰਨੀ ਹੈ ਤਾਂ ਗ਼ੈਰ ਮੁਸਲਿਮ ਨੂੰ ਹੋਰ ਬਹੁਤ ਸਾਰਾ ਇਲਾਕਾ ਦੇਣਾ ਜ਼ਰੂਰੀ ਹੈ।

ਵਾਕ ਕਵੀ

**ਕਈ ਨਕਸ਼ੇ ਨਕਸ਼ੇ ਤਯਾਰ ਕਰ ਕਰ ਵਿੱਦਵਾਨਾਂ ਨੇ ਪੇਸ਼ ਕਰਵਾਇ ਸਨ ਜੀ**
**ਤੇ ਸ਼੍ਰੋਮਣੀ ਕਮੇਟੀ ਭੀ ਜ਼ੋਰ ਲਾਕੇ ਕਈ ਹਾਨ ਤੇ ਲਾਭ ਸਮਝਾਇ ਸਨ ਜੀ**
**ਹੱਦ ਬੰਦੀ ਕਮੀਸ਼ਨ ਨੇ ਸੁਣੀ ਕੋਈ ਨ ਸਭ ਰੱਦੀ ਦੇ ਵਿਚ ਸੁਟਾਇ ਸਨ ਜੀ**
**ਸਾਰੇ ਮੰਗਦੇ ਬੰਨਾ ਚਨਾਬ ਦਾ ਸਨ ਨਕਸ਼ੇ ਹੋਰ ਅੰਗ੍ਰੇਜ਼ ਬਨਾਇ ਸਨ ਜੀ**
**ਸਿੱਖ ਆਖਦੇ *ਸਾਥੋਂ ਪੰਜਾਬ ਲਿਆ ਸਾਨੂੰ ਦੇ ਜਾਹੁ ਸਿਰ ਖਪਾਇ ਸਨ ਜੀ**
**ਪਰ ਅੱਗੇ ਅੰਗ੍ਰੇਜ਼ ਚਲਾਕ ਹੈਸੀ ਜੋੜ ਨਾਲ ਜਨਾਹ ਜੁੜਾਇ ਸਨ ਜੀ**
**ਉਹ ਕਿਸ ਤਰਾਂ ਹੋਰਾਂ ਦੀ ਗੱਲ ਮੰਨਦਾ ਲਾਭ ਆਪਣੇ ਮੁੱਖ ਰਖਾਇ ਸਨ ਜੀ**
**ਓਸ ਕਾਂਗ੍ਰਸ,ਸਿੱਖਾਂ ਤੋਂ ਲੈਣਾ ਕੀਹ ਸੀ ਪਾਕਸਤਾਨ ਵੱਲ ਪੈਰ ਅੜਾਇ ਸਨ ਜੀ**

---

*ਮਹਾਰਾਜੇ ਦਲੀਪ ਸਿੰਘ ਪਾਸੋਂ ੧੮੩੯ ਈਸਵੀ ਨੂੰ।

ਮੁੱਢੋਂ ਦੂਰ ਅੰਦੇਸ਼ ਅੰਗ੍ਰੇਜ਼ ਵੱਡਾ ਜਿੱਥੇ ਆਪ ਉਸ ਅੱਡੇ ਬਣਾਇ ਸਨ ਜੀ
ਓਹ ਕਿਸਤਰਾਂ ਸਿੱਖਾਂ ਨੂੰ ਦੇ ਜਾਂਦਾ ਓਸ ਦੂਰ ਤੱਕ ਖਿਆਲ ਦੁੜਾਇ ਸਨ ਜੀ
ਉੱਤੋਂ ਸਿੱਖਾਂ ਨੂੰ ਭੀ ਰਾਜ਼ੀ ਰੱਖੀ ਜਾਂਦਾ ਹੰਝੂ ਗੱਲਾਂ ਦੇ ਨਾਲ ਪੁੰਝਾਇ ਸਨ ਜੀ
ਵਿਚੋਂ ਵੱਢ ਜੜ੍ਹਾਂ ਆਰੀ ਅਕਲ ਦੀ ਜੋ ਸਿੱਖ ਚੀਰ ਦੋ ਫਾੜ ਕਰਾਇ ਸਨ ਜੀ
ਨ ਉੱਜੜੇ ਤੇ ਨਾਹੀ ਰਹੇ ਵੱਸਦੇ ਬੜੇ ਸੋਹਣੇ ਪਿਆਰ ਵੰਡਾਇ ਸਨ ਜੀ
ਪਾਇਆ ਸਿੱਖਾਂ ਨੇ ਫਲ ਕਰਤਾਰਸਿੰਘਾ ਖਾਧੇ ਫਲ ਬੂਟੇ ਹੱਥੀਂ ਲਾਇ ਸਨ ਜੀ

ਪਾਕਸਤਾਨ ਤੋਂ ਭੀ ਮੁਸਲਮਾਨਾਂ ਨੂੰ ਕੋਈ ਲਾਭ ਨਹੀਂ

ਡਾਕਟ੍ਰ ਆਸ਼ਕ ਹੁਸੈਨ ਬਟਾਲਵੀ ਨੇ ਇੱਕ ਨਕਸ਼ਾ ਖਿੱਚ ਦਿਖਾਇਆ ਜੀ
ਕਹਿੰਦਾ ਪਾਕਸਤਾਨ ਤਾਂ ਮਿਲ ਗਿਆ ਮਿਲਿਆ ਓਹ ਨ ਅਸਾਂ ਜੋ ਚਾਹਿਆ ਜੀ
ਪਾਕਸਤਾਨ ਦੂਹ ਹਿੱਸੀ ਤਕਸੀਮ ਹੋਇਆ ਇਕ ਮਸ਼ਰਕੀ ਮਗਰਬੀ ਭਾਇਆ ਜੀ
ਇਹਦੇ ਵਿਚ ਅਸਾਂ ਖੱਟੀ ਖੱਟੀ ਕੋਈ ਨ ਮੁਸਲਿਮ ਹੱਕਾਂ ਦੇ ਤਈਂ ਘਟਾਇਆ ਜੀ
ਅਗੇ ਸਭ ਥਾਈਂ ਸਭਨੀ ਮਹਿਕਮੀ ਵੜ ਹਰ ਉਤੇ ਸੀ ਰੁਅਬ ਜਮਾਇਆ ਜੀ
ਹੁਣ ਤਿੰਨੀ ਹਿੱਸੀਂ ਵੰਡੇ ਗਏ ਅਸੀਂ ਬੜੀ ਤਾਕਤ ਤਾਈਂ ਤੁੜਾਇਆ ਜੀ
ਪਾਕਸਤਾਨ ਹੁਣ ਸਦਾ ਕਮਜ਼ੋਰ ਰਹਿਗਾ ਅਸਾਂ ਬਣਿਆਂ ਦਬਾ ਗਵਾਇਆ ਜੀ
ਆਰਥਕ ਹਾਲਤ* ਕਮਜ਼ੋਰ ਕਰਤਾਰਸਿੰਘਾ ਰਹੇਗੀ ਡਾਕਟ੍ਰ ਬੜਾ ਪਛੁਤਾਇਆ ਜੀ

ਵਾਕ ਕਵੀ

ਏਧਰ ਅਸੀਂ ਭੀ ਚੀਕਦੇ ਥਾਂ ਆਪਣੇ ਮਾਲ ਮੁਲਕ ਜ਼ਮੀਨਾਂ ਖੁਹਾ ਬੈਠੇ
ਨਹਿਰਾਂ ਸਾਡੇ ਹਥੋਂ ਸਭੇ ਨਿਕਲ ਗਈਆਂ ਮਹਿਲ ਮਾੜੀਆਂ ਅਸੀਂ ਗੁਵਾ ਬੈਠੇ
ਜਾਇਦਾਦਾਂ ਗਈਆਂ ਖੁਸ ਜੱਟਾਂ ਦੀਆਂ ਬਣੇ ਪੁਸ਼ਤਾਂ ਦੇ ਸ਼ਾਨ ਮਿਟਾ ਬੈਠੇ
ਮੁਸਲਮਾਨ ਭੀ ਰੋਂਦੇ ਐਵੇਂ ਪਏ ਓਹ ਭੀ ਕਹਿੰਦੇ ਨੁਕਸਾਨ ਉਠਾ ਬੈਠੇ
ਮੁਸਲਮਾਨਾਂ ਦਾ ਸੋਚੀਏ ਗਿਆ ਕੀਹ ਏ ਦੋ ਨਵੇਂ ਇਲਾਕੇ ਬਣਾ ਬੈਠੇ
ਬੰਗਾਲ ਪੰਜਾਬ ਨੂੰ ਵੱਢ ਵਿਚੋਂ ਦੋ ਰਿਆਸਤਾਂ ਨਵੀਆਂ ਦਬਾ ਬੈਠੇ
ਰਹੇ ਸਭ ਨਾਲੋਂ ਸਿੱਖ ਵਿਚ ਘਾਟੇ ਬਣਿਆਂ ਕੁਝ ਭੀ ਨ ਜ਼ੋਰ ਲਾ ਬੈਠੇ
ਪਰ ਇੱਕ ਗਲੋਂ ਕੁਝ ਰਹੇ ਚੰਗੇ ਡੈਣੋਂ ਬਚ ਗੋਦੀ †ਮਾਂ ਦੀ ਆ ਬੈਠੇ
ਮਾਂ ਸੁੱਟੂ ਭੀ ਤਾਂ ਚੰਗੇ ਥਾਂ ਸੁੱਟੂ ਚਾਲਾ ਸਮਝ ਦਾ ਸਿੱਖ ਚਲਾ ਬੈਠੇ

---

*ਡਾਕਟਰ ਕਹਿੰਦਾ ਹੈ ਕਿ ਪਾਕਸਤਾਨ ਨੂੰ ਕੱਪੜੇ ਦੇ ਕਾਰਖਾਨੇ ੨ ਬਨਾਸਪਤੀ "ਘਿਉ" ਦੇ ੨ ਬੂਟਾਂ ਦਾ ਇੱਕ ਬਾਟਾ, ਗੰਦੇ ਬਰੋਜ਼ੇ ਦਾ ੧ 'ਜਲੋ' ਬਾਕੀ ਸਰਹੱਦੀ ਸੂਬਾ ਤੇ ਬਲੋਚਸਤਾਨ ਇਹ ਦੋਵੇਂ ਸੂਬੇ ਮੁਢੋਂ ਘਾਟੇ ਹੀ ਵਾਲੇ ਹਨ ।

†ਕਾਂਗਰਸ ਦੀ ।

ਡਿਠਾ ਜਾਊ ਜੋ ਹੋਊ ਕਰਤਾਰ ਸਿੰਘਾ ਖੁੰਝ ਚਾਲਿਊਂ ਦਾਉ ਖੁੰਝਾ ਬੈਠੇ

ਕੀਤੇ ਫੈਸਲੇ ਨੂੰ ਮਨਾਉਣ ਵਾਸਤੇ *ਬੌਂਡਰੀ ਫੋਰਸ

ਵਾਇਸਰਾਇ ਨੇ ਕਰਕੇ ਸੋਚਕੋਈ ਕੀਤੇ ਫੈਸਲੇ ਤਈਂ ਮਨਵਾਉਣ ਦੇ ਲਈ
ਦੋਹਾਂਗਵਰਮਿੰਟਾਂਨਾਲ ਫੈਸਲਾ ਕਰ ਨਾਲ ਜ਼ੋਰ ਤਾਮੀਲ ਕਰਵਾਉਣ ਦੇ ਲਈ
ਹੱਦ ਬੰਦੀ ਕਮਿਸ਼ਨ ਦੇ ਫੈਸਲੇ ਦੇ ਅੱਗੇ ਗਵਰਮਿੰਟਾਂ ਦੇ ਝੁਕਾਉਣ ਦੇ ਲਈ
ਜਨਰਲ ਰੀਸ ਨੂੰ ਤਾਕਤ ਦੇ ਦਿੱਤੀ ਅਮਨ ਦੋਹੀਂ ਪੰਜਾਬੀਂ ਰਖਾਉਣ ਦੇ ਲਈ
ਉਹ ਫਸਿਆ ਜਨਾਹ ਦੇ ਜਾਲ ਅੰਦਰ ਪੱਕੀ ਦੋਸਤੀਦੀ ਗੰਢ ਪਾਉਣ ਦੇ ਲਈ
ਓਸ ਮਸ਼ਰਕੀ ਪੰਜਾਬਦਾਨਾਸਕੀਤਾ ਪਾਕਸਤਾਨਨੂੰ ਖੁਸ਼ ਕਰਵਾਉਣ ਦੇ ਲਈ
ਪਿੱਠਠੋਕੀ ਬਲੋਚਾਂ ਤੇ ਛਾਢੀਆਂ ਦੀ ਹਿੰਦੂ,ਸਿੱਖਾਂਦੇਤਾਈਂ ਮਰਵਾਉਣ ਦੇ ਲਈ
ਕੀਤੇ ਜ਼ੁਲਮ ਬਲੋਚਾਂ ਕਰਤਾਰ ਸਿੰਘਾ ਗ਼ੈਰ ਮੁਸਲਮਾਨਾਂ ਦੇ ਡਰਾਉਣ ਦੇ ਲਈ

ਅੱਗੇ ਹੀ ਘੱਟ ਨਹੀਂ ਸੀ ਹੋਈ

ਅਜੇਵੰਡ ਪੰਜਾਬ ਦੀ ਹੋਈ ਨਹੀਂਸੀ ਮੁਸਲਮਾਨਾਂ ਅਧਮੂਲ ਮਚਾਇ ਪਹਿਲਾਂ
ਦਰਯਾਇ ਚਨਾਬ ਤੋਂ ਲਹਿੰਦੇ ਪਾਸੇ ਓਹਨਾਂ ਹੱਦ ਦੇ ਜੁਲਮ ਕਮਾਇ ਪਹਿਲਾਂ
ਘੱਟ ਗਿਣਤੀਆਂ ਨੂੰ ਸਾਰੇ ਦੇਸ ਅੰਦਰ ਬੜੇ ਬੜੇ ਨੁਕਸਾਨ ਪੁਚਾਇ ਪਹਿਲਾਂ
ਰਾਵਲਪਿੰਡੀ ਹਜ਼ਾਰੇ ਦੇ ਦੇਸ ਅੰਦਰ ਹੱਥ ਜ਼ੁਲਮ ਦੇ ਉਤੇ ਉਠਾਇ ਪਹਿਲਾਂ
ਪਿੰਡ ਹਿੰਦੂ ਤੇ ਸਿੱਖਾਂ ਦੇ ਫੂਕ ਦਿਤੇ ਲੁੱਟ ਪੁੱਟ ਕੇ ਖਾਕ ਮਿਲਾਇ ਪਹਿਲਾਂ
ਧੀਆਂ,ਭੈਣਾਂ ਜਬਰੀ ਬਹੁਤ ਖੋਹ ਖੜੀਆਂ ਫੜ ਸਤੀਆਂ ਸਤ ਤੁੜਾਇ ਪਹਿਲਾਂ
ਫੜ ਨੰਗੀਆਂ ਕਰ ਜਲੂਸ ਕੱਢੇ ਸ਼ੈਤਾਨੀ ਦੇ ਕਸਬ ਕਮਾਇ ਪਹਿਲਾਂ
ਖੁਦਕਸ਼ੀਆਂ ਕਰ ਕਰ ਧੀਆਂ ਭੈਣਾਂ ਓਹਨਾਂ ਬਦਾਂ ਤੋਂ ਧਰਮ ਬਚਾਇ ਪਹਿਲਾਂ
ਕਈਜੀਉਂਦੀਆਂਸੜਸੜਮਰਗਈਆਂ ਕਈਆਂਤੇਲਪਾ ਤਨਜਲਾਇਪਹਿਲਾਂ
ਸ਼ਾਹੂਕਾਰ ਸਰਦਾਰ ਤੇ ਪਤਾਂ ਵਾਲੇ ਲੁੱਟ ਪੁੱਟ ਬਰਬਾਦ ਕਰਾਇ ਪਹਿਲਾਂ
ਬੇਗੁਨਾਹ ਫੜ ਫੜ ਮਾਸੂਮ ਬੱਚੇ ਚੀਰ ਫਾੜ ਕੇ ਮਾਰ ਮੁਕਾਇ ਪਹਿਲਾਂ
ਸੁਣੇਜਾਂਦੇ ਨ ਓਹਨਾਂਦੇਹਾਲ ਕੰਨੀ ਲੁੱਟੇਮਾਰੇ ਏਧਰ ਜਿਹੜੇ ਆਇ ਪਹਿਲਾਂ
ਨਠੇ ਛੱਡ ਜੋ ਘਰ ਤੇ ਜਾਇਦਾਦਾਂ ਓਹਨਾਂ ਆ ਆ ਦੁਖ ਸੁਨਾਇ ਪਹਿਲਾਂ
ਹੁਣਤਾਂ ਵੰਡਹੋ ਗਈ ਕਰਤਾਰ ਸਿੰਘਾ ਓਹਨਾਂ ਹੱਦਤੋਂਜੁਲਮਕਮਾਇ ਪਹਿਲਾਂ

ਦੋਹਾਂ ਪੰਜਾਬਾਂ ਵਿਚ ਮੌਤ ਦੀਆਂ ਹੋਲੀਆਂ

ਜਨਰਲ ਰੀਸ ਸੀ ਫੌਜਾਂ ਦੇ ਸਿਰ ਉਤੇ ਉਸ ਚਾਲ ਦੇ ਰੁਖੀ ਰਖਾਈ ਸੀ ਜੀ

---

*ਸਰਹੱਦੀ ਫੌਜ।

ਖੁਲ੍ਹ ਦਿਤੀ ਬਲੋਚਾਂ ਤੇ ਛਾਛੀਆਂ ਨੂੰ ਹਿੰਦੂ ਸਿੱਖਾਂ ਤੇ ਰੱਖੀ ਕਰੜਾਈ ਸੀ ਜੀ
ਹੋ ਗਿਆ ਪੰਜਾਬ ਜਾਂ ਦੋ ਟੋਟੇ ਬਲੋਚਾਂ ਨੇ ਧੂੜ ਧੁਮਾਈ ਸੀ ਜੀ
ਵਾਹਰਾਂ ਪਿੰਡਾਂ ਦੀਆਂ ਆਪੇ ਉਠ ਪਈਆਂ ਮਾਰ ਕੁੱਟ ਤੇ ਲੁੱਟ ਮਚਾਈ ਸੀ ਜੀ
ਨਾਲ ਓਹਨਾਂਦੇ ਛਾਛੀ ਬਲੋਚ ਮਿਲ ਗਏ ਭਾਰੀ ਮੌਤ ਹਨੇਰੀ ਚੜ੍ਹਾਈ ਸੀ ਜੀ
ਪਰੇ ਵਾਘਿਉਂ ਪਾਕਸਤਾਨ ਬਣਿਆਂ ਮੁਸਲਮਾਨਾਂ ਨੂੰ ਭੁੱਲੀ ਖੁਦਾਈ ਸੀ ਜੀ
ਲਾਹੌਰ ਤੋਂ ਲੈ ਪਸ਼ੌਰ ਤੋੜੀ ਖਲਕਤ ਮੌਤ ਦੇ ਮੂੰਹ ਵਿਚ ਆਈ ਸੀ ਜੀ
ਹੁਣ ਤਾਂ ਖੁੱਲਮ ਖੁੱਲੀ ਕਤਲਾਮਮੱਚੀ ਲਹਿੰਦੇ ਦੇਸ ਪੈ ਗਈ ਦੁਹਾਈ ਸੀ ਜੀ
ਹੋਈਆਂ ਖਬਰਾਂ ਚੜ੍ਹਦੇ ਸਾਰੀਆਂ ਆ ਅੱਗ ਬਦਲੇ ਦੀ ਭੜਕਾਈ ਸੀ ਜੀ
ਸਾਰੇ ਵਿਚ ਪੰਜਾਬ ਕਰਤਾਰ ਸਿੰਘਾ ਹੋਣ ਲੱਗ ਪਈ ਮਾਰ ਕੁਟਾਈ ਸੀ ਜੀ

ਤਥਾ

ਪਰੇ ਵਾਘਿਉਂ ਉਠ ਕੇ ਮੁਸਲਮਾਨਾ ਹਿੰਦੂ ਸਿੱਖਾਂ ਦੇ ਪਿੰਡ ਉਜਾੜ ਦਿੱਤੇ
ਨਾਲ ਫੌਜ ਫਿਰਦੀ ਇਮਦਾਦ ਕਰਦੀ ਘਾਟ ਮੌਤ ਦੇ ਲੋਕ ਉਤਾਰ ਦਿੱਤੇ
ਏਧਰ ਮਾਲਵੇਮਾਝੇ ਵਿਚ ਜੋਸ਼ਵਧਿਆ ਜਜ਼ਬੇਸਿੱਖਾਂਦੇ ਦਿਲੀਂ ਉਤਾਰ ਦਿੱਤੇ
ਮੁਸਲਮਾਨ ਓਧਰ ਜਿਵੇਂ ਕਰ ਰਹੇ ਹਿੰਦੂ, ਸਿਖਾਂ ਭੀ ਖੌਫ ਵਸਾਰ ਦਿੱਤੇ
ਮੁਰਦੇ ਰੁਲਨ ਲੱਗ ਪਏ ਕਰਤਾਰਸਿੰਘਾ ਪਿੰਡ ਵਸਦੇ ਲੋਕਾਂ ਨੇ ਸਾੜ ਦਿੱਤੇ

ਫਰਕ

ਮੁਸਲਮਾਨਾਂ ਦੀ ਭੈੜੀ ਤਹਿਜ਼ੀਬ ਮੁੱਢੋਂ ਕੁਸ਼ਤੋ ਖੂਨ ਜਨਾਹ ਦੀ ਕਾਰ ਭਾਈ
ਹਜ਼ਰਤ ਸਾਹਿਬ ਦੇ ਵਲੋਂ ਮੁਆਫ ਸਭੇ ਕਹਿਆ ਵਿਚ ਹੱਦੀਸ ਮਕਾਰ ਭਾਈ
ਜ਼ੱਨ ਮਾਲ ਸਣੇ ਜੋ ਕੁਝ ਕਾਫ਼ਰਾਂ ਦਾ ਹੈ ਮੋਮਨਾਂ ਦੇ ਦਰਕਾਰ ਭਾਈ
ਕਾਫਰ ਮਾਰਨੇ ਲੁੱਟਨੇ ਮੁਆਫ ਸਾਰੇ ਖੁਸ਼ੀ ਹੋਵੰਦਾ ਰੱਬ ਗੁਫਾਰ ਭਾਈ
ਏਸੇ ਵਾਸਤੇ ਇਹ ਲੋਕ ਜਾਹਲ ਸਾਰੇ ਖੁਸ਼ ਹੋਵੰਦੇ ਬਦ ਕਿਰਦਾਰ ਭਾਈ
ਏਧਰ ਹਿੰਦੂ ਸਿੱਖਾਂ ਦਿਆਂ ਆਗੂਆਂ ਨੇ ਥਾਂ ਥਾਂ ਤੇ ਕਰੋ ਵਿਚਾਰ ਭਾਈ
ਜੁਲਮ ਜ਼ਬਰ ਗੁਨਾਹਾਂ ਦੀ ਰੋਕ ਪਾਈ ਗ੍ਰੰਥਾਂ ਸ਼ਾਸਤ੍ਰਾਂ ਵਿਚ ਉਚਾਰ ਭਾਈ
ਵਿਚ ਰੱਬ ਦਰਗਾਹ ਮਨਜ਼ੂਰ ਨਹੀਂ ਓਹ ਜਿਹੜੇ ਹੋਣ ਬੰਦੇ ਬਦਕਾਰ ਭਾਈ
ਮੁਸਲਮਾਨਾਂ ਲਈ ਸਭੇ ਹਲਾਲ ਦਸੇ ਮਾਰ ਹੱਕ ਪਰਾਇ ਮੁਰਦਾਰ ਭਾਈ
ਖਾਨੇ ਦੀਨ ਇਸਲਾਮ ਵਿਚ ਜਾਇਜ਼ ਸਾਰੇ ਨਹੀਂ ਪੁਛਦਾ ਰੱਬ ਗੁਫ਼ਾਰ ਭਾਈ
ਏਧਰ ਏਹੋਜੇਹੀਆਂਕਾਰਾਂ ਜਾਇਜ਼ਨਾਹੀਂ ਦਯਾਧਰਮ ਤੋਂਹੋਨ ਜੋ ਬਾਹਰ ਭਾਈ
ਦੋਹਾਂ ਪਾਸਿਆਂ ਦੇ ਵਿਚ ਫਰਕ ਵੱਡੇ ਦੋਹਾਂ ਰੱਬਾਂ ਦੀ ਵਖੋ ਵਖ ਕਾਰ ਭਾਈ

ਰੱਬ ਏਧਰ ਦੀਨ ਦਿਆਲ ਭਾਰਾ ਓਸ ਪਾਸੇ ਜੱਬਾਰ ਕਹਾਰ ਭਾਈ
ਏਸਪਾਸੇ ਵਿਚਧਰਮਤੇ ਦਯਾ ਦਾ ਡਰ ਧਰਮਦਯਾਨਹੀਂਓਧਰ ਦਰਕਾਰ ਭਾਈ
ਹੋਇ ਦੂਹੀਂ ਪਾਸੀਂ ਕਾਰੇ ਬਹੁਤ ਭਾਰੇ ਪਰ ਫਰਕ ਏਹੋ ਕੀਤੇ ਜਾਹਰ ਭਾਈ
ਇਹੋ ਜਹੀ ਨ ਹੋਈ ਕਰਤਾਰ ਸਿੰਘਾ ਰਚਨਾ ਜਦੋਂ ਦੀ ਰਚੀ ਕਰਤਾਰ ਭਾਈ

ਆਬਾਦੀਆਂ ਦਾ ਤਬਾਦਲਾ

ਅਰਬਾਂ ਸਾਲਾਂ ਤੋਂ ਦੁਨੀਆਂ ਵੱਸਦੀ ਏ ਸਮੇਂ ਕਈ ਕਈ ਰੰਗ ਵਟਾਵੰਦੇ ਰਹੇ
ਭਾਰਥ ਵਰਸ਼ ਦਾ ਦੇਸ ਪੁਰਾਣਾ ਬਹੁਤਾ ਇਹਦੇ ਉਤੇ ਤੂਫਾਨ ਕਈ ਆਵੰਦੇ ਰਹੇ
ਕਦੇ ਦੇਵਤੇ ਤੇ ਕਦੇ ਦੈਂਤ ਇਸ ਤੇ ਜਿੱਤ ਜਿੱਤ ਕੇ ਰਾਜ ਕਮਾਵੰਦੇ ਰਹੇ
ਹਿੰਦ ਵਾਸੀ ਆਪੋ ਵਿਚ ਰਹੇ ਲੜਦੇ ਖੂਨੀ ਖੂਨ ਦੇ ਵਹਿਨ ਵਗਾਵੰਦੇ ਰਹੇ
ਕਦੇ ਹਿੰਦੀ ਚੱਕਰਵਰਤੀ ਰਾਜਕਰਦੇ ਯੂਰਪ ਏਸ਼ੀਆ ਤਈਂ ਧਮਕਾਵੰਦੇ ਰਹੇ
ਕਦੇ ਪੱਛਮੀ ਚੜ੍ਹਕੇ ਆਵੰਦੇ ਰਹੇ ਲੁੱਟ ਪੁੱਟ ਕੇ ਇਹਨੂੰ ਲੈ ਜਾਵੰਦੇ ਰਹੇ
ਮੁਸਲਮਾਨ ਕਈ ਸਦੀਆਂ ਰਹੇ ਕਾਬਜ਼ ਬਾਦਸ਼ਾਹ ਹੋ ਛਤਰ ਝੁਲਾਵੰਦੇ ਰਹੇ
ਜਿਹੜੇ ਜਿੱਤਕੇ ਪਰਜਾ ਤੇ ਰਾਜ ਕਰਦੇ ਭਲਿਆਈ ਬੁਰਿਆਈ ਦਿਖਾਵੰਦੇ ਰਹੇ
ਕਈ ਉਜਾੜਦੇ ਕਈ ਵਸਾਵੰਦੇ ਰਹੇ ਕਈ ਲੁਟੇਰਿਆਂ ਦੇ ਵਾਂਗ ਆਵੰਦੇ ਰਹੇ
ਜਿਧਾ ਰਾਜ ਓਹਦੀ ਪਰਜਾ ਹੋ ਜਾਂਦੀ ਆਪੋ ਆਪਣਾ ਹੁਕਮ ਚਲਾਵੰਦੇ ਰਹੇ
ਜ਼ਾਲਮਜ਼ੁਲਮ ਕਰਦੇ ਆਦਲ ਅਦਲਕਰਦੇ ਅੰਤਛਡ ਕਿਲ੍ਹੇ ਕੋਟ ਜਾਵੰਦੇ ਰਹੇ
ਆਹ ਕਦੇ ਨ ਹੋਈ ਕਰਤਾਰ ਸਿੰਘਾ ਬੜੇ ਬੜੇ ਆਕਲ ਘਬਰਾਵੰਦੇ ਰਹੇ

੧੯੪੭ ਦਾ ਸਾਲ

ਏਸ ਸਾਲ ਅੰਦਰ ਜਿਹੜੀ ਕਾਰ ਹੋਈ ਬੜੇ ਬੜੇ ਦਾਨਾ ਹੈਰਾਨ ਹੋ ਗਏ
ਜੋ ਤਬਾਦਲਾ ਹੋਇਆਆਬਾਦੀਆਂ ਦਾ ਇਹਦੇਵਿਚ ਵੱਡੇ ਨੁਕਸਾਨ ਹੋ ਗਏ
ਇਕ ਪਾਸੇ ਹਿੰਦੂ ਸਿਖ ਗਏ ਮਾਰੇ ਮੁਸਲਮਾਨ ਭੀ ਓਧਰ ਵੈਰਾਨ ਹੋ ਗਏ
ਅੱਜ ਤੱਕ ਇਹੋ ਜਹੀ ਹੋਈ ਨਹੀਂ ਸੀ ਵੇਖ ਅਕਲਾਂ ਵਾਲੇ ਪਸ਼ੇਮਾਨ ਹੋ ਗਏ
ਲੋਕ ਉੱਠ ਨੱਠੇ ਛੱਡ ਘਰਾਂ ਤਾਈਂ ਵੈਰੀ ਸਿੱਖ ਹਿੰਦੂ, ਮੁਸਲਮਾਨ ਹੋ ਗਏ
ਜੱਦਾਂ ਪੁਸ਼ਤਾਂ ਦੇ ਸ਼ਹਿਰ ਪਿੰਡ ਵਸਦੇ ਖਾਲੀ ਪਏ ਖੰਡਰਾਤ ਮਹਾਨ ਹੋ ਗਏ
ਅੱਗੇ ਬਾਦਸ਼ਾਹੀ ਹੜ ਆਉਂਦੇ ਰਹੇ ਬੜੇ ਬੜੇ ਕਈ ਵਾਰ ਘਮਸਾਨ ਹੋ ਗਏ
ਚੜ੍ਹਆਈਆਂ ਹਨੇਰੀਆਂਲੰਘ ਗਈਆਂ ਇਹ ਤਾਂ ਉਲਟੇ ਸਭ ਸਾਮਾਨ ਹੋ ਗਏ
ਏਧਰੋਂਓਸਪਾਸੇ ਓਧਰੋਂਏਸਪਾਸੇ ਆਉਣਜਾਣਵਿਚਅਰਬਾਂਨੁਕਸਾਨਹੋ ਗਏ
ਪਤਾਨਹੀਂ ਕੀਹਹੋਇਆਕਰਤਾਰਸਿੰਘਾ ਆਗੂਬੜੇਬੜੇਕਿਉਂ ਨਾਦਾਨ ਹੋ ਗਏ

ਇਹ ਤਬਾਦਲਾ ਮੁਸਲਮਾਨਾਂ ਲਈ ਚੰਗਾ ਹੋਇਆ

ਕੌਮਾਂ ਦੂਜੀਆਂ ਐਵੇਂ ਵੈਰਾਨ ਹੋਈਆਂ ਏਸ ਝੇੜੇ ਅੰਦਰ ਮੁਸਲਮਾਨ ਖੱਟ ਗਏ
ਦੋ ਰਿਆਸਤਾਂ ਨਵੀਆਂ ਬਣਾ ਲਈਆਂ ਹਿੰਦੁਸਤਾਨ ਵਿਚੋਂ ਪਾਕਸਤਾਨ ਖੱਟ ਗਏ
ਹਿੰਦੂ ਸਿੱਖ ਨ ਵਾਘਿਉਂ ਪਾਰ ਕੋਈ ਸਾਰਾ ਸਾਂਭ ਕੇ ਮੁਲਕ ਪਛਾਨ ਖੱਟ ਗਏ
ਏਥੋਂ ਲੈ ਟਰਕੀ ਤੱਕ ਇਕ ਹੋ ਗਏ ਪਏ ਝੂਲਦੇ ਦੀਨੀ ਨਿਸ਼ਾਨ ਖੱਟ ਗਏ
ਹੂੰਝਾ ਫੇਰ ਹਿੰਦੂ ਸਿੱਖ ਕੱਢ ਦਿੱਤੇ ਇਕ ਲੈ ਲਿਆ ਨਵਾਂ ਜਹਾਨ ਖੱਟ ਗਏ
ਜਿਹੜੇ ਚਲੇ ਗਏ ਪਾਕਸਤਾਨ ਖੱਟ ਗਏ ਜਿਹੜੇ ਬੈਠੇ ਰਹੇ ਹਿੰਦੁਸਤਾਨ ਖੱਟ ਗਏ
ਭਾਰਥ ਵਰਸ਼ ਵਿਚ ਲੱਤ ਅੜਾਈ ਬੈਠੇ ਲੱਡੂ ਦੂਹੀਂ ਹੱਥੀਂ ਫੜੇ ਜਾਨ ਖੱਟ ਗਏ
ਸਿੱਖ ਰਹਿ ਗਏ ਖ਼ਾਲੀ ਕਰਤਾਰ ਸਿੰਘਾ ਮੁਸਲਮਾਨ ਚੱਲ ਚਾਲ ਸੁਜਾਨ ਖੱਟ ਗਏ

ਵਾਕ ਕਵੀ

ਹੱਦਬੰਦੀ ਸੁਣਾਈ ਨ ਜਦੋਂ ਤੋੜੀਂ ਓਨਾ ਚਿਰ ਤਾਂ ਝੱਟ ਲੰਘਾਇਆ ਲੋਕਾਂ
ਜਦੋਂ ਪੰਦ੍ਹਾਂ ਅਗਸਤ ਐਲਾਨ ਹੋਇਆ ਖੁਲਮਖੁੱਲਾ ਅਧਮੂਲ ਮਚਾਇਆ ਲੋਕਾਂ
ਚੜ੍ਹਦੇ ਲਹਿੰਦੇ ਉੱਠ ਦੋਹਾਂ ਪੰਜਾਬਾਂ ਦੇ ਵਿਚ ਕਰ ਖ਼ੂਨ ਖਰਾਬਾ ਦਿਖਾਇਆ ਲੋਕਾਂ
ਨਠੇ ਮੋਮਨ ਚੜ੍ਹਦੇ ਪੰਜਾਬ ਵਿਚੋਂ ਜਿਨਾਂ ਪੁਜਿਆ ਜ਼ੋਰ ਦਿਖਾਇਆ ਲੋਕਾਂ
ਓਧਰ ਪੱਛਮੀ ਪੰਜਾਬ ਵਿਚ ਹਿੰਦੂ ਸਿੱਖਾਂ ਉਤੇ ਵਧ ਕੇ ਕਹਿਰ ਕਮਾਇਆ ਲੋਕਾਂ
ਹੋਇ ਖ਼ੂਨ ਖਰਾਬੇ ਕਰਤਾਰ ਸਿੰਘਾ ਖੌਫ਼ ਰੱਬਦਾ ਸਿਰੋਂ ਭੁਲਾਇਆ ਲੋਕਾਂ

ਖ਼ੂਨ ਖਰਾਬੇ

ਅਜੇ ਤੱਕ ਨ ਫੌਜਾਂ ਦੀ ਵੰਡ ਹੋਈ ਰਲੇ ਮਿਲੇ ਫੌਜੀ ਸਭ ਥਾਨ ਸਨ ਜੀ
ਏਧਰ ਚੜ੍ਹਦੇ ਪੰਜਾਬ ਵਿਚ ਬਹੁਤ ਫੌਜੀ ਹਰ ਥਾਂ ਲਗੇ ਮੁਸਲਮਾਨ ਸਨ ਜੀ
ਦੀਨ ਮਜ਼ਬ ਦੀ ਈਰਖਾ ਓਹਨਾਂ ਅੰਦਰ ਹਿਦੂ ਸਿੱਖਾਂ ਦਾ ਕਰਦੇ ਨੁਕਸਾਨ ਸਨ ਜੀ
ਦਸਤੇ ਬੰਨ ਓਹ ਪਿੰਡਾਂ ਦੇ ਵਿਚ ਫਿਰਦੇ ਡਰਦੇ ਰਤੀ ਨ ਭਰੇ ਗੁਮਾਨ ਸਨ ਜੀ
ਲੁੱਟਾਂ ਮਾਰਾਂ ਕਰਾਉਂਦੇ ਆਪ ਫਿਰਦੇ ਹਿੰਦੂ ਸਿੱਖਾਂ ਦੇ ਵੈਰੀ ਮਹਾਨ ਸਨ ਜੀ
ਓਹ ਜਾਣਕੇ ਮਾਰਦੇ ਭੂਹੇ ਹੋ ਹੋ ਹਿੰਦੂ ਸਿੱਖਾਂ ਦੇ ਤਈਂ ਪਛਾਨ ਸਨ ਜੀ
ਕਈ ਘਰ ਓਹਨਾਂ ਬ੍ਰਬਾਦ ਕੀਤੇ ਬੇ ਨਿਸ਼ਾਨ ਕੀਤੇ ਖਾਨਦਾਨ ਸਨ ਜੀ
ਰਾਹ ਗੁਜ਼ਰ ਮਜ਼ਦੂਰ ਤੇ ਹੋਰ ਲੋਕੀਂ ਵਿਚ ਖੇਤਾਂ ਦੇ ਮਾਰੇ ਕਿਰਸਾਨ ਸਨ ਜੀ
ਹਿੰਦੂ ਸਿਖ ਫੌਜੀ ਪਾਕਸਤਾਨ ਅੰਦਰ ਓਹ ਹੁਕਮ ਵਿਚ ਬੱਧੇ ਹੈਰਾਨ ਸਨ ਜੀ
ਕਰ ਸਕਦੇ ਮਦਦ ਭਰਾਵਾਂ ਦੀ ਨ ਅਫ਼ਸਰ ਓਹਨਾਂ ਉਤੇ ਬੇਈਮਾਨ ਸਨ ਜੀ
ਓਹ ਓਹਨਾਂ ਨੂੰ ਕੁਝ ਨ ਕਰਨ ਦੇਂਦੇ ਓਹ ਫਿਰਦੇ ਬੇ ਤਰਾਨ ਸਨ ਜੀ
ਵਿਚ ਮਸ਼ਰਕੀ ਪੰਜਾਬ ਦੇ ਫਿਰ ਰਹੇ ਖੁਲੇ ਛਾਛੀ ਬਲੋਚ ਪਠਾਨ ਸਨ ਜੀ

ਕਹਿਰ ਪਾਕਸਤਾਨ ਵਿਚ ਵਰਤ ਰਹੇ ਰੋਕਾਂ ਟੋਕਾਂ ਨ ਮੂਲੋਂ ਪਛਾਨ ਸਨ ਜੀ
ਵਿਚ ਦੋਹਾਂ ਪੰਜਾਬਾਂ ਕਰਤਾਰਸਿੰਘਾ ਹਰਪਾਸੇ ਲਹਿਰਹੇ ਇਉਂ ਘਾਨ ਸਨ ਜੀ

ਮਸ਼ਰਕੀ ਪੰਜਾਬ

ਏਧਰਮਿਲਟ੍ਰੀਦੀ ਇਮਦਾਦ ਕੋਈ ਨ ਸੀ ਨੈਸ਼ਨਲਗਾਰਡਕਿਸੇ ਬਨਾਈ ਕੋਈ ਨ
ਜੇਹੜੀਕੀਤੀਹਿੰਮਤਲੋਕਾਂਆਪਕੀਤੀ ਫੌਜੀ ਕਿਸੇ ਇਮਦਾਦ ਪੁਚਾਈਕੋਈ ਨ
ਮੁਸਲਮਾਨਾਂ ਨੂੰ ਨੱਠਣਾ ਪੈਗਿਆ ਸੀ ਖੋਹ ਖਿੰਜ ਇਨਾਂ ਤੇ ਮਚਾਈ ਕੋਈ ਨ
ਆਪੋ ਵਿਚ ਲੜੇ ਮਰੇ ਅੜੇ ਹਰ ਥਾਂ ਖਲਕਤ ਮਿਲਟ੍ਰੀ ਆਨ ਨਸਾਈ ਕੋਈ ਨ
ਆਬਾਦੀਆਂ ਦਾ ਤਬਾਦਲਾ ਸੁਣ ਮੁਸਲਮਾਨ ਨੱਠੇ ਧੀਰਜ ਆਈ ਕੋਈ ਨ
ਪਾਕਸਤਾਨ ਵੱਲਭਜੇ ਕਰਤਾਰਸਿੰਘਾ ਹਿੰਦੁਸਤਾਨਵਿਚ ਹੁਣ ਸਮਾਈ ਕੋਈ ਨ

ਤਥਾ

ਏਸ ਪਾਸੇ ਭੀ ਮੌਤ ਨੇ ਲਾਹੇ ਆਹੂ ਹਿੰਦੂ ਸਿੱਖ ਲੜੇ ਮੁਸਲਮਾਨ ਅੜ ਅੜ
ਮੜੀਮਿਲਟ੍ਰੀ ਕਿਸੇਦੀ ਮਦਦ ਕੋਈ ਨ ਕਰਦੇ ਫੈਸਲੇ ਰਹੇ ਜਲਾਨ ਅੜ ਅੜ
ਮੁਸਲਮਾਨਾ ਦੇ ਪਿੰਡ ਹੋ ਗਏ ਖਾਲੀ ਲੜਦੇ ਮਰਦੇ ਰਹੇ ਮੈਦਾਨ ਅੜ ਅੜ
ਦੇਸ ਹੋਇਆ ਬ੍ਰਬਾਦ ਕਰਤਾਰਸਿੰਘਾ ਇਕਦੂਜੇ ਦੇ ਕੀਤੇ ਨੁਕਸਾਨ ਅੜ ਅੜ

ਤਥਾ

ਮੁਸਲਮਾਨਾਂ ਦੇ ਹਿੱਲ ਗਏ ਪੈਰ ਏਧਰ ਬੰਨ ਬੰਨ ਕੇ ਕਾਫਲੇ ਜਾਨ ਨਠੇ
ਸਾਂਭ ਮਾਲ ਅਸਬਾਬ ਲੱਦ ਗੱਡਿਆਂ ਤੇ ਛੱਡ ਪਿੰਡਾਂ ਤਾਈਂ ਮੁਸਲਮਾਨ ਨਠੇ
ਹਿੰਦੂ ਸਿੱਖਾਂ ਨੇ ਏਧਰੋਂ ਧੱਕ ਦਿਤੇ ਬੇਉਮੈਦ ਵੱਲ ਪਾਕਸਤਾਨ ਨਠੇ
ਮੌਤਾਂ ਹੋਈਆਂ ਬੇਅੰਤ ਕਰਤਾਰ ਸਿੰਘਾ ਵਸਦੇ ਚਿਰਾਂ ਦੇ ਹੋ ਵੈਰਾਨ ਨਠੇ

ਅੰਮ੍ਰਿਤਸਰ

ਅੰਮ੍ਰਿਤਸਰਸਤਿਗੁਰਾਂਦੀਖ਼ਾਸ ਨਗਰੀ ਜਿਥੇ ਸਿੱਖਾਂ ਦਾ ਮੁਢੋਂ ਵਕਾਰ ਬਹੁਤਾ
ਗੁਰਦਵਾਰੇ ਸਰੋਵਰ ਤੇ ਹਰੀਮੰਦਰ ਵੱਸਦਾ ਸ਼ਹਿਰ ਵਡਾ ਸ਼ਾਨਦਾਰ ਬਹੁਤਾ
ਕਟੜੇ ਮੰਡੀਆਂ ਗੁਰੂ ਬਾਜ਼ਾਰ ਅੰਦਰ ਰੋਜ਼ ਲੱਖਾਂ ਦਾ ਹੁੰਦਾ ਬਪਾਰ ਬਹੁਤਾ
ਜਿੰਦ ਜਾਨ ਪੰਜਾਬ ਤੇ ਗੜ੍ਹ ਸਿੱਖਾਂ ਵਿਚ ਨਾਮ ਮਸ਼ਹੂਰ ਸੰਸਾਰ ਬਹੁਤਾ
ਰੱਖੀਲੀਗੀਆਂ ਏਸ ਤੇ ਨਜ਼ਰ ਭੈੜੀ ਕੀਤਾਕਰਨਬ੍ਰਬਾਦ ਦਾ ਆਹਰ ਬਹੁਤਾ
ਜਮ੍ਹਾਂਅੰਦਰੋਂਅੰਦਰ ਸਾਮਾਨ ਕੀਤੇ ਮਦਦ ਪੁਲਸਦੀ ਉਤੇ ਇਤਬਾਰ ਬਹੁਤਾ
ਵਿਚੋਂ ਸੀ *ਅੰਗ੍ਰੇਜ਼ ਭੀ ਵਲ ਉਹਨਾਂ ਸਿੱਖਾਂਨਾਲਸੀਰਖਦਾ ਪਿਆਰ ਬਹੁਤਾ
ਕੋਤਵਾਲੀਵਿਚਜ਼ੋਰਸੀ ਮੁਸਲਮਾਨਾਂ ਫਿਰਕਾਦਾਰੀ ਦਾਗਰਮ ਬਾਜ਼ਾਰ ਬਹੁਤਾ

---

*ਡਿਪਟੀ ਕਮਿਸ਼ਨਰ 'ਫਰੇਜ਼ਰ'।

ਵਸੋਂ ਸ਼ਹਿਰ ਦੀ ਭੀ ਅਜਬ ਢੱਬਦੀਸੀ ਜ਼ੋਰ ਹਿੰਦੂਆਂ ਦਾ ਅੰਦਰਵਾਰ ਬਹੁਤਾ
ਇਰਦਗਿਰਦ ਸਾਰੇ ਗੜ੍ਹ ਮੁਸਲਮਾਨਾਂ ਏਸੇਲਈ ਸੀਓਹਨਾਂ ਹੰਕਾਰ ਬਹੁਤਾ
ਹਿੰਦੂ ਮੁਸਲਮਾਨਾਂ ਨਾਲੋਂ ਸਿਖ ਵਸੋਂ ਹੈਸੀ ਥੋੜੀ ਪਰ ਜ਼ੋਰ ਵਿਚਾਰ ਬਹੁਤਾ
ਮੁਸਲਮਾਨਾਂਨੂੰ ਖਿਆਲ ਸੀ ਸ਼ਹਿਰਤਾਈਂ ਉਠਘੇਰਕੇਕਰਾਂਗੇ ਖਵਾਰ ਬਹੁਤਾ
ਲੁਟ ਲਵਾਂਗੇ ਹਿੰਦੂਆਂ ਧਨਵਾਨਾਂ ਪੈਸਾ ਰਖਿਆ ਜਿਨ੍ਹਾਂ ਸੰਭਾਰ ਬਹੁਤਾ
ਪੂਰੀ ਆਸ ਨ ਹੋਈ ਕਰਤਾਰਸਿੰਘਾ ਮੁੰਡਿਆਂ ਦਿਤਾ ਹੰਕਾਰ ਉਤਾਰ ਬਹੁਤਾ

ਸਾੜ ਫੂਕ ਤੇ ਛੁਰੇ ਬਾਜ਼ੀ

ਪਿਛੇ ਲਿਖ ਆਇਆ ਛਿੜੀ ਛੇੜ ਜਿਵੇਂ ਹੁੰਦੇਆਪੋ ਵਿਚ ਰਹੇਫਸਾਦ ਬਹੁਤੇ
ਮੁਸਲਮਾਨਾਂ ਸੀ ਅੱਗਾਂ ਦੀ ਪਹਿਲ ਕੀਤੀ ਕੀਤੇ ਫੂਕ ਮਹੱਲੇ ਬ੍ਰਬਾਦ ਬਹੁਤੇ
ਸਿੱਖਾਂ ਹਿੰਦੂਆਂ ਤਈਂ ਭਜਾ ਦਿਆਂਗੇ ਲਈ ਫਿਰਦੇ ਛੁਰੇ ਫੌਲਾਦ ਬਹੁਤੇ
ਹਿੰਦੂਸਿੱਖਾਂ ਦਿਆਂ ਮੁੰਡਿਆਂਉਠ ਅਗੋਂ ਕਰਵਾਇਨਾਨਕੇਉਨ੍ਹਾਂਨੂੰਯਾਦ ਬਹੁਤੇ
ਪੰਜ ਨਿਉਂਦਰਾ ਇਕ ਦੇ ਥਾਂ ਪਾਇਆ ਛੁਰੇ ਬਾਜ਼ੀ ਚਖਾਇ ਸਵਾਦ ਬਹੁਤੇ
ਓਹ ਇਕ ਪਾਂਦੇ ਅਗੋਂ ਪੰਜ ਪੈਂਦੇ ਡੀਲੇ ਪੀੜੇ ਗਏ ਨਾਲ ਕਮਾਦ ਬਹੁਤੇ
ਇਕ ਮਾਰਦੇ ਚਾਰ ਮਰਵਾ ਲੈਂਦੇ ਵਧ ਆਪੋ ਵਿਚ ਗਏ †ਅਨਾਦ ਬਹੁਤੇ
ਕਰਫ਼ੀਊਲਗੇ ਰਹਿੰਦੇ ਵਿਚ ਸ਼ਹਿਰ ਸਾਰੇ ਹੁੰਦੇ ਨਿੱਤਫਸਾਦ ਤਾਦਾਦ ਬਹੁਤੇ
ਰਹੀ ਮਿਲਟਰੀ ਫਿਰਦੀ ਰਾਤ ਦਿਨੇ ਰਹੇ ਮੌਤ ਦੇ ਵੱਜਦੇ ਨਾਦ ਬਹੁਤੇ
ਸ਼ਹਿਰ ਹੋਇਆ ਬ੍ਰਬਾਦ ਕਰਤਾਰ ਸਿੰਘਾ ਖੋਲੇ ਹੋਇ ਜੋ ਥਾਂ ਆਬਾਦ ਬਹੁਤੇ

ਵਾਕ ਕਵੀ

ਵਖੋ ਵਖਰੇ ਕਿਹੜੇ ਥਾਂ ਲਿਖ ਦਸਾਂ ਥਾਂ ਅੱਗਾਂ ਅਤੇ ਛੁਰੇ ਬਾਜ਼ੀਆਂ ਦੇ
ਕਿੱਨੇ ਅਜ ਮਰੇ ਕਿੱਨੇ ਕਲ ਮਰੇ ਨੰਬਰ ਵਾਰਦਾਤਾਂ ਹੋਈਆਂ ਤਾਜ਼ੀਆਂ ਦੇ
ਹੁਣਲਿਖਿਆਂ ਲਾਭਕੁਝਦਿੱਸਦਾਨਹੀਂ ਨਕਸ਼ੇਜਿੱਤੀਆਂਹਾਰੀਆਂ ਬਾਜ਼ੀਆਂ ਦੇ
ਪੂਰੇ ਪੰਜ ਮਹੀਨੇ ਇਹ ਰਿਹਾ ਦੰਗਲ ਟੁਟੇ ਮਾਣ ਮੁਲਾਣਿਆਂ ਕਾਜ਼ੀਆਂ ਦੇ
ਚਾਉ ਲਾਹ ਛੱਡੇ ਮਾਰ ਮੁੰਡਿਆਂ ਨੇ ਭੂਤੇ ਮੁਸਲਿਮ ਲੀਗੀਆਂ ਨਾਜ਼ੀਆਂ ਦੇ
ਰਹੀਆਂਬੈਠੀਆਂ ਚੌਂਕੀਆਂ ਪੁਲਸ ਦੀਆਂ ਗੜ੍ਹ ਤੋੜ ਛਡੇ ਵਡੇ ਗਾਜ਼ੀਆਂ ਦੇ
ਚਕਰ ਮਿਲਟ੍ਰੀ ਭੀ ਲਾਂਦੀ ਰਹੀ ਬਹੁਤੇ ਪਾਜ ਖੋਲ੍ਹ ਛਡੇ ਹੀਲੇ ਸਾਜ਼ੀਆਂ ਦੇ
ਰਬ ਬਰਕਤਾਂਮੁੰਡਿਆਂ ਵਿਚ ਪਾਈਆਂ ਤੋੜੇ ਹੌਂਸਲੇਓਹਨਾਂ ਨੇ ਪਾਜ਼ੀਆਂ ਦੇ
ਸ਼ਹਿਰ ਛਡਣੇ ਲਈ ਮਜਬੂਰ ਹੋ ਗਏ ਰੰਗ ਵੇਖ ਕੇ ਹਾਲ ਤੇ ਮਾਜ਼ੀਆਂ ਦੇ

†ਵੈਰ।

ਖਾਲੀਗੜ੍ਹ ਹੋਗਏ ਕਰਤਾਰਸਿੰਘਾ ਬਿਸਤ੍ਰ ਗੋਲ ਹੋਇ ਦੁਖੀਆਂ ਰਾਜ਼ੀਆਂ ਦੇ

ਸ਼ਰੀਫ਼ ਪੁਰਾ

ਅੰਮ੍ਰਿਤਸਰਦੇਗਿਰਦਵਧਮੁਸਲਮਾਨਾਂ ਨਵੀਆਂ ਬਸਤੀਆਂ ਬਹੁਤ ਵਸਾਈਆਂ ਜੀ
ਦਾਇਮਗੰਜ ਇਸਲਾਮਾਬਾਦ ਜਹੀਆਂ ਲਹਿੰਦੇ ਦੱਖਣਥਾਵਾਂ ਵਧਾਈਆਂ ਜੀ
ਹਸਨਪੁਰਾ ਤੇ ਨਾਲ ਤਹਿਸੀਲ ਪੁਰਾ ਮਿੱਲਾਂਕੋਠੀਆਂ ਹੈਸਨ ਬਨਾਈਆਂ ਜੀ
ਵਡਾ ਗੜ੍ਹ ਬਣ ਗਿਆ ਸ਼ਰੀਫਪੁਰਾ ਦਾਇਰੇ ਮਸਜਦਾਂ ਖੂਬ ਸੁਹਾਈਆਂ ਜੀ
ਅੱਡੇ ਸ਼ਹਿਰਗਿਰਦੇ ਬਹੁਤੇ ਮੁਸਲਮਾਨਾਂ ਹੈਸਨਤਾਕਤਾਂਬਹੁਤਜਮਾਈਆਂ ਜੀ
ਇਹਨਾਂ ਸਾਰਿਆਂ ਵਿਚੋਂ ਸ਼ਰੀਫ ਪੁਰੇ ਵਿਚ ਗੁੰਡਿਆਂ ਨੇ ਅੱਤਾਂ ਚਾਈਆਂ ਜੀ
ਚਾਰ ਮਾਰਚ ਨੂੰ *ਗੱਡੀ ਡੱਕ ਪਹਿਲਾਂ ਲੁਟੀ ਪੁਟੀ ਤੇ ਜਿੰਦਾਂ ਗਵਾਈਆਂ ਜੀ
ਦਿਨੋ ਦਿਨ ਵਾਧੇ ਫੇਰ ਰਹੇ ਕਰਦੇ ਗੱਲਾਂ ਖ਼ੌਫ ਦੀਆਂ ਸਭ ਭੁਲਾਈਆਂ ਜੀ
ਬਾਗਾਂ ਮਸਜਦਾਂਦਾਇਰਿਆਂ ਵਿਚੋਂ ਪੈ ਪੈ ਰਾਹੀ ਮਾਰਦੇ ਰਹੇ ਸੁਨਾਈਆਂ ਜੀ
ਰਹੀਮਿਲਟ੍ਰੀਤੇਰਾਖੀਪੁਲਸ ਕਰਦੀ ਸਿਖਾਂਕੀਤੀਆਂ ਸਨ ਕਈ ਧਾਈਆਂ ਜੀ
ਹਰ ਵਾਰ ਅਗੋਂ ਪੈਂਦੀ ਠੋਕ ਰਹੀ ਪੇਸ਼ ਗਈ ਨ ਰਹੀਆਂ ਉਕਾਈਆਂ ਜੀ
ਰਹੀਰੜਕ ਦਿਲਵਿਚਕਰਤਾਰਸਿੰਘਾ ਕਈਵਾਰ ਸਨ ਕੀਤੀਆਂਧਾਈਆਂ ਜੀ

ਵਾਕ ਕਵੀ

ਜਦ ਤਕ ਨਹੀਂ ਸੀ ਹੋਈ ਵੰਡ ਅਜੇ ਮੁਸਲਮਾਨ ਸਨ ਦਿਲ ਵਧਾਈ ਬੈਠੇ
ਆਸਾਂ ਉਨ੍ਹਾਂ ਨੇ ਰੱਖੀਆਂ ਲੰਮੀਆਂ ਸਨ ਸਤਲੁਜ ਸਨ ਬੰਨਾ ਰਖਾਈ ਬੈਠੇ
ਭਾਵੇਂ ਮੁੰਡਿਆਂ ਨੇ ਲੱਕ ਤੋੜ ਛਡੇ ਮੁਛਾਂ ਸਭ ਥਾਂ ਸਨ ਅਕੜਾਈ ਬੈਠੇ
†ਗਲਵਾਲੀ ਹਕੀਮ ਤੇ ਭਗਤਾਂ ਵਾਲੇ ਸੀ ਖਜ਼ਾਨੇ ਲਾਹੌਰੀ ਲਾ ਫਾਹੀ ਬੈਠੇ
ਲੋਹਗੜ੍ਹ ਹਾਥੀ ਦਰਵਾਜ਼ੇ ਅੰਦਰ ਇਹਨੀ ਥਾਈਂ ਸਨ ਰਾਜ ਬਨਾਈ ਬੈਠੇ
ਚਿਟੇ ਕਟੜੇ ਟੁੰਡੇ ਤਾਲਾਬ ਵਲੇ ਗੜੀ ਗੌਰਮਿੰਟ ਤਈਂ ਭੁਲਾਈ ਬੈਠੇ
ਭਾਰਾ ਗੜ੍ਹ ਫਰੀਦ ਦਾ ਚੌਂਕ ਹੈਸੀ ਗੁੰਡੇ ਸ਼ਹਿਰ ਸਨ ਸਾਰਾ ਦਬਾਈ ਬੈਠੇ
ਬਕਰਵਾਨਾਂ ਦੇ ਖਾਸ ਬਾਜ਼ਾਰ ਅੰਦਰ ਝੰਡੇ ਦੀਨ ਇਸਲਾਮੀ ਝੁਲਾਈ ਬੈਠੇ
ਓਧਰ †ਅਬਲਵਾਈਏ ਮੌਲੇ ਹੋਰੀ ਪੌਲੀਸ ਦੀ ਮਦਦ ਪਾਈ ਬੈਠੇ

---

*੪ ਮਾਰਚ ਨੂੰ ਵਟਾਲੇ ਵਲੋਂ ਗਡੀ ਆਉਂਦੀ ਜੰਜੀਰ ਖਿੱਚ ਕੇ ਖਲਾਰ ਲਈ ਸੀ।

†ਅੰਮ੍ਰਿਤਸਰ ਜੀ ਦੇ ਇਹ ਦਰਵਾਜ਼ਿਆਂ ਦੇ ਨਾਮ ਹਨ, ਬਾਰਾਂ ਵਿਚੋਂ ਸਿਰਫ ਚਾਟੀ ਵਿੰਡ ਤੇ ਸੁਲਤਾਨ ਵਿੰਡ ਵਾਲੇ ਦੋ ਦਰਵਾਜ਼ੇ ਮਹਿਫੂਜ਼ ਸਨ ਇਹਨਾਂ ਵਿਚ ਮੁਸਲਮਾਨਾਂ ਦਾ ਜ਼ੋਰ ਘਟ ਸੀ। ਏਸੇ ਵਾਸਤੇ ਏਧਰ ਸਾੜ ਫੂਕ ਨ ਹੋਈ।

‡ਡੀ. ਐਸ. ਪੀ.।

ਵਾਰਦਾਤਾਂ ਉਠ ਕਰਦੇ ਕਰਾਂਦੇ ਰਹੇ ‡ਲੁਤਫ ਖਾਂ ਜਹੇ ਦਿਲ ਵਧਾਈ ਬੈਠੇ
ਸਾਰੇ ਪੁਲਸ ਦੀ ਬੜੀ ਇਮਦਾਦ ਹੈਸੀ ਸਭ ਥਾਂ ਸਨ ਛੁਰੇ ਚਮਕਾਈ ਬੈਠੇ
ਪਰ ਸ਼ਹਿਰ ਅੰਦਰ ਅਗੂੰ ਵਧਨ ਵਾਲੇ ਦਿਲਾਂ ਵਿਚੋਂ ਸਨ ਹੌਸਲੇ ਢਾਈ ਬੈਠੇ
ਸਾਰੇ ਅੰਦਰਲੇ ਸ਼ਹਿਰ ਦੇ ਹਿਸਿਆਂ ਚੋਂ ਸਾਰੀ ਤਾਕਤ ਹੈ ਸਨ ਗਵਾਈ ਬੈਠੇ
ਕੋਈ ਮਕਾਨ ਦੁਕਾਨ ਨ ਰਹੀ ਕਿਧਰੇ ਉਕੇ ਕਾਰ ਵਿਹਾਰ ਖੁਹਾਈ ਬੈਠੇ
ਰਹੇ ਬਾਹਰਲੇ ਹਿਸਿਆਂ ਵਿਚ ਅੜੇ ਉਕੇ ਜੋਸ਼ ਖਰੋਸ਼ ਮਿਟਾਈ ਬੈਠੇ
ਡਰਦੇ ਮਾਝੇ ਦੇ ਸਿੱਖਾਂ ਤੋਂ ਰਾਤ ਦਿਨੇ ਸਹਿਮੇ ਰਹਿੰਦੇ ਸਨ ਖੂਨ ਸੁਕਾਈ ਬੈਠੇ
ਹੈਸੀ ਪੁਲਸਦੀਮਦਦਬਚਾਈ ਜਾਂਦੀ ਦਿਲਾਂ ਵਿਚੋਂ ਸਨ ਬਾਜ਼ੀ ਹਰਾਈ ਬੈਠੇ
ਕਈ ਛਡ ਗਏ ਸ਼ਹਿਰ ਕਈ ਛੱਡਣੇ ਲਈ ਖਾਸ ਖਾਸ ਸਮਾਨ ਬਨ੍ਹਾਈ ਬੈਠੇ
ਚੌਥਾ ਹਿੱਸਾ ਹੋਇਆਸ਼ਹਿਰਸੜਖੋਲੇ ਲੀਗੀ ਮੁੰਡਿਆਂ ਤੋਂ ਦੂੰਬ ਦਬਾਈ ਬੈਠੇ
ਨਿਕਲਨਲੱਗਪਈਆਂਸੋਆਂਵੱਡਦੀਆਂ ਟੁਟਗਈਆਂ ਜੋ ਆਸਾਂਲਗਾਈ ਬੈਠੇ
*ਅਬਲਵਾਈਰਹੇਆਕੜੇਅੰਤ ਤੋੜੀ ਪਹਿਰਾਪੁਲਸਦਾ ਹੈਸਨ ਲਵਾਈ ਬੈਠੇ
ਆ ਗਿਆ ਅਗਸਤ ਕਰਤਾਰ ਸਿੰਘਾ ਟੁਟੀ ਡੋਰ ਜੋ ਗੁੱਡੀ ਚੜ੍ਹਾਈ ਬੈਠੇ

ਮੁਸਲਮਾਨ ਅੰਮ੍ਰਿਤਸਰ ਛੱਡ ਗਏ

ਜਿਸ ਦਿਨ ਸੁਣਾਈ ਗਈ ਹੱਦ ਬੰਦੀ ਮੁਸਲਮਾਨ ਸਭ ਹੌਂਸਲੇ ਢਾ ਨਠੇ
ਬੜੇ ਬੜੇ ਅਮੀਰ ਤੇ ਧਨਾ ਵਾਲੇ ਮਹਿਲ ਮਾੜੀਆਂ ਛਡ ਛੁਡਾ ਨਠੇ
ਕੱਢਨ ਵਾਲੇ ਓਹ ਹਿੰਦੂਆਂ ਸਿਖਾਂ ਤਾਈਂ ਮਸਾਂ ਆਪ ਸਨ ਜਾਨਾਂ ਬਚਾ ਨਠੇ
ਜਦੋਂ ਪੁਲਸ ਤੇ ਮਿਲਟ੍ਰੀ †ਬਦਲ ਗਈ ਲਾਹੌਰ ਨੂੰ ਕਦਮ ਉਠਾ ਨਠੇ
ਲੈਕੇ ਯਾਰਾਂ ਅਗਸਤ ਤੋਂ ਠਾਰਾਂ ਤੋੜੀਂ ਗੜੇ ਗੜ੍ਹਾਂ ਨੂੰ ਖਾਲੀ ਕਰਾ ਨਠੇ
ਬੱਕਰਵਾਨਾ ਬਾਜਾਰ ਤੇ ਅੱਬਲਵਾਈਏ ਹੱਥ ਆਪਣੀ ਵੇਖ ਵਿਖਾ ਨਠੇ
ਕਰ ਭਾਜੜਾਂ ਗਏ ਸ਼ਰੀਫ ਪੁਰੀਏ ਮਾਨ ਤਾਨ ਤੇ ਸ਼ਾਨ ਖੁਹਾ ਨਠੇ
ਸਾਰਾ ਹਾਲ ਬਾਜ਼ਾਰ ਭੀ ਉਜੜ ਗਿਆ ਬਹੁਤੇ ਮਾਲ ਮਤਾਹ ਗਵਾ ਨਠੇ
ਇਕ ਦੂਸਰੇ ਨੂੰ ਕਿਸੇ ਪੁਛਿਆ ਨ ਵੱਖੋ ਵੱਖ ਹੋ ਭੈਣ ਭਰਾ ਨਠੇ
ਹਫੜਾ ਦਫੜੀ ਵਿਚ ਕਰਤਾਰ ਸਿੰਘਾ ਕੁਝ ਲਿਆ ਕੁਝ ਮਾਲ ਵੰਜਾ ਨਠੇ

‡ਡੀ. ਐਸ, ਪੀ. । *ਅਬਲਵਾਈਆਂ ਦੀ ਹਵੇਲੀਵਾਲੇਬੜੇਅਮੀਰ ਆਦਮੀ ਸਨ ਇਹਨਾਂ ਪਾਸ ਗੁੰਡਿਆਂ ਦਾ ਬੜਾ ਅਕੱਠ ਰਹਿੰਦਾ ਸੀ ਜਦੋਂ ਸ਼ਹਿਰ ਵਿਚੋਂ ਮੁਸਲਮਾਨਾਂ ਦੇ ਗੜ ਟੁਟਨ ਲੱਗ ਪਏ ਤਾਂ ਇਹਨਾਂ ਪੁਲਸ ਨਾਲ ਮਿਲਕੇ ੨੫ ਰਾਈਫਲਾਂ ਵਾਲੇ ਆਪਣੀ ਰਾਖੀ ਲਈ ਰੱਖ ਲਏ ਸਨ।

†ਪਾਕਸਤਾਨ ਵਿਚੋਂ ਹਿੰਦੂ ਅਫਸਰ ਤੇ ਮਸ਼ਰਕੀ ਪੰਜਾਬ ਵਿਚੋਂ ਮੁਸਲਮਾਨ ਅਫਸਰ ਬਦਲ ਗਏ ਤੇ ਨਾਲ ਹੀ ਪੁਲਸ ਬਦਲਗਈ ਸੀ, ਓਧਰ ਮੁਸਲਮਾਨੀ ਤੇ ਏਧਰ ਕਾਂਗ੍ਰਸੀ ਰਾਜ ਹੋ ਗਿਆ।

ਵਾਕ ਕਵੀ

ਕਈਆਂ ਵੀਰਾਂ ਨੇ ਸੁਣਸੁਣਾਲਿਖਿਆ ਅਮ੍ਰਿਤਸਰ ਦੇ ਗਲੀਬਾਜ਼ਾਰਾਂ ਦੇ ਵਿਚ
ਘਾਣ ਲਹਿ ਗਏਖੁਲੀਕਤਲਾਮਹੋਈ ਨ ਤਮੀਜ਼ਰਹੀ ਸੀ ਨਰਾਂ ਨਾਰਾਂ ਦੇ ਵਿਚ
ਮੁਰਦੇਰੁਲਦੇਨਾਲੀਆਂਭਰੀਆਂਸਨ ਲਿਖਦਿਤਾਖਿਆਲੀ ਹੈ ਆਹਰਾਂ ਦੇ ਵਿਚ
ਕਈਔਰਤਾਂਕਰ ਅਗਵਾ ਲਈਆਂ ਕੀਤੇ ਕਤਲ ਨਹੀਂ ਅੰਤ ਸ਼ੁਮਾਰਾਂ ਦੇ ਵਿਚ
ਸਿੱਖਾਂ ਹਿੰਦੂਆਂ ਕੀਤੀਆਂ ਹਰਕਤਾਂ ਬਦ ਜੋ ਗਲਤਹਨਮੇਰੇ ਵਿਚਾਰਾਂ ਦੇ ਵਿਚ
ਅਖੀਂ ਡਿੱਠਾ ਸਭਕੁਝਕਰਤਾਰਸਿੰਘਾ ਗਲਤਮਲਤਖਬਰਾਂਅਖਬਾਰਾਂ ਦੇ ਵਿਚ

ਤਥਾ

ਅਮ੍ਰਿਤਸਰ ਦੀ ਵਸੋਂ ਸੀ ਹੋਰ ਤਰਾਂ ਪਹਿਲਾਂ ਲੀਗੀ ਨ ਜ਼ੋਰ ਦਿਖਾ ਸਕੇ
ਸਾੜ ਫੂਕ ਜਿਵੇਂ ਲੁਟਾਂ ਕਰਨੀਆਂ ਸਨ ਹੋ ਨਿਸ਼ੰਗ ਨ ਓਹ ਭੜਥੂ ਪਾ ਸਕੇ
ਪੰਜ ਛੇ ਮਾਰਚ ਤਕ ਰਹੇ ਭੂਤੇ ਓਹ ਹਜ਼ਾਰਾ ਨ ਏਥੇ ਬਣਾ ਸਕੇ
ਹੋ ਸਤ ਤਾਰੀਖ ਨੂੰ ਗਏ ਠੰਢੇ ਨਾਹਰੇ ਨੂਹਰੇ ਨ ਫੇਰ ਬੁਲਾ ਸਕੇ
ਵਿਚਲੇ ਹਿਸੇ ਵਿਚ ਵਧਣ ਨ ਕਿਤੇ ਦਿਤੇ ਕਟੜੇ ਕੂਟੜੇ ਨ ਗੁੰਡੇ ਜਲਾ ਸਕੇ
ਫਸੇ ਪਏ ਸਨ ਮਿਰਗ ਜਿਉਂ ਜਾਲਦੇ ਵਿਚ ਅੱਗਾਂ ਖੁਲੀਆਂ ਕਿਤੇ ਨ ਲਾ ਸਕੇ
ਸਾੜ ਫੂਕ ਤੱਕ ਹੀ ਰਿਹਾ ਗੁੰਡਪੁਨਾ ਔਰਤ ਕੋਈ ਨ ਕਰ ਅਗਵਾ ਸਕੇ
ਮੁੰਡੇ ਸੰਗ ਦੇ ਤੇ ਸਾਥੀ ਦੀਪ ਦੇ ਜੋ ਫਿਅਲ ਬਦੀ ਨ ਕਿਤੇ ਕਮਾ ਸਕੇ
ਮੁਸਲਮਾਨੀ ਨ ਕੋਈ ਅਗਵਾ ਹੋਈ ਮੁੰਡੇ ਡਰਦੇ ਹੱਥ ਨ ਲਾ ਸਕੇ
ਮੁੰਡਿਆਂਅਮ੍ਰਿਤਸਰ ਬਚਾ ਲਿਆ ਸੀ ਜਥੇ ਬੰਦੀਓਂ ਬਾਹਰ ਨ ਜਾ ਸਕੇ
ਲੁੱਟ ਮਾਰ ਵਿਚ ਲਿਆ ਨਾ ਮੂਲ ਹਿੱਸਾ ਕਿਤੋਂ ਕੱਖ ਭੀ ਨ ਸੀ ਉਠਾ ਸਕੇ
ਹੋਲੀ ਅੱਗ ਦੀ ਖੇਡਦੇ ਰਹੇ ਮੁੰਡੇ ਧਰਮੀ ਬੀਰ ਨ ਧਰਮ ਗਵਾ ਸਕੇ
ਸਿੱਖਾਂਮੁੰਡਿਆਂਦੇਸਿਰ ਤੇ *ਸੋਹਨਸਿੰਘ ਸੀ ਸਿੱਖਜਾਦੀਪ ਦੀ ਨ ਸੀਭੁਲਾ ਸਕੇ
ਰਹੇ ਸਾਫ਼ ਬੇ ਦਾਗ਼ ਕਰਤਾਰ ਸਿੰਘਾ ਚਿੱਟੀ ਚਾਦਰ ਨ ਦਾਗੀ ਕਰਵਾ ਸਕੇ

ਮੁਸਲਮਾਨੀਆਂ ਨਾਲ ਨੇਕ ਸਲੂਕ

ਇਹ ਠੀਕ ਹੋਊ ਗੁੰਡਿਆਂ ਹਥ ਰੰਗੇ ਕਈ ਥਾਈਂ ਪੈ ਲੁੱਟਾਂ ਮਚਾਈਆਂ ਸਨ
ਸੋਲਾਂ ਅਤੇ ਸਤਾਰਾਂ ਅਗਸਤ ਨੂੰ ਜੀ ਸ਼ਹਿਰ ਵਿਚ ਹਨੇਰੀਆਂ ਛਾਈਆਂ ਸਨ
ਮੁਸਲਮਾਨ ਨੱਠੇ ਇਕ ਦਮ ਏਥੋਂ ਕਰ ਵੱਲ ਲਾਹੌਰ ਦੇ ਧਾਈਆਂ ਸਨ
ਕਿਸੇ ਜਾਂਦਿਆਂ ਨੂੰ ਅਟਕਾਇਆ ਨ ਉਠਾ ਸਕੇ ਜੋ ਚੀਜ਼ਾਂ ਉਠਾਈਆਂ ਸਨ

*ਜਥੇਦਾਰ ਸੋਹਨ ਸਿੰਘ ਜਲਾਲ ਉਸਮਾਂ।

ਦਾਉ ਲੱਗੇ ਜਿਥੇ ਲਾ ਗਏ ਗੁੰਡੇ ਖਾਲੀ ਘਰਾਂ ਅੰਦਰ ਲੁੱਟਾਂ ਮਾਣੀਆਂ ਸਨ
ਪੁਲਸਮਿਲਟ੍ਰੀਸ਼ਹਿਰਸੰਭਾਲਲਿਆ ਹਫੜਾਦਫੜੀਥੋੜਾ ਚਿਰ ਆਈਆਂ ਸਨ
ਔਰਤ ਕੋਈ ਨ ਏਥੇ ਅਗਵਾ ਹੋਈ ਕਿਸੇ ਬਦੀਆਂ ਨਹੀਂ ਕਮਾਈਆਂ ਸਨ
ਸੱਤ ਮਾਰਚਨੂੰ ਚੌਂਕ ਪ੍ਰਾਗਦਾਸੋਂ ਫੜੀਆਂਤ੍ਰੀਮਤਾਂ ਜਿਹੜੀਆਂ ਆਈਆਂ ਸਨ
ਗਿਣਤੀ ਵਿਚ ਚਾਲੀ ਪੰਜਾਹ ਹੈਸਨ ਹਸਪਤਾਲ ਸਭ ਦੀਪ ਪੁਚਾਈਆਂ ਸਨ
ਰਾਮਦਾਸ ਸਤਿਗੁਰੂ ਦੇ ਹਸਪਤਾਲੋਂ ਮਰ੍ਹਮਾਂਪੱਟੀਆਂ ਠੀਕਕਰਵਾਈਆਂ ਸਨ
*ਜੁੰਮੇ ਵਾਰਾਂ ਹਫਾਜਤ ਵਿਚ ਲੈਕੇ ਕੋਤਵਾਲੀ ਓਹ ਸਭ ਪੁਚਾਈਆਂ ਸਨ
ਠਾਣੇਦਾਰ ਮਹਿਤਾਆਕੇਲੈਗਿਆਸੀ ਪਹੁੰਚ ਵੱਲੇਸਿਰ ਦੀਪ ਬਚਾਈਆਂ ਸਨ
ਮੁੜ ਫੇਰ ਸਤਾਰਾਂ ਅਗਸਤ ਨੂੰ ਜਾ ਦੋ ਕੁੜੀਆਂ ਫੜੀਆਂ ਫੜਾਈਆਂ ਸਨ
ਝੱਟ ਉਨ੍ਹਾਂ ਨੂੰ ਸਾਂਭਸੰਭਾਲਕਰਕੇ †ਦਫਤਰ ਵਿਚ ਸੁਰੱਖਤ ਰਖਾਈਆਂ ਸਨ
ਚੌਥੇ ਦਿਨਸਰਦਾਰ‡ਹਰਿਦਯਾਲ ਸਿੰਘਨੇਕੋਤਵਾਲੀ ਸਪੁਰਦ ਕਰਾਈਆਂ ਸਨ
ਘਟਨਾ ਹੋਰ ਨ ਹੋਈ ਕਰਤਾਰਸਿੰਘਾ ਅੱਖੀਂ ਸਾਰੀਆਂ ਦੇਖ ਦਿਖਾਈਆਂ ਸਨ

### ਤਬਾਹੀਆਂ

ਪਾਕਸਤਾਨਜਿਸ ਵੇਲੇ ਸੁਣਾਇਆ ਗਿਆ ਛਾਈਆਂ ਦੇਸਦੇ ਵਿਚ ਬ੍ਰਬਾਦੀਆਂ ਆ
ਵਾਹਰਾਂਉਠ ਪਈਆਂ ਪਿੰਡ ਲੁੱਟ ਲਏ ਤਬਾਹੀਆਂ ਮਚਾਈਆਂ ਫਸਾਦੀਆਂ ਆ
ਨੈਸ਼ਨਲ ਗਾਰਡ ਤੇ ਮੁਸਲਮਾਨ ਫੌਜਾਂ ਉਨ੍ਹਾਂ ਕੀਤੀਆਂ ਨਾਸਆਬਾਦੀਆਂ ਆ
ਉਠੋ ਕਾਫ਼ਰਾਂ ਨੂੰ ਲੁਟੋ ਮਾਰ ਦੇਵੋ ਬਦਮਾਸ਼ਾਂ ਕਰਾਈਆਂ ਮੁਨਾਦੀਆਂ ਆ
ਪੱਛਮ ਵੱਲ ਹਿੰਦੂ ਸਿੱਖਮਰਨਲਗੇ ਹੋਈਆਂ ਗੁੰਡਿਆਂ ਦੀ ਮਨੀਂ ਸ਼ਾਦੀਆਂ ਆ
ਓਹ ਅਮਨ ਕਮੇਟੀਆਂ ਉਡ ਗਈਆਂ ਹਿੰਦੂ ਸਿੱਖ ਲੁੱਟ ਲਏ÷ ਇਤਿਹਾਦੀਆਂ ਆ
ਸਿੱਖਾਂ ਹਿੰਦੂਆਂਨੂੰ ਦੇਂਦੇਧੀਰਜਾਂਰਹੇ ਹਰਥਾਂਕਢਨਲੱਗ ਪਏ ਉਸਤਾਦੀਆਂ ਆ
ਲੁੱਟਾਂ ਮਾਰਾਂ ਅਗਾਂ ਲੱਗਨ ਲੱਗ ਪਈਆਂ ਹੋਈਆਂ ਹਰਪਾਸੇ ਬੇਸਵਾਦੀਆਂ ਆ
ਓਹ ਕਮੀਨ ਕਾਂਦੂ ਉਠ ਪਏ ਸਾਰੇ ਸ਼ੁਰੂ ਪਿੰਡਾਂ ਵਿਚ ਹੋਈਆਂ ਉਪਾਧੀਆਂ ਆ
ਜ਼ੋਰ ਜ਼ੁਲਮ ਤੇ ਪਾਪ ਕਰਤਾਰ ਸਿੰਘਾ ਬੁਰੇ ਬੁਰੀਆਂ ਕਰ ਰਹੇ ਵਾਦੀਆਂ ਆ

---

*ਦਰਬਾਰ ਸਾਹਿਬ ਕਮੇਟੀ ਦੇ ਮੈਨੇਜਰ ਸਰਦਾਰ ਗੁਰਦਿਆਲ ਸਿੰਘ ਨੇ।
†ਸ੍ਰੀ ਦਰਬਾਰ ਸਾਹਿਬ ਕਮੇਟੀ।
‡ਸਰਦਾਰ ਹਰਦਿਆਲ ਸਿੰਘ ਮੈਜਿਸਟ੍ਰੇਟ।
÷ਜਿਹੜੇ ਅਮਨ ਕਮੇਟੀਆਂ ਦੇ ਸਾਥੀ ਸਨ।

ਮਿਲਟ੍ਰੀ

ਜਿਹੜੀਮਿਲਟ੍ਰੀ ਅਮਨ ਲਈਕਾਇਮਹੈਸੀ ਓਹੋਵਾੜਉੱਠ ਖੇਤ ਨੂੰ ਖਾਣ ਲੱਗ ਪਈ
ਨਾਲ ਨੈਸ਼ਨਲ ਗਾਰਡ ਰਲ ਕੇ ਜੀ ਹਰ ਥਾਂ ਤਬਾਹੀ ਮਚਾਨ ਲੱਗ ਪਈ
ਵਾਹਰਾਂ ਪਿੰਡਾਂ ਦੀਆਂ ਨਾਲ ਲੈ ਲੈ ਕੇ ਹਿੰਦੂ ਸਿੱਖਾਂ ਦੇ ਤਈਂ ਲੁਟਾਨ ਲੱਗ ਪਈ
ਲੈਕੇ ਰਫਲਾਂ ਬੰਬ ਸਟੇਨ ਗੰਨਾ ਪਿੰਡ, ਡਰ ਪਾ ਖਾਲੀ ਕਰਾਨ ਲੱਗ ਪਈ
ਲੋਕ ਪਿੰਡਾਂ ਨੂੰ ਛੱਡਕੇ ਨੱਠ ਉਠੇ ਪਾਸ ਖੜੇ ਹੋ ਅਗਾਂ ਲਵਾਨ ਲੱਗ ਪਈ
ਸਾੜੇਸ਼ਹਿਰ ਤੇਮੰਡੀਆਂ ਲੁੱਟ ਲਈਆਂ ਧੀਆਂ ਭੈਣਾਂਨੂੰਭੀ ਹੱਥ ਪਾਨ ਲੱਗ ਪਈ
ਚੜ ਮੱਚੀਹਰ ਥਾਂ ਆ ਗੁੰਡਿਆਂਦੀ ਪੁਲਸਮਿਲਟ੍ਰੀ ਮਦਦ ਪੁਚਾਨ ਲੱਗ ਪਈ
ਓਹਸੀਹਜੂਮਦੀਆਪਅਗਵਾਈ ਕਰਦੀ ਲੋਕਾਂਤਈਂ ਲੁਟਵਾਨ ਮਰਵਾਨ ਲੱਗ ਪਈ
ਹਥਯਾਰਾਂ ਦੇ ਜ਼ੋਰ ਵਖਾਲ ਕਰਕੇ ਹਿੰਦੂ ਸਿੱਖਾਂ ਨੂੰ ਮਾਰ ਮੁਕਾਨ ਲਗ ਪਈ
ਪਾਕਸਤਾਨ ਦੇ ਰੰਗ ਕਰਤਾਰ ਸਿੰਘਾ ਲੁੱਟ,ਮਾਰ, ਜਨਾਹ ਦਿਖਾਨ ਲੱਗ ਪਈ

ਆਪਣੀ ਭੁੱਲ ਦਾ ਫਲ

ਬੜੇ ਬੜੇ ਜਵਾਨਵਿਚਬਾਰ ਦੇ ਸਨ ਭੁੱਲ ਆਪਣੀ ਦਾਫਲ ਪਾਇਆ ਓਹਨਾਂ
ਰੱਖ ਜਾਂਗਲੀਆਂ ਨਾਲ ਭਾਈਚਾਰੇ ਸੀ ਬੜਾ ਇਤਬਾਰ ਜਮਾਇਆ ਓਹਨਾਂ
ਕੋਈ ਵੱਤ ਸਰਦਾਰੋ ਨ ਕਰੋ ਖਤਰਾ ਤੁਸੀਂ ਸਾਡੇ ਭਰਾ ਸੁਨਾਇਆ ਓਹਨਾਂ
ਸਾਨੂੰ ਮਾਰ ਤੁਹਾਨੂੰ ਕੋਈ ਹੱਥ ਪਾਊ ਬੈਠੇ ਰਹੋ ਸਾਰੇ ਸੀ ਜਤਾਇਆ ਓਹਨਾਂ
ਜਦੋਂ ਪਾਕਸਤਾਨਦੀ ਵੰਡ ਹੋ ਗਈ ਪਹਿਲਾਂ ਹਰ ਥਾਂ ਹਥ ਉਠਾਇਆ ਓਹਨਾਂ
ਆਗੂ ਓਹੋ ਹਜੂਮਾਂ ਦੇ ਬਣ ਗਏ ਸਿੱਖਾਂ ਹਿੰਦੂਆਂ ਤਈਂ ਲੁਟਾਇਆ ਓਹਨਾਂ
ਨਾਈ ਛੀਂਬੇ ਲੁਹਾਰ ਕਮੀਨ ਕੰਦੂ ਨ ਜ਼ਰਾ ਲਿਹਾਜ਼ ਰਖਾਇਆ ਓਹਨਾਂ
ਜਿਨਾਂ ਘਰਾਂਵਿਚੋਂ ਪੁਸ਼ਤਾਂ ਖਾਂਦੇਰਹੇ ਪਹਿਲਾਂ ਸਭਦਾ ਬੁਰਾ ਮਨਾਇਆ ਓਹਨਾਂ
ਨੜੇ ਨਿਮਕ ਖਾਧੇ ਸਾਰੇ ਗਏ ਕਿਧਰੇ ਉਕਾ ਕਿਤੇ ਨ ਸਾਥ ਨਬਾਹਿਆ ਓਹਨਾਂ
ਵਿਚਲੇ ਭੇਤੀਆਂ ਭੇਤ ਖੁਲ੍ਹਾ ਸਾਰੇ ਕਈ ਥਾਈਂ ਨੁਕਸਾਨ ਪੁਚਾਇਆ ਓਹਨਾਂ
ਕਈ ਭਲੇ ਜਿਹੜੇ ਸਾਥੀ ਪੁਸ਼ਤਾਂ ਦੇ ਕਰ ਨਿਮਕ ਹਲਾਲ ਦਿਖਾਇਆ ਓਹਨਾਂ
ਜਿਹੜੇਅਮਨਕਮੇਟੀਆਂਲਈਬੈਠੇਆਖਰਬਹੁਤਾਨੁਕਸਾਨਉਠਾਇਆਓਹਨਾਂ
ਮੁਸਲਮਾਨਾਂ ਦੇ ਰਹੇ ਭਰੋਸੇ ਉਤੇ ਆਪ ਮਰੇ ਤੇ ਸਾਥ ਮਰਵਾਇਆ ਓਹਨਾਂ
ਬਾਰਾਂਵਿਚਹੱਥਯਾਰਸਨਪਾਸਸਭਦੇ ਅਸਲਾਵਰਤਨਕਿਤੇਦਿਖਾਇਆ ਓਹਨਾਂ
ਪਾਟੋ ਧਾੜ ਨੇ ਸਭ ਨੂੰ ਮਾਰ ਲਿਆ ਕੱਠੇ ਹੋ ਨ ਜ਼ੋਰ ਵਖਾਇਆ ਓਹਨਾਂ
ਸ਼ੇਖੂ ਪੁਰੇਤੇਲੈਲਪੁਰਚੂਣੀਆਂਵਿਚ ਨਬਲੋਚਾਂ ਨਾਲਜ਼ੋਰਅਜ਼ਮਾਇਆ ਓਹਨਾਂ

ਵਖੋ ਵੱਖ ਸਭ ਥਾਂਈਂ ਬਰਬਾਦ ਹੋਗਏ ਬਚੇ ਆਪ ਨ ਦੇਸ ਬਚਾਇਆ ਓਹਨਾਂ
ਡਰ ਮਿਲਟ੍ਰੀ ਤੋਂ ਕਰਤਾਰ ਸਿੰਘਾ ਸਾਰਾ ਸ਼ਾਨ ਪ੍ਰਤਾਪ ਗਵਾਇਆ ਓਹਨਾਂ

ਏਤਨਾ ਨੁਕਸਾਨ ਨ ਹੁੰਦਾ

ਸਿਰਫ ਕਵੀ ਦੀ ਰਾਇ ਇਹ ਆਪਣੀ ਹੈ ਜੇਕਰ ਸਿੰਘ ਨ ਵੇਲਾ ਖੁੰਝਾ ਦੇਂਦੇ
ਘਲੂਘਾਰਾ ਕਠੇ ਹੋਕੇ ਕਰ ਦੇਂਦੇ ਜਵਾਬ ਇੱਟ ਦਾ ਪੱਥਰ ਸੁਨਾ ਦੇਂਦੇ
ਮੁਸਲਮਾਨ ਜਿਵੇਂ ਉਠ ਪਏ ਹੈਸਨ ਇਹ ਭੀ ਮਾਰਾ ਬਕਾਰਾ ਜਗਾ ਦੇਂਦੇ
ਓਹ ਹਿੰਦੂ ਤੇ ਸਿੱਖਾਂ ਨੂੰ ਲੁੱਟਦੇ ਸਨ ਇਹ ਓਹਨਾਂ ਤੇ ਲੁੱਟ ਮਚਾ ਦੇਂਦੇ
ਖੁਲ੍ਹਾ ਰਾਹ ਨ ਛੱਡਦੇ ਵੈਰੀਆਂ ਦਾ ਬਣ ਉਹੋ ਜੇਹੇ ਰੋੜਾ ਅਟਕਾ ਦੇਂਦੇ
ਪੁਲਸ ਮਿਲਟ੍ਰੀ ਤੇ ਨੈਸ਼ਨਲ ਗਾਰਡ ਤਾਈਂ ਰੌਲਾ ਪਾ ਕੇ ਸਾਰੇ ਖਿੰਡਾ ਦੇਂਦੇ
ਮੁਸਲਮਾਨਾਂ ਦੇ ਕਰਨ ਬਚਾਉ ਦੇ ਲਈ ਓਧਰ ਲੀਗੀਆਂ ਨੂੰ ਫਿਕਰਪਾਦੇਂਦੇ
ਓਹ ਬੇਫਿਕਰੇ ਹੋਕੇ ਮਾਰਦੇ ਨਾ ਫਿਕਰ ਓਹਨਾਂ ਦੇ ਵੱਲ ਧਕਾ ਦੇਂਦੇ
ਓਹਨਾ ਤਾਈਂ ਭੀ ਹਿਲਜੁਲੀ ਪਾਕੇ ਜੀ ਏਧਰ ਓਧਰ ਨਸਾ ਭਜਾ ਦੇਂਦੇ
ਖਾਨਾ ਜੰਗੀ ਕਰਕੇ ਰੌਲਾ ਪਾ ਦੇਂਦੇ ਚਾਲ ਵਾਰ ਗੁਰੇਲਾ ਚਲਾ ਦੇਂਦੇ
ਆਪੋ ਆਪਣੀ ਪੈਂਦੀਆਂ ਦੁਹੀਂ ਧਿਰੀਂ ਹੜ ਮੋੜ ਪਿਛਾਂਹ ਵਗਾ ਦੇਂਦੇ
ਖਾ ਮਰਦੇ ਬਲੋਚਾਂ ਦੀਆਂ ਗੋਲੀਆਂ ਨ ਜਿੰਦਾਂ ਐਵੇਂ ਹੀ ਨ ਗਵਾ ਦੇਂਦੇ
ਮਰਨਾ ਪੈਂਦਾ ਤੇ ਮਰਦੇ ਸਿਧੇ ਮੱਥੇ ਹੱਥ ਵੈਰੀ ਨੂੰ ਕਰੜੇ ਲਾ ਦੇਂਦੇ
ਮਰੇ ਹੁਣ ਭੀ ਲੱਖਾਂ ਦੀ ਗੇਣਤੀ ਵਿਚ ਲੱਖਾਂ ਮਰਦੇ ਲੱਖਾਂ ਖਪਾ ਦੇਂਦੇ
ਕਰਦੇ ਘਲੂਘਾਰੇ ਸਾਰੇ ਗਿਣ ਮਿਥ ਕ ਮੂੰਹ ਵੈਰੀ ਦਾ ਮਾਰ ਭਵਾ ਦੇਂਦੇ
ਗੁਰੂ ਗੋਬਿੰਦ ਸਿੰਘ ਦਾ ਆਸਰਾ ਲੈ ਤੇਗਾਂ ਵਿਚ ਮੈਦਾਨ ਖੜਕਾ ਦੇਂਦੇ
ਚੜ੍ਹੇ ਹੋਇ ਕਿਧਰੋਂ ਬ੍ਰਗੇਡ ਨਹੀਂ ਸਨ ਦਸ ਮਰਦੇ ਵੀਹ ਲਿਟਾ ਦੇਂਦੇ
ਉਨੇ ਚਿਰ ਨੂੰ ਪਹੁੰਚ ਇਮਦਾਦ ਜਾਂਦੀ ਧੀਆਂ ਭੈਣਾਂ ਤੇ ਪਤਾਂ ਬਚਾ ਦੇਂਦੇ
ਹਿੰਦੂ ਮਿਲਟ੍ਰੀ ਪਹੁੰਚ ਜ਼ਰੂਰ ਜਾਂਦੀ ਛਾਛ ਛਾੜੀਆਂ ਓਹ ਰੁੜਾ ਦੇਂਦੇ
ਕਰਦਾ ਕੋਈ ਅਗਵਾਈ ਕਰਤਾਰ ਸਿੰਘਾ ਘਲੂ ਘਾਰਾ ਕਰ ਸਿੰਘ ਦਿਖਾ ਦੇਂਦੇ

ਤਥਾ

ਜਿੰਨੇ ਲੰਮੇ ਪਈਏ ਵੈਰੀ ਚੜੇ ਉਤੇ ਜਿੰਨੇ ਤਕੜੇ ਹੋਈਏ ਵੈਰੀ ਡਰੇਗਾ ਜੀ
ਮੋਮੀ ਬਣਯਾਂ ਵੈਰੀ ਦੀ ਚੜ ਮਚੇ ਉਤੇ ਮਾਰ ਫਰਾਕੀ ਉਹ ਚੜੇਗਾ ਜੀ
ਜਿਨੂੰ ਸਾਮ੍ਹਣੇ ਹੂਰਾ ਦਿਖਾ ਦਈਏ ਡਰਦਾ ਪੈਰ ਨ ਓਹ ਅਗੇ ਧਰੇਗਾ ਜੀ
ਡੰਡਾ ਸੁਟਯਾ ਬਾਂਦਰ ਆ ਚੜੇ ਮੋਢੀਂ ਛਿੱਤਰ ਫੜਿਆਂ ਤਰਲੇ ਕਰੇਗਾ ਜੀ

ਹੱਥੋਂ ਸਿੱਖਾਂ ਨੇ ਵੇਲਾ ਗਵਾ ਦਿਤਾ ਨਵੇਂ ਸਿਰੇ ਕਦੇ ਕਾਰਜ ਸਰੇਗਾ ਜੀ
ਕਰੜੇ ਹੱਥਾਂ ਦੇ ਬਿਨਾਂਕਰਤਾਰਸਿੰਘਾ ਤਰਲੇ ਲਿਆਂਹੁਣਵੈਰੀ ਨ ਮਰੇਗਾ ਜੀ

ਵਾਕ ਕਵੀ

ਪਾਕਸਤਾਨ ਅਜੇਨਹੀਂਸੀਜੰਮਿਆਜੀ ਮੁਸਲਮਾਨਾਂਸੀ ਦੇਸਉਜਾੜ ਛਡਿਆ
ਕੈਂਬਲਪੁਰ ਪਸ਼ੌਰ ਹਜ਼ਾਰੇ ਦੇ ਵਿਚ ਕਹਿਰ ਵਧ ਤੋਂ ਵਧ ਗੁਜ਼ਾਰ ਛਡਿਆ
ਹਿੰਦੂ ਸਿੱਖਾਂ ਨੂੰ ਕਰ ਬਰਬਾਦ ਦਿਤਾ ਸੀ ਹਕੂਮਤ ਦਾ ਡਰ ਵਿਸਾਰ ਛਡਿਆ
ਪੱਛਮ ਵਿਚ ਤਬਾਹੀ ਮਚਾਈ ਭਾਰੀ ਹਿੰਦੂ ਸਿੱਖਾਂ ਦਾ ਪੈਰ ਉਖਾੜ ਛਡਿਆ
ਗ਼ੈਰ ਮੁਸਲਮਾਂ ਨੂੰ ਲੁਟ ਪੁਟ ਲਿਆ ਪਾਕਸਤਾਨ ਦਾ ਰੰਗ ਦਿਖਾਰ ਛਡਿਆ
ਹਿੰਦੂ ਸਿੱਖਾਂ ਦਾ ਖੇਤ ਆਰਾਮ ਦਾ ਜੋ ਭੂਤੇ ਸੰਢਿਆਂ ਵੜ ਮਧਾੜ ਛਡਿਆ
ਫਿਰਕੇਦਾਰੀ ਦੀ ਅੱਗ ਭੜਕਾ ਭਾਰੀ ਹਿੰਦੂ ਸਿਖਾਂ ਦੇ ਕੁੱਲੇ ਨੂੰ ਸਾੜ ਛਡਿਆ
ਸੋਹਣਾ ਪਤ ਅਬਰੋ ਦਾ ਕੱਪੜਾ ਜੋ ਭੂਹੇ ਬਾਂਦਰਾਂ ਹੋਕੇ ਪਾੜ ਛਡਿਆ
ਬੇਹੱਯਾਈ ਤਬਾਹੀਮਚਾਈ ਭਾਰੀ ਪੜਦਾ ਦੀਨ ਇਸਲਾਮ ਉਘਾੜ ਛਡਿਆ
ਕਰ ਰਾਕਸ਼ ਪੁਨਾ ਦਿਖਾਰ ਕਡਿਆ ਹਲਕੇ ਹੋ ਮਾਸੂਮਾਂ ਨੂੰ ਦਾਹੜ ਛਡਿਆ
ਖੋਹ ਖਿੰਜ ਹਿੰਦੂ ਸਿਖ ਝਾੜ ਲਏ ਕਣ ਕਢੇ ਬਾਕੀ ਪਿਛੇ ਨਾੜ ਛਡਿਆ।
ਵਾੜੇਭੇਡਾਂਦੇ ਵਿਚਕਰਤਾਰਸਿੰਘਾ ਪਾਕਸਤਾਨ ਅੰਗਰੇਜ਼ ਬਘਿਆੜ ਛਡਿਆ।

ਸੱਜਰੇ ਜ਼ੁਲਮ

ਪਾਕਸਤਾਨ ਦਾ ਹੋ ਐਲਾਨ ਗਿਆ ਇਕਦਮ ਭੂਏ ਮੁਸਲਮਾਨ ਹੋ ਗਏ
ਰਾਜਦੀਨਇਸਲਾਮਦਾਬਣਗਿਆ ਜੀ ਫਿਰਕੇਦਾਰੀ ਦੇਪੱਕੇ ਨਸ਼ਾਨ ਹੋ ਗਏ
ਹਮਸਾਇ ਹਮਸਾਇਆਂ ਨੂੰ ਉਠ ਪਏ ਹਿੰਦੂ ਸਿਖਾਂ ਦੇ ਵੈਰੀ ਮਹਾਨ ਹੋ ਗਏ
ਲੁਟਾਂ ਪੈ ਗਈਆਂ ਵਿਚ ਦੇਸ ਸਾਰੇ ਧੂੰਆਂਧਾਰ ਆ ਜ਼ਿਮੀਂ ਅਸਮਾਨ ਹੋ ਗਏ
ਪਿੰਡਾਂ ਸ਼ਹਿਰਾਂ ਦੇ ਵਿਚ ਕਤਲਾਮ ਮਚੀ ਵਿਚਦਿਨਾਂ ਦੇ ਸਭ ਵੈਰਾਨ ਹੋ ਗਏ
ਵਾਹਰਾਂ ਢੋਲ ਵਜਾ ਕੇ ਚੜ੍ਹਪਈਆਂ ਭਾਰੇ ਸੈਂਕੜੇ ਥਾਈਂ ਘਮਸਾਨ ਹੋ ਗਏ
ਕੌਮਾਂਉਠਪਈਆਂਮੁਸਲਮਾਨਾਂਦੀਆਂ ਲੁੱਟਾਂਮਾਰਾਂ ਦੇਲਈਜਮ੍ਹਾਂ ਆਨ ਹੋ ਗਏ
ਸਾਥੀ ਨੈਸ਼ਨਲ ਗਾਰਡਾਂ ਬਣ ਗਈਆਂ ਭੂਏ ਛਾਛੀ ਬਲੋਚ ਪਠਾਨ ਹੋ ਗਏ
ਜ਼ਰਾਂ ਦੌਲਤਾਂ ਦੇ ਭੁਖੇ ਉਠ ਪਏ ਸਾਥੀ ਮਿਲਟਰੀ ਵਾਲੇ ਸ਼ੈਤਾਨ ਹੋ ਗਏ
ਰਲ ਮਿਲਕੇ ਦੇਸ ਬਰਬਾਦ ਕੀਤਾ ਰਾਖੇ ਖੇਤਾਂ ਦੇ ਹੀ ਬੇਈਮਾਨ ਹੋ ਗਏ
ਛੁੱਟ ਪਛਮੀ ਖਾਸ ਪੰਜਾਬ ਦੇ ਵਿਚ ਕਾਰੇ ਚੰਦਰੇ ਬਾਹਰ ਬਿਆਨ ਹੋ ਗਏ
ਸਾਰੇ ਲਿਖੇਨਹੀਂਜਾਂਦੇ ਕਰਤਾਰਸਿੰਘਾ ਹਿੰਦੂਸਿਖਾਂਦੇਜਿਹੜੇਨੁਕਸਾਨ ਹੋ ਗਏ

ਨਹਿਰਾਂ ਦੀਆਂ ਆਬਾਦੀਆਂ

ਹਿੰਦੂ ਸਿਖ ਜਿਥੇ ਘਟ ਗਿਣਤੀਆਂ ਵਿਚ ਮੂੰਹ ਮੌਤਦੇ ਸਨ ਉਹ ਸਦਾਈ ਬੈਠੇ
ਲਾਇਲਪੁਰ,ਸਰਗੋਧਾ ਤੇ ਮਿੰਟਗੁਮਰੀ ਇਹਨਾਂਬਾਰਾਂਵਿਚਸਿਖਸਿਪਾਹੀ ਬੈਠੇ
ਸੂਬੇਦਾਰ ਕਪਤਾਨ ਸਰਦਾਰ ਮੇਜਰ ਬੜੇ ਮਾਨ ਤੇ ਸ਼ਾਨ ਵਧਾਈ ਬੈਠੇ
ਬੜੇ ਜ਼ੋਰ ਅਕਬਾਲ ਬਹਾਲ ਹਰ ਥਾਂ ਮਹਿਲ ਮਾੜੀਆਂ ਬਾਗ ਸਜਾਈ ਬੈਠੇ
ਬਹੁਤ ਮਝੀਆਂ ਗਾਈਆਂਤੇ ਘੋੜੀਆਂ ਸਨਐਸੀ ਇਸ਼ਰਤੀ ਪੈਰ ਫਸਾਈ ਬੈਠੇ
ਮੁਸਲਮਾਨ ਸਦਾ ਡਰਦੇ ਕੰਬਦੇ ਸਨ ਬਹੁਤੇ ਵਿਚ ਮੁਰਬਿਆਂ ਘਾਹੀ ਬੈਠੇ
ਕੀਤੀ ਦੂਰ ਅੰਦੇਸ਼ੀ ਨ ਉਨ੍ਹਾਂਕੋਈ ਓਹ ਰਹੇ ਆਪਣੀ ਵਿਚ ਰਟਮਰਹਾਈ ਬੈਠੇ
ਪੂਰਬ ਪਾਸੇ ਵੱਲ ਉਨ੍ਹਾਂ ਨੇ ਤਕਿਆ ਨ ਚਾਲ ਸਮੇਂ ਦੀ ਹੈਸਨ ਭੁਲਾਈ ਬੈਠੇ
ਅੱਗ ਬਲਦੀ ਚੁਫੇਰੇ ਪਈ ਦਿਸਦੀ ਸੀ ਅੱਖਾਂ ਮੀਟ ਖੁਮਾਰੀ ਚੜ੍ਹਾਈ ਬੈਠੇ
ਇਹਨਸੋਚਿਆਪਹੁੰਚੇਗੀ ਸਾਡੇ ਤੋੜੀਂ ਦਿਲਾਂਵਿਚੋਂ ਸਨ ਫਿਕਰ ਉਠਾਈ ਬੈਠੇ
ਧੋਖੇ ਵਿਚ ਰਹਿ ਅਮਨ ਕਮੇਟੀਆਂ ਜੀ ਥਾਉਂ ਥਾਈਂ ਸਨ ਓਹ ਬਣਾਈ ਬੈਠੇ
ਕੀਤੀ ਸੋਚ ਨ ਓਧਰ ਦੇ ਆਗੂਆਂ ਨੇ ਨਾਲ ਲੀਗੀਆਂ ਜੱਫੀਆਂ ਪਾਈ ਬੈਠੇ
ਤਾੜੀ ਚਾਲ ਜ਼ਮਾਨੇ ਦੀ ਓਹਨਾਂ ਨੇ ਨ ਆਸ ਤੀਨ ਵਿਚ†ਮਾਰ ਦਬਾਈ ਬੈਠੇ
ਲੀਗੀ ਨੈਸ਼ਨਲਗਾਰਡਾਂ ਬਣ ਰਹੀਆਂ ਓਹਨਾਂ ਵਲੋਂਓਹ ਅੱਖਾਂ ਮੀਚਾਈ ਬੈਠੇ
ਵੱਢ ਟੁਕ ਮਾਝੇ ਵਿਚ ਹੋ ਰਹੀ ਸੀ ਸੁਣ ਵੇਖ ਕੇ ਖਾ ਉਕਾਈ ਬੈਠੇ
ਤੱਯਾਰੀ ਕੋਈ ਨ ਕੀਤੀ ਕਰਤਾਰਸਿੰਘਾ ਜਥੇ ਬੰਦੀ ਭੀ ਹੈਸਨ ਗਵਾਈ ਬੈਠੇ

ਭੁਲੇਖਾ ਸੀ

ਓਹਨਾਂਭਾਣੇ ਸਾਨੂੰ ਕਿਸੇ ਆਖਣਾਕੀਹ ਮੁਸਲਮਾਨਾਂਨੂੰਕਹਿੰਦੇ ਰਹੇ ਯਾਰ ਸਾਡੇ
ਓਹ ਭੱਟੀ ਪਚਾਧੇ ਤੇ ਜਾਂਗਲੀ ਜੋ ਕਰਦੇ ਸਮਝਦੇ ਨਾਲ ਪਿਆਰ ਸਾਡੇ
ਸਾਰੇ ਪਕੇ ਹਮਸਾਇ ਹਾਂ ਅਸੀਂ ਤੇ ਓਹ ਰਲਵੇਂ ਆਪਸ ਵਿਚ ਵਿਹਾਰ ਸਾਡੇ
ਅਸੀਂ ਓਹਨਾਂ ਦੇ ਨਾਲ ਵਗਾੜੀਏ ਕਿਉਂ ਬਣੇ ਹੋਇ ਸੋਹਣੇ ਇਤਬਾਰ ਸਾਡੇ
ਥਾਂ ਮਾਰ ਘੱਤਾ ਚੜ੍ਹਦਾ ਦੇਸ ਸਾਰਾ ਦਖਲ ਦੇਨ ਨ ਆ ਵਿਚਘਾਰ ਸਾਡੇ
ਸਾਡੇ ਅਮਨ ਦੇ ਵਿਚ ਨ ਭੰਗ ਪਾਵਨ ਸੋਹਣੇ ਚਲ ਰਹੇ ਨੇ ਕਾਰੋਬਾਰ ਸਾਡੇ
ਬਣੀਆਂਹੋਈਆਂਨੇਸਾਡੀਆਂ ਬਾਦਸ਼ਾਹੀਆਂਖਿੜਰਹੇਚੌਗਿਰਦਗੁਲਜ਼ਾਰ ਸਾਡੇ
ਖਤਰਾ ਬਣਿਆਂਤੇ ਵੇਖੀਂ ਕਰਤਾਰਸਿੰਘਾ ਸਾਂਭੇਪਏ ਨੇ ਘਰੀਂ ਹੱਥਯਾਰ ਸਾਡੇ

†ਸਰਪ।

ਕਵੀ ਦੀ ਵਿਚਾਰ

ਲਾਇਲਪੁਰਾ ਸ਼ੇਖੂਪੁਰਾ ਮਿੰਟਗੁਮਰੀ ਗੁਜਰਾਂਵਾਲਾ ਲਾਹੌਰ ਹੁਸ਼ਿਆਰ ਬਣਦੇ
ਜਿਵੇਂ ਓਨ੍ਹਾਂ ਕੀਤੀ ਪਿਛੋਂ ਨਾਲ ਏਨ੍ਹਾਂ ਜੇਕਰ ਇਹ ਪਹਿਲਾਂ ਖਬਰਦਾਰ ਬਣਦੇ
ਉੱਠਨ ਜੋਗੇ ਨ ਉਨ੍ਹਾਂ ਨੂੰ ਰਹਿਨ ਦੇਂਦੇ ਉਨ੍ਹਾਂ ਵਰਗੇ ਇਹ ਭੀ ਖੂਨਖਾਰ ਬਣਦੇ
ਇਹ ਆਰਾਮ ਤਲਬੀ ਵਿਚ ਫਸਦੇ ਨ ਲਾਹੁਨ ਵਾਲੇ ਇਹ ਸਿਰੋਂ ਹੁਦਾਰ ਬਣਦੇ
ਮੁਸਲਮਾਨਾਂ ਜਿਉਂ ਜਿਹਲਮੇਂ ਮਾਰ ਕੀਤੀ ਓਸੇ ਤਰਾਂ ਕਰਨ ਵਾਲੇ ਉਗਾਰ ਬਣਦੇ
ਮੁਸਲਮਾਨ ਪਿੰਡਾਂ ਵਿਚੋਂ ਭੱਜ ਜਾਂਦੇ ਨਕਸ਼ੇ ਹੋਰ ਦੇ ਹੋਰ ਵਿਚਾਰ ਬਣਦੇ
ਨ ਖਵਾਰੀਆਂ ਸਿਰਾਂ ਤੇ ਪੈਂਦੀਆਂ ਏਹ ਦੁਨੀਆਂ ਵਿੱਚ ਨਾ ਇਉਂ ਸ਼ਰਮਸਾਰ ਬਣਦੇ
ਜਿੱਤੀ ਜਾਂਦੀ ਇਹ ਬਾਜ਼ੀ ਕਰਤਾਰ ਸਿੰਘਾ ਓਧਰ ਤਕੜੇ ਜੇ ਜ਼ੁੰਮੇਵਾਰ ਬਣਦੇ

ਤਥਾ

ਸਿੱਖ ਮਾਰ ਲਏ ਅਮਨ ਕਮੇਟੀਆਂ ਨੇ ਬਦਨਾਮ ਨ ਇਹਨਾਂ ਦਾ ਨਾਂ ਹੁੰਦਾ
ਜੇਕਰ ਤਕੜੇ ਹੋ ਕੇ ਡਹਿ ਪੈਂਦੇ ਕੌਣ ਸਾਹਮਣੇ ਜੰਮਿਆਂ ਮਾਂ ਹੁੰਦਾ
ਇਹ ਹਿੱਲ ਖਲੋਂਦੇ ਜੇ ਕੁਝ ਪਹਿਲਾਂ ਅੰਗ੍ਰੇਜ਼ ਨੂੰ ਸੀ ਪਤਾ ਤਾਂ ਹੁੰਦਾ
ਓਹ ਸਮਝਦਾ ਇਨ੍ਹਾਂ ਨਹੀਂ ਆਉਣਾ ਕਾਬੂ ਸਾਰੇ ਖੂਨ ਖਰਾਬਾ ਇਹ ਨਾਂ ਹੁੰਦਾ
ਹੱਦ ਬੰਦੀ ਕਮੀਸ਼ਨ ਨੂੰ ਪਤਾ ਲਗਦਾ ਸਾਡਾ ਫੈਸਲਾ ਪਿਆ ਕੁਥਾਂ ਹੁੰਦਾ
ਮੇਰਾ ਖਿਆਲ ਸੀ ਠੀਕ ਕਰਤਾਰ ਸਿੰਘਾ ਥਾਂ ਵਾਘੇ ਦੇ ਬੰਨਾ ਝਨਾਂ ਹੁੰਦਾ

ਤਥਾ

ਸਿੰਘ ਸਿੰਘਾਂ ਵਾਲੀ ਜੇਕਰ ਚਾਲ ਚਲਦੇ ਜਿੰਨਾਂ ਹੋਇਆ ਨਾ ਏਨਾਂ ਨੁਕਸਾਨ ਹੁੰਦਾ
ਇਕੋ ਵਾਰ ਮੁਕਾਬਲਾ ਡਟ ਕਰਦੇ ਵੈਰੀ ਸਿਰ ਅਸਵਾਰ ਨ ਆਨ ਹੁੰਦਾ
ਹੁਣ ਭੀ ਜਾਇਦਾਦਾਂ ਸਭੇ ਛਡ ਨੱਠੇ ਜੇਕਰ ਪਹਿਲਾਂ ਹੀ ਇਹੋ ਧਿਆਨ ਹੁੰਦਾ
ਫੂਕ ਆਪਣੇ ਫੂਕ ਪਰਾਇ ਦੇਂਦੇ ਦੂਹੀਂ ਧਿਰੀਂ ਨੁਕਸਾਨ ਪਛਾਨ ਹੁੰਦਾ
ਪੁਲਸ ਮਿਲਟ੍ਰੀ ਥਾਉਂ ਥਾਂ ਭਜੀ ਫਿਰਦੀ ਕੱਠ ਕਿਤੇ ਨ ਵੱਡਾ ਮਹਾਨ ਹੁੰਦਾ
ਖਾਨਾਜੰਗੀ ਰੁਕਣੀ ਇਕਦਮ ਨਹੀਂ ਸੀ ਸੌਦਾ ਸਾਵਾਂ ਵਿਚ ਏਸ ਦੁਕਾਨ ਹੁੰਦਾ
ਇਹ ਬੇ-ਪਤੀਆਂ ਏਡੀਆਂ ਹੁੰਦੀਆਂ ਨਾ ਮਰ ਮਿਟਦੇ ਨਾਮ ਜਹਾਨ ਹੁੰਦਾ
ਹੁਣ ਉੱਜੜੇ ਮਰੇ ਬੇ ਪਤ ਹੋਏ ਹਰ ਥਾਂ ਕਮਜ਼ੋਰੀ ਦਾ ਬਿਆਨ ਹੁੰਦਾ
ਜੇਕਰ ਮਰਨਾ ਸੀ ਮਹਿੰਗੇ ਮੁੱਲ ਮਰਦੇ ਉੱਚਾ ਪੰਥ ਦਾ ਸਾਰੇ ਨਿਸ਼ਾਨ ਹੁੰਦਾ
ਫੌਜਾਂ ਓਧਰ ਭੀ ਤੇ ਫੌਜਾਂ ਏਧਰ ਭੀ ਸਨ ਵੇਲਾ ਬਣ ਜਾਂਦਾ ਘਮਸਾਨ ਹੁੰਦਾ
ਦੋਹਾਂ ਧਿਰਾਂ ਵਿਚ ਕੋਈ ਤਰਫੈਣ ਪੈਂਦਾ ਕੁਝ ਕਿਸੇ ਦੇ ਸਿਰ ਅਹਿਸਾਨ ਹੁੰਦਾ

ਚੁੱਪ ਕੀਤਿਆਂ ਹੁਣ ਬਰਬਾਦ ਹੋ ਗਏ ਯਾਦ ਕਰ ਹਿਰਦਾ ਦੁਖੀ ਜਾਨ ਹੁੰਦਾ
ਜੇਕਰ ਸਿੰਘਾਂ ਨੂੰ ਹੌਂਸਲਾ ਕੋਈ ਹੁੰਦਾ ਕੀਹ ਮਜਾਲ ਸਾਹਵੇਂ ਮੁਸਲਮਾਨ ਹੁੰਦਾ
ਪਈ ਅਚਾਨਕ ਮੌਤ ਕਰਤਾਰ ਸਿੰਘਾ ਦੇਖ ਸੁਣ ਕੇ ਕਵੀ ਹੈਰਾਨ ਹੁੰਦਾ

ਤਥਾ

ਪੈਂਦੇ ਟਾਕਰੇ ਕੌਮਾਂ ਦੇ ਆਪੋ ਵਿੱਚੀਂ ਤਾਂ ਮੁਕਾਬਲਾ ਨਾ ਮੁਸਲਮਾਨ ਕਰਦੇ
ਗੁਜਰਾਂ ਵਾਲਾ, ਸ਼ੇਖੂਪੁਰਾ, ਲਾਇਲ ਪੁਰਾ ਰਲ ਮਿਲ ਜੇ ਇਹ ਘਮਸਾਨ ਕਰਦੇ
ਮੁਸਲਮਾਨ ਟੱਪ ਜਿਹਲਮੋਂ ਪਾਰ ਜਾਂਦੇ ਪਿਛਾਂ ਪਰਤਕੇ ਕਦੇ ਨ ਧਿਆਨ ਕਰਦੇ
ਬਣ ਹਾਂਕੂ ਚੰਗੇਜ਼ ਖਾਂ ਦੱਸਦੇ ਨ ਹਰੀਆ ਰਾਗਲੇ ਦੇ ਪਏ ਪਠਾਨ ਕਰਦੇ
ਸੋਚਾਂ ਫੇਰ ਬਲੋਚਾਂ ਨੂੰ ਪਾ ਦੇਂਦੇ ਖੱਖਾਂ ਛੱਡੀਆਂ ਲਹੂ ਲੁਹਾਨ ਕਰਦੇ
ਖੋਹ*ਕਾਠੀਆਂ ਦੇ ਪਾਸੋਂ ਕਾਠੀਆਂ ਜੀ ਉਲਟੇ ਉਹਨਾਂ ਦਾ ਤਾਹਰੂ ਪਲਾਨ ਕਰਦੇ
ਕਰ ਠੰਢੀਆਂ ਭੱਟੀਆਂ ਭੱਟੀਆਂ ਨੂੰ ਮਲਕਾਂ ਖਾਨਾਂ ਦੇ ਤਈਂ ਹੈਰਾਨ ਕਰਦੇ
ਐਲੀਐਲੀ ਦੇ ਮਾਰਨੇ ਭੁੱਲ ਨਾਹਰੇ ਉਹ ਸਲਾਮਾਂ ਘਰੀਂ ਆਨ ਆਨ ਕਰਦੇ
ਰਾਵਲਪਿੰਡੀ ਹਜ਼ਾਰੇ ਦਾ ਲੈ ਬਦਲਾ ਸਿੰਘ ਠੰਢੀਆਂ ਛਾਤੀਆਂ ਜਾਨ ਕਰਦੇ
ਉਹਨਾਂ ਜੇਹੀਆਂ ਬਦੀਆਂ ਸਿੰਘ ਨ ਕਰਦੇ ਹੌਲੇ ਗੁੰਡਿਆਂ ਦੇ ਲਾਹ ਗੁਮਾਨ ਕਰਦੇ
ਸਿੰਘ ਉੱਕੇ ਹੀ ਚਾਲਿਓਂ ਖੁੰਝ ਗਏ ਬੈਠੇ ਅਮਨ ਦੇ ਰਹੇ ਸਾਮਾਨ ਕਰਦੇ
ਰਹੇ ਸੋਚਦੇ ਕਾਹਨੂੰ ਫਸਾਦ ਕਰੀਏ ਭਲਮਾਨਸੀ ਤੇ ਰਹੇ ਮਾਨ ਕਰਦੇ
ਲਹਿੰਦੇ ਚੜ੍ਹਦੇ ਆਪਣੇ ਵੇਖ ਚੁੱਕੇ ਮੁਸਲਮਾਨ ਜੋ ਜ਼ੁਲਮ ਤੂਫਾਨ ਕਰਦੇ
ਉਹਨਾਂ ਵਰਗੀ ਜੇ ਪਹਿਲ ਕਰ ਦੇਂਦੇ ਮਾਰ ਵੈਰੀਆਂ ਤਈਂ ਵੈਰਾਨ ਕਰਦੇ
ਛੱਡ ਹੌਂਸਲਾ ਆਪ ਵੈਰਾਨ ਹੋ ਗਏ ਪਛੋਤਾ ਹੁਣ ਪਏ ਨਾਦਾਨ ਕਰਦੇ
ਕਦੋਂ ਆਊ ਫਿਰਵੇਲਾ ਕਰਤਾਰ ਸਿੰਘਾ ਬੈਠ ਗਿਣਤੀਆਂ ਪਏ ਜਵਾਨ ਕਰਦੇ

ਜ਼ੁਲਮ ਤਸ਼ੱਦਦ ਤੇ ਬਰਬਾਦੀਆਂ

ਜਿਨ੍ਹਾਂ ਗਿਣੀ ਮਿਥੀ ਹੋਈ ਚਾਲ ਹੈਸੀ ਉਹਨਾਂ ਇਕਦਮ ਢੋਲ ਵਜਾਇ ਪਿੰਡੀਂ
ਵਾਹਰਾਂ ਕੱਠੀਆਂ ਹੋਈਆਂ ਚੁਫੇਰਿਓਂ ਆ ਵੜ ਬੜੇ ਅਧਮੂਲ ਮਚਾਇ ਪਿੰਡੀਂ
ਹਿੰਦੂ ਸਿੱਖਾਂ ਦੇ ਘਰਾਂ ਤੇ ਟੁੱਟ ਪਏ ਲੁੱਟ ਪੁੱਟ ਬਰਬਾਦ ਕਰਾਇ ਪਿੰਡੀਂ
ਅੱਗਾਂ ਲਾ ਕਤਲਾਮ ਮਚਾਈ ਹਰ ਥਾਂ ਵੜ ਭੈੜੇ ਨਮੂਨੇ ਦਿਖਾਇ ਪਿੰਡੀਂ
ਧੀਆਂ ਭੈਣਾਂ ਮੁਟਿਆਰਾਂ ਨੂੰ ਖੋਹ ਖੜਿਆ ਅਮਲ ਭੈੜੇ ਤੋਂ ਭੈੜੇ ਕਮਾਇ ਪਿੰਡੀਂ
ਕੀਤੇ ਕੰਮ ਸਭ ਰਾਕਸ਼ਾਂ ਪਸੂਆਂ ਦੇ ਬੇ-ਗੁਨਾਹਾਂ ਫੜ ਮਾਰ ਮੁਕਾਇ ਪਿੰਡੀਂ

---

*ਜਾਂਗਲੀ ਮੁਸਲਮਾਨਾਂ ਦਾ ਇਕ ਫਿਰਕਾ ਹੈ।

ਵਿਚ ਸ਼ਹਿਰਾਂ ਦੇ ਪੁਲਸ ਤੇ ਮਿਲਟਰੀਨੇ ਤੇ ਗਵਾਰਾਂ ਨੇ ਹੱਥ ਉਠਾਇ ਪਿੰਡੀਂ
ਪਈਆਂਭਾਜੜਾਂ ਸਾਰੇਕਰਤਾਰਸਿੰਘਾ ਸ਼ਹਿਰ ਉੱਜੜੇ ਕਹਿਰ ਬੁਸਾਇ ਪਿੰਡੀਂ

ਤਥਾ

ਜਿੱਥੇਕਿਤੇ ਕੁਝ ਬੰਦੇਸਨ ਅਣਖਵਾਲੇ ਉਹਨਾਂ ਟਾਕਰੇ ਕਰ ਦਿਖਾਇ ਹਰ ਥਾਂ
ਮੁਕਾਬਲੇ ਕਰ ਬਲਵਾਈਆਂ ਦੇ ਚੰਗੇ ਕਰੜੇ ਹੱਥ ਲਗਾਇ ਹਰ ਥਾਂ
*ਲੁੱਟਾਂਮਹਿੰਗੀਆਂਪਾਈਆਂਲੁਟੇਰਿਆਂਨੂੰ ਧਨਧਰਮ ਤੇ ਸਤ ਬਚਾਇ ਹਰ ਥਾਂ
ਵੈਰੀ ਮਾਰਕੇ ਆਪ ਸ਼ਹੀਦ ਹੋ ਗਏ ਜਿਥੇ ਅੜੇ ਲੁਟੇਰੇ ਨਸਾਇ ਹਰ ਥਾਂ
ਪੁਲਸਮਿਲਟ੍ਰੀਤੇ ਨੈਸ਼ਨਲਗਾਰਡਵਾਲੇ ਉਹਨਾਂਪੁਜਕੇ ਜ਼ੁਲਮਕਮਾਇ ਹਰ ਥਾਂ
ਪੁਲਸਮਿਲਟਰੀ ਦੀ ਇਮਦਾਦਬਿਨਾਂ ਰੁੜੇ ਟਾਕਰੇ ਵਿਚ ਘਬਰਾਇ ਹਰ ਥਾਂ
ਜ਼ੁੰਮੇਵਾਰਾਂ ਨੇ ਪਿੰਡਾ ਦੇ ਲੋਕ ਬਹੁਤੇ ਦੇ ਭਰੋਸੇ ਧੋਖੇ ਮਰਵਾਇ ਹਰ ਥਾਂ
ਪਾਕਸਤਾਨਦੇ ਵਿਚਕਰਤਾਰਸਿੰਘਾ ਮੁਸਲਮਾਨਾਂਨੇ ਕਹਿਰ ਵਰਤਾਇ ਹਰ ਥਾਂ

ਤਥਾ

ਕਈ ਥਾਈਂ ਹੋਇ ਡਾਹਢੇ ਜ਼ੁਲਮਭਾਰੇ ਗੁਰਦ੍ਵਾਰੇ ਧਰਮਸਾਲਾਂ ਸਾੜੀਆਂ ਜੀ
ਵੇਖ ਅਣਖਾਂ ਵਾਲੇ ਨ ਜਰ ਸੱਕੇ ਧੀਆਂ ਮਾਪਿਆਂ ਨੇ ਹੱਥੀਂ ਮਾਰੀਆਂ ਜੀ
ਭੈਣਾਂ ਵੱਢੀਆਂ ਆਪ ਭਰਾਵਾਂ ਹੱਥੀਂ ਕਤਲ ਕੀਤੀਆਂ ਖਸਮਾਂ ਨਾਰੀਆਂ ਜੀ
ਖੂਹਾਂ ਵਿਚ ਛਾਲਾਂ ਕਈ ਮਾਰ ਮਰੀਆਂ ਤੇਲ ਪਾ ਕਈਆਂ ਦੇਹਾਂ ਸਾੜੀਆਂ ਜੀ
ਤੇਗਾਂ ਫੜ ਕਈ ਸਾਮ੍ਹਣੇ ਲੜ ਮਰੀਆਂ ਬਹੁਤ ਬੀਰਤਾ ਕਰ ਦਿਖਾਰੀਆਂ ਜੀ
ਹੱਥਜੀਊਂਦੀਆਂ ਆਈਆਂਨਜ਼ਾਲਮਾਂਦੇ ਇਉਂ ਮੁਸੀਬਤਾਂਝੱਲੀਆਂਭਾਰੀਆਂਜੀ
ਮਾਵਾਂ ਬਹੁਤੀਆਂ ਨੇ ਸਣੇ ਬੱਚਿਆਂਦੇ ਅੱਗਾਂ,ਖੂਹਾਂ ਅੰਦਰ ਛਾਲਾਂਮਾਰੀਆਂ ਜੀ
ਕਹਿਰ ਵਰਤੇ ਬਹੁਤ ਕਰਤਾਰ ਸਿੰਘਾ ਗੱਲਾਂ ਲਿਖਾਂ ਕਿਵੇਂ ਚੁਣ ਸਾਰੀਆਂ ਜੀ

ਵਾਕ ਕਵੀ

ਖਾਨਾਜੰਗੀ ਹੋਈ ਸਿਵਲਵਾਰ ਕਹਿਲੋ ਇਹਦੇਵਿਚਗੁਜ਼ਰੇ ਜਿਹੜੇ ਹਾਲ ਭਾਈ
ਇਹ ਹੋਈ ਪੰਜਾਬ ਦੇ ਵਿਚ ਸਾਰੇ ਨਕਸ਼ੇ ਖਿਚਣੇ ਬੜੇ ਮੁਹਾਲ ਭਾਈ
ਕੋਈ ਥਾਂ ਖਾਲੀ ਰਿਹਾ ਮੌਤ ਤੋਂ ਨ ਸਾੜ ਫੂਕ ਹੋਈ ਲੁੱਟ ਕਮਾਲ ਭਾਈ
ਕੌਣਲਿਖੇਤੇ ਕਿਸਤਰਾਂਲਿਖੇਜਾਵਣ ਕਿਹੜਾਪਿੰਡੀਂ ਫਿਰਦਾ ਹੈਸੀ ਨਾਲ ਭਾਈ
ਇਹ ਓਹੋ ਲਿਖ ਸੱਕਦਾ ਹਾਲ ਸਾਰੇ ਜਿਧੇ ਹੱਥ ਹੋਏ ਬੜਾ ਅਕਬਾਲ ਭਾਈ

---

*ਭੁਲੇਰ ਚੱਕ ੧੧੯ ਸਾਂਗਲੇ ਦੇ ਪਾਸ ਏਥੇ ਤਿੰਨ ਦਿਨ ਟਾਕਰਾ ਬਝਵਾਂ ਹੁੰਦਾ ਰਿਹਾ ਜਿਸ ਵਿਚ ੯੧ ਪਿੰਡ ਵਾਲੇ ਤੇ ਤਿੰਨ ਹਜ਼ਾਰ ਤੋਂ ਬਹੁਤੇ ਮੁਸਲਮਾਨ ਮਰੇ।

ਇਹ ਕੰਮ ਨੇ ਵੱਡੇ ਹਕੂਮਤਾਂ ਦੇ ਯਾਂ ਪੱਲੇ ਹੋਇ ਜਿਸ ਦੇ ਮਾਲ ਭਾਈ
ਸਾਡੇ ਪਾਸ ਨ ਏਨੀਆਂ ਤਾਕਤਾਂ ਨੇ ਕਵੀ ਕਿਵੇਂ ਕਰੇ ਫੋਲ ਫਾਲ ਭਾਈ
ਨਾਲੇ ਉਮਰ ਛਿਆਠਵੇਂ ਸਾਲ ਅੰਦਰ ਹਿੰਮਤ ਫਸ ਰਹੀ ਵਿਚ ਜ਼ਵਾਲ ਭਾਈ
ਕਹਿਰ ਗੁਜ਼ਰੇ ਨੇ ਪਾਕਸਤਾਨ ਅੰਦਰ ਖੋਜ ਉਨ੍ਹਾਂ ਦੀ ਖਰੀ ਮੁਹਾਲ ਭਾਈ
ਜ਼ੁਲਮ ਮਿਲਟਰੀ ਕੀਤੇ ਕਰਤਾਰ ਸਿੰਘਾ ਅੰਗਰੇਜ਼ ਕਰਵਾਇ ਸੰਭਾਲ ਭਾਈ

### ਪਾਕਸਤਾਨੀ ਚਾਲ

ਪਾਕਸਤਾਨ ਦੀ ਜਿਸ ਦਿਨ ਵੰਡ ਹੋਗਈ ਚਾਲੇ ਲੀਗੀਆਂ ਹੋਰ ਚਲਾ ਦਿਤੇ
ਅੰਗ੍ਰੇਜ਼ ਦੀ ਗੁਝੀ ਸੀ ਕਾਰਸਤਾਨੀ ਹਿੰਦੂ ਸਿਖ ਅਫ਼ਸਰ ਬਦਲਾ ਦਿਤੇ
ਅਸਲੀ ਰੂਪ ਅੰਦਰ ਪਾਕਸਤਾਨ ਬਣਿਆਂ ਸਭ ਮੁਸਲਿਮ ਅਫਸਰ ਲਗਾ ਦਿਤੇ
ਪੁਲਸ ਮੁਸਲਮਾਨੀ ਫੋਜ ਮੁਸਲਮਾਨੀ ਗੁੰਡੇ ਏਸ ਗਲ ਭੂਏ ਚੜ੍ਹਾ ਦਿਤੇ
ਨੈਸ਼ਨਲ ਗਾਰਡ ਲੀਗੀ ਸਾਰੀ ਮੁਸਲਮਾਨੀ ਜ਼ੁਲਮ ਰਲ ਮਿਲ ਕਰ ਬਰਪਾ ਦਿਤੇ
ਏਸ ਪਾਸੇ ਪੰਜਾਬ ਵਿਚ ਰਲੀ ਮਿਲੀ ਫੌਜ ਪੁਲਸ ਦੇ ਜ਼ੋਰ ਘਟਾ ਦਿਤੇ
ਪਾਕਸਤਾਨ ਵਿਚ ਮੁਸਲਿਮ ਰਾਜ ਹੋਇਆ ਜ਼ੁਲਮ ਜ਼ੋਰ ਤਸ਼ੱਦਦ ਵਧਾ ਦਿਤੇ
ਸਾਂਝਾ ਕਾਂਗ੍ਰਸੀ ਰਾਜ ਸੀ ਏਸ ਪਾਸੇ ਹਿੰਦੂ ਸਿਖ ਦਬਾ ਠਹਿਰਾ ਦਿਤੇ
ਓਧਰ ਖੁਲ੍ਹਮ ਖੁੱਲ੍ਹੇ ਜ਼ੁਲਮ ਹੋਣ ਲਗੇ ਸ਼ਹਿਰ ਪਿੰਡ ਬਰਬਾਦ ਕਰਾ ਦਿਤੇ
ਮੁਸਲਮਾਨ ਹਕੂਮਤਾਂ ਰਹੀਆਂ ਏਧਰ ਜ਼ੁਲਮ ਉਹਨਾਂ ਦੇ ਭੀ ਮਾਤ ਪਾ ਦਿਤੇ
ਪਾਕਸਤਾਨ ਵਿਚ ਪੁਲਸ ਤੇ ਮਿਲਟ੍ਰੀ ਨੇ ਅੰਧਾ ਧੁੰਦ ਹਨੇਰ ਮਚਾ ਦਿਤੇ
ਸਾਕੇ ਕਿਹੜੇ ਮੈਂ ਲਿਖਾਂ ਕਰਤਾਰ ਸਿੰਘਾ ਜਿਨ੍ਹਾਂ ਧਰਤ ਅਸਮਾਨ ਕੰਬਾ ਦਿਤੇ

### ਲੋਕ ਭਜ ਉਠੇ

ਪਈਆਂ ਭਾਜੜਾਂ ਦੋਹਾਂ ਪੰਜਾਬਾਂ ਦੇ ਵਿਚ ਛਡ ਆਪੋ ਅਪਣੇ ਘਰਬਾਰ ਨੱਠੇ
ਆਬਾਦੀ ਦੇ ਖਾਸ ਤਬਾਦਲੇ ਤੋਂ ਹੋ ਨਰਾਸ ਸਭ ਆਸਾਂ ਵਿਸਾਰ ਨੱਠੇ
ਏਸ ਪਾਸੇ ਕਮਜ਼ੋਰ ਸੀ ਜ਼ਿਮੀਂਦਾਰੀ ਮੁਸਲਮਾਨ ਮਾੜੇ ਜ਼ਿਮੀਂਦਾਰ ਨੱਠੇ
ਸਾਰੇ ਪੱਛਮੀ ਖਾਸ ਪੰਜਾਬ ਵਿਚੋਂ ਜ਼ਿਮੀਂਦਾਰ ਵਡੇ ਸਰਦਾਰ ਨੱਠੇ
ਏਸ ਪਾਸਿਓਂ ਮੋਚੀ ਜੁਲਾਹੇ ਤੇਲੀ ਕੰਜਰ ਖੁਸਰੇ ਡੂੰਮ ਲੁਹਾਰ ਨੱਠੇ
ਓਸ ਪਾਸਿਓਂ ਧਨੀ ਬਪਾਰਾਂ ਵਾਲੇ ਠੇਕੇਦਾਰ ਵਡੇ ਸ਼ਾਹੂਕਾਰ ਨੱਠੇ
ਏਸ ਪਾਸਿਓਂ ਮੰਗਤੇ ਛਡ ਦੈਰੇ ਬੇਨਵਾਹ ਅਤੇ ਗੁਰਜ ਮਾਰ ਨੱਠੇ
ਏਧਰ ਖਾਲੀ ਮਸੀਤਾਂ ਨੂੰ ਛਡ ਨੱਠੇ ਲੋਟੇ ਫੂਹੜੀਆਂ ਨੂੰ ਮੂਹਧੇ ਮਾਰ ਨੱਠੇ
ਓਸ ਪਾਸਿਓਂ ਮੰਦਰ ਧਰਮਸਾਲਾਂ ਛਡ ਗੁਰਦਵਾਰੇ ਸ਼ਾਨਦਾਰ ਨੱਠੇ

ਏਸ ਪਾਸਿਓਂ ਭਜੇ ਫਕੀਰ ਫੁਕਰੇ ਤੇ ਕਮੀਨ ਕੱਦੂ ਬੇਸ਼ੁਮਾਰ ਨੱਠੇ
ਛਡਮਸਜਿਦਾਂ ਕਬਰਾਂ ਦਾਇਰਿਆਂ ਨੂੰ ਹੁਕੇ ਵਾਹੜੀਆਂ ਠੂਠੇ ਖਿਲਾਰ ਨੱਠੇ
ਪੋਠੋਹਾਰ ਬਾਰਾਂ ਵਸੋਂ ਭਾਰੀਆਂ ਛਡ ਬੜੇ ਬੜੇ ਨਾਮੀ ਪਰਿਵਾਰ ਨੱਠੇ
ਠੂਠੇ ਮਾਰ ਮੂਹਦੇ ਤੇ ਕੁਨਾਲੀਆਂ ਭੰਨ ਏਸ ਪਾਸਿਓਂ ਤੇਲੀ ਘੁਮਾਰ ਨੱਠੇ
ਮਹਿਲਾਂ ਮਾੜੀਆਂਬਾਗਾਂਫੁਲਵਾੜੀਆਂਦੇ ਓਸਪਾਸਿਓਂ ਮਾਲਕਵਿਚਾਰ ਨੱਠੇ
ਏਸ ਪਾਸਿਓਂ ਟੁਟੇ ਤੇ ਖੁਥੇ ਕੱਮੀ ਕੱਚੇ ਕੁੱਲੇ ਤੇ ਖੱਡੀਆਂ ਢਾਰ ਨੱਠੇ
ਓਸ ਪਾਸਿਓਂ ਮੰਦਰ ਤਾਲਾਬ ਭਾਰੇ ਧਰਮਸਾਲਾਂ ਸ਼ਿਵਾਲੇ ਛਡ ਸਾਰ ਨੱਠੇ
ਹਿੰਦੂ ਸਿਖਾਂ ਦੇ ਸਨ ਬਪਾਰ ਭਾਰੇ ਸੋਨੇ ਚਾਂਦੀ ਦੇ ਛੱਡ ਭੰਡਾਰ ਨੱਠੇ
ਭੁਖੇ ਨੰਗੇ ਭਜੇ ਲੋਕ ਏਸ ਤਰਫੋਂ ਓਸ ਪਾਸੇ ਵਲੋਂ ਮਾਲਦਾਰ ਨੱਠੇ
ਪਈਆਂ ਭਾਜੜਾਂ ਰਬੋਂਇਹ ਸਭ ਪਾਸੀਂ ਰੋਂਦੇ ਹਰ ਥਾਉਂ ਨਰ ਨਾਰ ਨੱਠੇ
ਸ਼ਾਹੂਕਾਰ ਕੰਗਾਲ ਸਭ ਦੁਖੀ ਹੋਏ ਕਰਦੇ ਲੋਕ ਸਾਰੇ ਹਾ ਹਾ ਕਾਰ ਨੱਠੇ
ਜਿਨੀਂਥਾਈਂ ਸਨਵਸਦੇ ਸਦੀਆਂਤੋਂ ਉਹਨਾਂਥਾਵਾਂ ਤੋਂਸਦਾਲਈਹਾਰ ਨੱਠੇ
ਹਿੰਦੂ ਸਿਖ ਅਤੇ ਮੁਸਲਮਾਨ ਸਾਰੇ ਬਿਨਾ ਖੁਸ਼ੀਓਂ ਹੋ ਲਾਚਾਰ ਨੱਠੇ
ਘਰ ਭਰੇ ਹੋਏ ਬਣੀਆਂ ਬਣਤਰਾਂ ਸਨ ਛਡ ਛਡ ਰੋਂਦੇ ਜ਼ਾਰੋ ਜ਼ਾਰ ਨੱਠੇ
ਓਹੋ ਜਾਣਦੇ ਦੁਖ ਕਰਤਾਰ ਸਿੰਘਾ ਹੋ ਨਿਆਸਰੇ ਜਿਹੜੇ ਦੁਖਿਆਰ ਨੱਠੇ

ਵਾਕ ਕਵੀ

ਇਕਪਾਸਾ ਮਾੜਾ ਅਤੇ ਦੂਆਚੰਗਾ ਐਵੇਂਲਿਖਦੇਣਾਇਹ ਦਾਨਾਈ ਕੀਹ ਏ
ਇਕ ਭੁਖਾ ਤੇ ਦੂਆ ਕੰਗਾਲ ਉਕਾ ਲਿਖਣਾ ਬਿਨਾ ਸਬੂਤੋਂਸਫਾਈ ਕੀਹ ਏ
ਨਜ਼ਰ ਮਾਰਕੇ ਵੇਖਲਏ ਆਪ ਦੁਨੀਆਂ ਏਸਗਲਵਿਚ ਛਿਪਛਪਾਈ ਕੀਹ ਏ
ਹਿੰਦੂਸਿਖਾਂਦੀ ਵਸੋਂ ਤੇ ਮੁਸਲਮਾਨਾਂ ਜ਼ਾਹਰਸਭਥਾਈ ਵਿਚਉਕਾਈ ਕੀਹ ਏ
ਨਕਸ਼ਾ ਦੋਹਾਂ ਪੰਜਾਬਾਂ ਦਾ ਵੇਖ ਲਵੋ ਪਖ ਵਾਦ ਤੇ ਰੋਂਦ ਰੁਲਾਈ ਕੀਹ ਏ
ਸਤਰਾਂ ਥੋੜੀਆਂ ਵਿਚ ਕਰਤਾਰਸਿੰਘਾ ਪ੍ਰਗਟਕਰਨਦੇ ਵਿਚਉਖਾਈ ਕੀਹ ਏ

ਤਥਾ

ਮੁਸਲਮਾਨ ਬਪਾਰੀਸਨਬਹੁਤਥੋੜੇਓਹਭੀਸ਼ਹਿਰੀਂਪਿੰਡਾਂਵਿਚਜਾਨਨਹੀਂ ਸਨ
ਪਿੰਡਾਂ ਵਿਚ ਸਨ ਕੰਮੀ ਕਮੀਨ ਬਹੁਤੇ ਜ਼ਿਮੀਂਦਾਰ ਥੋੜੇ ਉਹਭੀਜਾਨ ਨਹੀਂ ਸਨ
ਕਿਤੇ ਕਿਤੇ ਮਲਕੀਅਤਾਂ ਵਾਲੇਹੈਸਨ ਬਾਕੀ ਭੁਖੇਨੰਗੇ ਧਨਵਾਨ ਨਹੀਂ ਸਨ
ਏਸ ਪਾਸੇਜ਼ਮੀਨਾਂ ਤਾਂ ਥੋੜੀਆਂਸਨ ਜ਼ਿਮੀਂਦਾਰਚੰਗੇਮੁਸਲਮਾਨ ਨਹੀਂ ਸਨ
ਜਿਹੜੇਹੈਸਨਓਹਸਦਾਕਰਜ਼ਾਈਹੈਸਨ ਮਾਲਦਾਰਓਹਚੰਗੇਪਛਾਨਨਹੀਂ ਸਨ

ਹੁਕੇਨੇਹਣਕੇ ਦੈਰੀਂ ਓਹਬਹਿਰਹਿੰਦੇ ਚੰਗੇਮਿਹਨਤੀ ਪੂਰੇਕ੍ਰਿਸਾਨਨਹੀਂ ਸਨ
ਪੈਸੇ ਵਾਲਾ ਕੋਈ ਵਿਰਲਾ ਕਿਤੇ ਹੈਸੀ ਭੁਖੇ ਨੰਗੇ ਕੁਝ ਰਖਦੇਸ਼ਾਨਨਹੀਂ ਸਨ
ਏਧਰ ਸਿੱਖਚੰਗੇਮਲਕੀਅਤਾਂ ਵਾਲੇ ਮੁਸਲਮਾਨ ਤੈਹਨਾਂ ਦੇ ਸਮਾਨਨਹੀਂ ਸਨ
ਹਿੰਦੂ ਜਿਥੇ ਹੈਸਨ, ਹੈਸਨ ਪੈਸੇ ਵਾਲੇ ਸ਼ਾਹੂਕਾਰ ਬਹੁਤੇ ਭੁਖੇ ਜਾਨ ਨਹੀਂ ਸਨ
ਹਿੰਦੂਸਿੱਖਾਂ ਜਿੰਨੇਕਰਤਾਰ ਸਿੰਘਾ ਮੁਸਲਮਾਨਾਂ ਦੇ ਹੋਇ ਨੁਕਸਾਨਨਹੀਂ ਸਨ

ਤਥਾ

ਲੈਕੇ ਰਾਵੀ ਦਰਿਆ ਤੋਂ ਜਮਨਾ ਤੋੜੀ ਸਾਰੇ ਵੇਖੀਏ ਜੇ ਨਜ਼ਰ ਮਾਰ ਭਾਈ
ਮੁਸਲਮਾਨ ਰਈਸ ਸਨ ਟਾਵੇਂ ਟਾਵੇਂ ਬਹੁਤੇ ਹੈਸਨ ਸਿਖ ਸਰਦਾਰ ਭਾਈ
ਮਾਝੇ ਮਾਲਵੇ ਦਵਾਬੇ ਰਿਆਸਤਾਂ ਵਿਚ ਸਿਖ ਬੜੇ ਬੜੇ ਸ਼ਾਨਦਾਰ ਭਾਈ
ਮੁਸਲਮਾਨਾਂ ਦਾ ਦਸ ਨੁਕਸਾਨ ਏਧਰ ਹਿੰਦੂਸਿਖਾਂ ਦਾ ਓਧਰ ਹਜ਼ਾਰ ਭਾਈ
ਮੁਸਲਮਾਨ ਜ਼ਮੀਨਾ ਮਲਕੀਅਤਾਂ ਵਾਲੇ ਬਹੁਤੇ ਹੈਸਨਰਾਵੀਓਂ ਪਾਰ ਭਾਈ
ਓਹ ਸਹੀ ਸਲਾਮਤ ਰਹੇ ਸਾਰੇ ਖਾਨ ਚੋਧਰੀ ਮਲਕ ਵਿਚਾਰ ਭਾਈ
ਰਾਵਲਪਿੰਡੀ ਜੇਹਲਮ ਤੇ ਪਸ਼ੌਰ ਤੋੜੀ ਹਿੰਦੂ ਸਿਖ ਸਭ ਦਿਤੇ ਉਜਾੜ ਭਾਈ
ਬੜੇ ਧਨਾਂ ਵਾਲੇ ਸਾਹਿਬ ਜਾਇਦਾਦਾਂ ਖੋਹ ਖਿੰਜ ਕਢੇ ਪੱਲੇ ਝਾੜ ਭਾਈ
ਬਾਰਾਂ ਵਿਚ ਨੁਕਸਾਨ ਹੋਇ ਸਿਖਾਂ ਦੇ ਜੋ ਕਈਕਰੋੜਾਂ ਦੇ ਕਰੋ ਸ਼ੁਮਾਰ ਭਾਈ
ਓਹਦੇ ਵਿਚ ਮੁਕਾਬਲੇ ਏਸ ਪਾਸੇ ਨਿਸਬਤ ਮੁਸਲਮਾਨਾਂ ਸੌ ਤੇ ਚਾਰ ਭਾਈ
ਬਾਕੀ ਉਜੜਨ ਦਾ ਦੁਖ ਇਕੋ ਜਿਹਾ ਬਖਤਾਵਰ ਗਰੀਬ ਵਿਚਘਾਰ ਭਾਈ
ਹੋਇਆ ਦੇਸ ਬਰਬਾਦ ਕਰਤਾਰ ਸਿੰਘਾ ਫੇਰ ਵਸੇਗਾ ਸਮੇਂ ਗੁਜ਼ਾਰ ਭਾਈ

ਬੌਂਡਰੀ ਫੋਰਸ

ਜਨਰਲਰੀਸ ਦੀ ਖਾਸਕਮਾਨਹੇਠਾਂ ਲਾਭਬੌਂਡਰੀਫੋਰਸਪੁਚਾਇਆ ਕੋਈ ਨ
ਪੱਖ ਕਰ ਫਸਾਦ ਵਧਾਇ ਸਗੋਂ ਵਿਚ ਦੇਸ ਦੇ ਅਮਨ ਕਰਾਇਆ ਕੋਈ ਨ
ਪਾਕਸਤਾਨਦੀਬੜੀਇਮਦਾਦਕੀਤੀਤੇਲੁਟੀਂਦਿਆਂਤਈਂ ਬਚਾਇਆਕੋਈ ਨ
ਬਹੁਤੇਜ਼ੁਲਮਕਰਵਾਇ ਕਰਤਾਰਸਿੰਘਾ ਤੇ ਬਲੋਚਾਂਨੂੰ ਡਾਂਟਹਟਾਇਆਕੋਈ ਨ

ਬੌਂਡਰੀ ਫੋਰਸ ਤੋੜ ਦਿਤੀ ਗਈ

ਹੱਦਾਂ ਉਪਰ ਰਾਖੀ ਵਾਲੀ ਫੌਜ ਰਖੀ ਜਨਰਲ ਰੀਸ ਸਪੁਰਦ ਕਰਾਈ ਸੀ ਜੀ
ਓਸ ਪੱਖ ਕਰਕੇ ਪਾਕਸਤਾਨੀਆਂ ਦਾ ਟੇਢੀ ਚਾਲ ਫਰੰਗ ਦਿਖਾਈ ਸੀ ਜੀ
ਥਾਂ ਲਾਭ ਦੇ ਓਸਨੇ ਦੋਹੀਂ ਪਾਸੀਂ ਅੱਗ ਵੈਰ ਦੀ ਸਗੋਂ ਭੜਕਾਈ ਸੀ ਜੀ
ਸਾਂਝੀ ਫੋਰਸ ਚੰਗੀ ਨ ਹੋਈ ਸਾਬਤ ਜ਼ੁੰਮੇਵਾਰਾਂ ਨੇ ਸੋਚ ਦੁੜਾਈ ਸੀ ਜੀ

ਸੀ ਇਕੱਤੀ ਅਗਸਤ ਦੀ ਰਾਤ ਅੱਧੀ ਸੋਚ ਬੌਂਡਰੀ ਫੋਰਸ ਤੁੜਾਈ ਸੀ ਜੀ
ਹਦਬੰਦੀ ਦੀ ਦੋਹਾਂ ਸਰਕਾਰਾਂ ਨੇ ਜੀ ਹਫ਼ਾਜ਼ਤੀ ਪੰਡ ਉਠਾਈ ਸੀ ਜੀ
ਆਪੋਆਪਣੇ ਪਾਸੇਦੀ ਆਪ ਰਾਖੀ ਦੋਹਾਂਪਾਸਿਆਂ ਨੇ ਕਰਨੀ ਚਾਹੀ ਸੀ ਜੀ
ਅਮਨ ਰਖਣਾ ਦੋਹਾਂਪੰਜਾਬਾਂ ਅੰਦਰ ਆਪੋ ਆਪਣੇ ਜ਼ੁੰਮੇ ਇਹ ਪਾਈ ਸੀ ਜੀ
ਫੌਜੀ ਹੈਡ ਕੁਆਟਰ ਲਾਹੌਰ ਅੰਦਰ ਦੋਹਾਂ ਲਏ ਬਣਾ ਸੁਣਾਈ ਸੀ ਜੀ
*ਹਲਕੇਆਪਣੇਸਾਂਭ ਕਰਤਾਰਸਿੰਘਾ ਕੁਝ ਥੋੜੀਜਹੀ ਕਲਾ ਮਿਟਾਈ ਸੀ ਜੀ

ਦੋਵੇਂ ਫੌਜਾਂ ਆਪੋ ਆਪਣੀ ਪਾਸੀਂ

ਫੌਜ ਪਾਕਸਤਾਨੀ ਪਾਕਸਤਾਨਵਲੇ ਹਿੰਦੁਸਤਾਨੀ ਆਈ ਹਿੰਦੁਸਤਾਨ ਨੂੰ ਜੀ
ਹੋਇਆ ਫੈਸਲਾਦੋਹਾਂਸਰਕਾਰਾਂਅੰਦਰ ਲੋਕਾਂਉਜੜਿਆਂ ਤਈਂ ਬਚਾਨ ਨੂੰ ਜੀ
ਕੈਂਪਦੋਹਾਂਸਰਕਾਰਾਂ ਨੇ ਖੋਲ੍ਹ ਦਿਤੇ ਵਾਹਰਾਂਉਜੜੀਆਂਤਈਂ ਅਟਕਾਨ ਨੂੰ ਜੀ
ਰਾਖੀਦੋਂਹਾਂਗਵਰਮਿੰਟਾਂ ਮਨਜ਼ੂਰ ਕਰਲਈ ਹਰਇਕਇਮਦਾਦਪੁਚਾਨ ਨੂੰ ਜੀ
ਹਿੰਦੂ ਸਿਖਾਂ ਨੂੰ ਲਹਿੰਦੇ ਪੰਜਾਬਵਿਚੋਂ ਹਿੰਦੀ ਫੌਜਲਾਈ ਕਢਲਿਆਨ ਨੂੰ ਜੀ
ਮੁਸਲਮਾਨਾਂਦੇ ਕਾਫਲੇ ਜਿਥੇ ਕੱਠੇ ਮੁਸਲਿਮ ਫੌਜ ਉਹਨਾਂ ਦੇ ਕਢਾਨ ਨੂੰ ਜੀ
ਦੋਹੀਂ ਪਾਸੀਂ ਇਹ ਮਾਂਗਵੇਂ ਜਥੇ ਲਗੇ ਆਪੋ ਆਪਣੇ ਫਰਜ਼ ਨਿਭਾਨ ਨੂੰ ਜੀ
ਜਿਧਰ ਲਗੇ ਜਿਹੜੇ ਓਸੇ ਪਾਸੇ ਦੇ ਹੀ †ਕਮਾਂਡਰ ਦੇ ਹੁਕਮ ਬਜਾਨ ਨੂੰ ਜੀ
ਫੌਜੀ ਦਸਤੇ ਰਹਿਣਗੇ ਤੱਯਾਰ ਸਦਾ ਦਸੇ ਕੰਮ ਨੂੰ ਸਿਰੇ ਚੜ੍ਹਾਨ ਨੂੰ ਜੀ
ਹਿੰਦੀ ਫੌਜ ਨੂੰ ਬੰਦਸ਼ ਕਰਤਾਰ ਸਿੰਘਾ ਵਡੀ ਖੁਲ੍ਹ ਰਹੀ ਮੁਸਲਮਾਨ ਨੂੰ ਜੀ

ਪੂਰਬੀ ਪੰਜਾਬ ਦੀ ਬਦ ਕਿਸਮਤੀ

ਸਾਰੇ ਚੜ੍ਹਦੇ ਪੰਜਾਬ ਦਾ ਫੇਰ ਮੁੜਕੇ ‡ਜਨਰਲ ਰੀਸਕਮਾਂਡਰ ਬਨਾ ਦਿਤਾ
ਪਤਾ ਨਹੀਂ ਹਕੂਮਤ ਨੇ ਸੋਚਿਆ ਕੀਹ ਜ਼ੁੰਮੇਵਾਰ ਮੁੜ ਵਡਾ ਠਹਿਰਾ ਦਿਤਾ

---

*ਨਵਾਂ ਜ਼ਿਲਾ ਗੁਰਦਾਸ ਪੁਰ. ਜਾਲੰਧਰ, ਫੀਰੋਜ਼ਪੁਰ, ਅੰਮ੍ਰਿਤਸਰ, ਲੁਧਿਆਣਾ ਤੇ ਚਾਰੇ ਠਾਣੇ ਲਾਹੌਰ ਵਾਲੇ ਇਹ ਇੰਡੀਅਨ ਹੈਡ ਕੁਵਾਟਰ ਦੇ ਅਧੀਨ।

ਸਿਆਲ ਕੋਟ ਸਣੇ ਸ਼ਕਰ ਗੜ ਦੀ ਤਹਿਸੀਲ ਦੇ, ਗੁਜਰਾਂਵਾਲਾ, ਲਾਹੌਰ, ਸ਼ੇਖੂਪੁਰਾ, ਲਾਇਲਪੁਰ ਮਿੰਟਗੁਮਰੀ। ਇਹ ਜ਼ਿਲੇ ਪਾਕਸਤਾਨੀ ਹੈਡ ਕੁਵਾਟਰ ਦੇ ਅਧੀਨ।

†ਹਿੰਦੁਸਤਾਨੀ ਜਥੇ ਪਾਕਸਤਾਨੀ ਕਮਾਂਡਰ ਦੇ ਹੁਕਮ ਹੇਠਾਂ ਤੇ ਪਾਕਸਤਾਨੀ ਜਥੇ ਹਿੰਦੁਸ-ਤਾਨੀ ਕਮਾਂਡਰ ਦੇ ਹੁਕਮ ਥਲੇ ਕੰਮ ਕਰਨ ਵਾਸਤੇ ਤੇ ਆਪੋ ਆਪਣੇ ਭਰਾਵਾਂ ਨੂੰ ਕਢਕੇ ਲਿਆਉਣ ਵਾਸਤੇ।

‡ਹਿੰਦੁਸਤਾਨੀ ਫੌਜਾਂ ਵਿਚ ਬੜੇ ਬੜੇ ਲਾਇਕ ਜਰਨੈਲ ਸਨ ਉਹਨਾਂ ਦੇ ਹੁੰਦਿਆਂ ਜਿਸ ਤੇ ਜਨਤਾ ਦਾ ਕੋਈ ਭਰੋਸਾ ਨਹੀਂ ਸੀ ਕਾਂਗਰਸੀ ਗਵਰਨਮੈਂਟ ਦੇ ਹੁੰਦਿਆਂ ਭੀ ਸੂਬੇ ਦਾ ਓਹੋ ਜਰਨੈਲ ਰਾਖਾ ਬਨਾ ਦਿਤਾ ਇਹ ਕੋਈ ਚੰਗੀ ਰਾਜਨੀਤੀ ਨਹੀਂ ਸੀ। (ਖਾ: ਐ:)

ਜਿਹੜੀ ਅਗੇ ਕੀਤੀ ਸਾਡੀ ਓਸਰਾਖੀ ਓਸੇ ਤਰ੍ਹਾਂ ਫਿਰ ਕਰਨ ਤੇ ਲਾ ਦਿਤਾ
ਹਦ ਬੰਦੀ ਦਾ ਪੂਰਾ ਹਫ਼ਾਜ਼ਤੀ ਓਹ ਵਾੜੇ ਵਿਚ ਬਘਿਆੜ ਬੈਠਾ ਦਿਤਾ
ਅਜ਼ਮਾਇ ਨੂੰ ਫਿਰ ਅਜ਼ਮਾਉਣਦੇ ਲਈ ਦੂਜੀਵਾਰ ਮੁੜ ਪੱਲਾ ਫੜਾ ਦਿਤਾ
ਹਿੰਦੂ ਸਿੱਖਾਂ ਨੂੰ ਓਸ ਕਰਤਾਰ ਸਿੰਘਾ ਜਾਣ ਬੁਝ ਸਭ ਥਾਈਂ ਮਰਵਾ ਦਿਤਾ

ਵਾਕ ਕਵੀ

ਜਨਰਲਰੀਸਦੀਨੀਯਤ ਸਾਫ਼ ਨਹੀਂਸੀ ਹਿੰਦੁਸਤਾਨਦੀ ਫੌਜ ਦਬਾਈ ਰੱਖੀ
ਰਾਖੀ ਕਰ ਨ ਸਕੀ ਭਰਾਵਾਂ ਦੀ ਓਹ ਵਿਚਫੌਜੀ ਡਸਿਪਲਨ ਫਸਾਈ ਰੱਖੀ
ਪਾਕਸਤਾਨ ਦੀ ਮਿਲਟਰੀ ਹਰ ਪਾਸੇ ਓਸ ਜ਼ੁਲਮ ਦੀ ਧੂੜ ਧੁਮਾਈ ਰੱਖੀ
ਪਹਿਲਾਂ ਪਿੰਡਾਂ ਦੇ ਪਿੰਡ ਬਰਬਾਦ ਕੀਤੇ ਹਰ ਤਰ੍ਹਾਂ ਦੀ ਲੁੱਟ ਮਚਾਈ ਰੱਖੀ
ਫੇਰ ਕੈਂਪਾਂ ਦੇ ਵਿਚ ਤਾੜ ਵੇਲੇ ਘਿਰਿਆਂ ਹੋਇਆਂ ਤੇ ਗੋਲੀ ਚਲਾਈ ਰੱਖੀ
ਆਉਂਦੇ ਜਾਂਦੇ ਨਿਸ਼ੰਗ ਹੋ †ਮਾਰਦੇ ਰਹੇ ਬਲੋਚਾਂ ਸੀ ਕਰ ਤਬਾਹੀ ਰੱਖੀ
ਕੈਂਪਾਂ ਵਿਚੋਂ ਧੀਆਂ ਭੈਣਾਂ ਖੋਹ ਖੜਦੇ ਭਾਰੀ ਮੌਤ ਅੰਧੇਰੀ ਚੜ੍ਹਾਈ ਰੱਖੀ
ਏਧਰ ਹਿੰਦੁਸਾਨ ਦੀ ਫੌਜ ਤਾਈ ਪੈਰੀਂ ਹੁਕਮ ਦੀ ਬੇੜੀ ਸੀ ਪਾਈ ਰੱਖੀ
ਸਿਖ ਮਿਲਟਰੀ ਦੇਸ ਤੋਂ ਦੂਰ ਕਿਧਰੇ ਪੰਜਾਬ ਤੋਂ ਪਰੇ ਧਕਾਈ ਰੱਖੀ
ਹਿੰਦੀ ਫੌਜ ਨ ਬਦਲਾ ਲੈ ਸਕਦੀ ਗੋਲੀ ਦਾਗਣੋਂ ਉੱਕੀ ਹਟਾਈ ਰੱਖੀ
ਹਿੰਦੂ ਸਿਖਾਂ ਦੀ ਰੀਸ ਨੇ ਹਰ ਪਾਸੇ ਜਾਣ ਬੁਝ ਤਬਾਹੀ ਕਰਵਾਈ ਰੱਖੀ
ਵੇਖੋ ਏਸ ਅੰਗਰੇਜ਼ ਕਰਤਾਰ ਸਿੰਘਾ ਕਰ ਫਰਜ਼ ਦੀ ਕਿਵੇਂ ਕੋਤਾਹੀ ਰੱਖੀ

ਲੋਕਾਂ ਦੀ ਮੰਗ

ਮੁਸਲਮਾਨ ਫੌਜੀ ਲੋਕ ਦੋਹੀਂ ਪਾਸੀਂ ਫਿਰਕਾਦਾਰੀ ਦੀ ਅਗ ਵਧਾਈ ਜਾਂਦੇ
ਵੈਰੀ ਆਪਣੇ ਸਿੱਖਾਂ ਨੂੰ ਸਮਝ ਵਡੇ ਜਿੰਨਾ ਪੁਜੇ ਨੁਕਸਾਨ ਪੁਜਾਈ ਜਾਂਦੇ
ਲੋਕ ਸਭਨੀ ਥਾਈਂ ਦੁਹਾਈ ਪਾ ਰਹੇ ਗਵਰਮਿੰਟ ਦੇ ਤਈਂ ਸੁਣਾਈ ਜਾਂਦੇ
ਏਧਰਸਿੱਖਾਂਦੀਫੌਜਕਿਉਂ ਲਾਂਦੇਨਹੀਂ ਖਲਕਤਮੁਸਲਮਾਨਾਂਤੋਂਮਰਵਾਈ ਜਾਂਦੇ
ਲਹਿੰਦੇ ਪਾਸੇਭੀਮਾਰੀਦੇ ਸਿੰਘਬਹੁਤੇ ਚੜ੍ਹਦੇ ਪਾਸੇਭੀ ਸਿੰਘ ‡ਮੁਕਾਈ ਜਾਂਦੇ
ਸਿੰਘਲੈਣ ਬਦਲੇਇਹਨਾਂ ਛਾਛੀਆਂ ਤੋਂ ਕਿਉਂ ਉਹਨਾਂਨੂੰਦੂਰ ਰਖਾਈ ਜਾਂਦੇ
ਫੌਜ ਸਿੰਘਾਂ ਦੀ ਦੋਹੀਂਪੰਜਾਬੀਂ ਵੰਡੋ ਚੁਪ ਕਰ ਕਿਉਂ ਵਕਤ ਲੰਘਾਈ ਜਾਂਦੇ

---

†ਸ਼ਰੀਫ ਪੁਰੇ ਦੀਆਂ ਕੰਧਾਂ ਵਿਚ ਨਿਸ਼ਾਨ ਸਨ ਜੋ ਲੰਘਦੇ ਬਲੋਚ ਗੋਲੀਆਂ ਚਲਾ ਜਾਂਦੇ ਸੀ।

‡ਮਜੀਠੇ ਦੇ ਇਲਾਕੇ ਵਿਚ ਨਾਗਾਂ ਦੇ ਪਾਸ ਮੁਸਲਮਾਨ ਮਿਲਟਰੀ ਨੇ ੬੦ ਦੇ ਕਰੀਬ ਸਿੰਘ ਟੈਂਕ ਵਰਤ ਕੇ ਮਾਰ ਦਿਤੇ ਸਨ।

ਜ਼ੁਮੇਵਾਰ ਕੁਝ ਸੋਚ ਕਰਤਾਰ ਸਿੰਘਾ ਚੁਪ ਕਰ ਕੇ ਸਮਾਂ ਟਪਾਈ ਜਾਂਦੇ

ਜਨਰਲ ਰੀਸ ਨੂੰ ਬਦਲਾ ਦਿਤਾ

ਸੁਣ ਪਈ ਦੋਹਾਈ ਪੰਜਾਬ ਅੰਦਰ ਧਿਆਨਹਿੰਦ ਸਰਕਾਰ ਲਗਾਇਆ ਜੀ
ਜਨਰਲ ਰੀਸ ਨੇ ਯਾਰੀਨਿਬਾਹੀਚੰਗੀ ਹਿੰਦੂਸਿਖਾਂਦੇ ਤਈਂਮਰਵਾਇਆ ਜੀ
ਪਾਕਸਤਾਨ ਦੇ ਨਾਲ ਜੋ ਗੰਢ ਗੰਢੀ ਓਸ ਦੋਸਤੀ ਤਈਂ ਨਬਾਹਿਆ ਜੀ
ਵੇਖ ਰੀਸ ਦੀਆਂ ਚਾਲਾਂਦੁਰੰਗੀਆਂ ਨੂੰ ਏਸ ਔਹੁਦੇ ਉਤੋਂ ਉਹਨੂੰਲਾਹਿਆ ਜੀ
ਓਹਦੀ ਜਗ੍ਹਾ ਉਤੇ ਚੁਣ ਹਿੰਦ ਵਿਚੋਂ ਦਿਤਾ ਲਾ ਜਰਨੈਲ ਧੁਮਾਇਆ ਜੀ
ਓਹਨੂੰ ਹੋਰ ਥਾਂ ਕਿਤੇ ਬਦਲਾ ਦਿਤਾ ਡੈਣ ਕੁਛੜੋਂ ਮੁੰਡਾ ਛੁਡਾਇਆ ਜੀ
ਹਿੰਦੂ ਤਾਈਂ ਹੈ ਹਿੰਦ ਦਾ ਦਰਦ ਭਾਰਾ ਸੁਣ ਦੇਸ ਨੇ ਸ਼ੁਕਰ ਮਨਾਇਆ ਜੀ
ਦਾਹਨੇਰੀਸਤੇਬਾਇੰ ਸਨ *ਚਿਮਨੀ ਜੀ ਓਹਨਾਂਮਸਾਂਇਹਸਮਾਂਲੰਘਾਇਆਜੀ
ਹਿੰਦੂ ਸਿਖ ਬਚ ਜਾਣਗੇ ਸਭ ਥਾਈਂ ਉਠ ਗਿਆ ਅੰਗ੍ਰੇਜ਼ ਦਾ ਸਾਇਆ ਜੀ
ਨਿਕਲ ਗਿਆ ਅੰਗ੍ਰੇਜ਼ਕਰਤਾਰਸਿੰਘਾਚੰਗਾਸਮਝਿਆਸਮਾਂਹੁਣਆਇਆ ਜੀ

ਭਾਜੜਾਂ

ਲੋਕ ਦੋਹਾਂ ਪੰਜਾਬਾਂ ਦੇ ਉਠ ਭਜੇ ਛਾਈਆਂ ਦੇਸ ਦੇ ਵਿਚ ਬਰਬਾਦੀਆਂ ਜੀ
ਰਾਹਾਂ ਸੜਕਾਂ ਉਤੇ ਲੋਕ ਰੁਲਣ ਲਗੇ ਵੈਰਾਨ ਹੋ ਗਈਆਂ ਆਬਾਦੀਆਂ ਜੀ
ਪੈ ਕੇ ਉਜੜੇ ਲੋਕਾਂ ਨੂੰ ਲੁਟ ਲਿਆ ਉਠ ਗੁੰਡਿਆਂ ਰਲ ਫਸਾਦੀਆਂ ਜੀ
ਪੈਰੀਂ ਟੁਰਦੇ ਓਹ ਸਰਦਾਰ ਥਕੇ ਹੇਠ ਜਿਨ੍ਹਾਂ ਦੇ ਹੁੰਦੀਆਂ ਮਾਦੀਆਂ ਜੀ
ਸ਼ਾਹੂਕਾਰਸਰਦਾਰ ਤੇ ਧਨਾਂ ਵਾਲੇ ਘਰੀਂ ਜਿਨ੍ਹਾਂ ਦੇ ਸਦਾ ਸਨ ਸ਼ਾਦੀਆਂ ਜੀ
ਬੱਚੇਉਨ੍ਹਾਂਦੇਪਏਵਿਲ੍ਹੂੰਵਿਲ੍ਹੂੰਕਰਦੇ ਹੁਣਰਹੀਆਂਵਡਿਆਈਆਂਕਾਹਦੀਆਂ ਜੀ
ਰਹਿਣਵਾਲੀਆਂਮਹਿਲਾਂਤੇਮਾੜੀਆਂਵਿਚਵਿਛਿਪਨਕਪਾਹਾਂਕਮਾਦੀਆਂ ਜੀ
ਛਡਨਿਕਲਗਏਵਡੇਰਸੂਖ਼ਾਂ ਵਾਲੇ ਸ਼ਿਮਲੇਦਿੱਲੀ ਵਲ ਕਰ ਉਸਤਾਦੀਆਂ ਜੀ
ਵਡੇ ਕਿਸੇ ਨ ਕਿਸੇ ਦੀ ਵਾਤ ਪੁਛੀ ਐਸ਼ਾਂਕਰਨੀਆਂ ਜਿਨ੍ਹਾਂ ਨੂੰ ਵਾਦੀਆਂ ਜੀ
ਬਹੁਤ ਬੁਰੀ ਲਗੀ ਹੋਣ ਹਰ ਪਾਸੇ ਥਾਂ ਥਾਂ ਹੋ ਰਹੀਆਂ ਉਪਾਧੀਆਂ ਜੀ
ਮਾਪੇਰੋਣ ਔਲਾਦਾਂ ਜੋ ਗਈਆਂ ਵਿਛੜ ਬਚੇ ਢੂੰਡਦੇ ਮਾਵਾਂ ਤੇ ਦਾਦੀਆਂ ਜੀ
ਭੈਣਾਂ ਵਿਛੜਭਰਾਵਾਂਤੋਂ ਗਈਆਂ ਕਿਧਰੇ ਖੋਹਖੜੀਆਂ ਗੁੰਡਿਆਂਬਾਦੀਆਂ ਜੀ
ਮਾਪੇ ਜੀਉਂਦੇ ਮਰ ਗਏ ਵੇਖਦੇ ਰਹੇ ਪਤਾਂ ਗਈਆਂ ਹੋ ਬੇ ਸਵਾਦੀਆਂ ਜੀ
ਘਰੀਂਜਿਨ੍ਹਾਂਦੀਬੱਤੀਨਿਆਮਤਾਂ ਸਨ ਕਈਪਹਿਰਹੋਇ ਰੋਟੀਆਂਖਾਧੀਆਂ ਜੀ

*ਇਹ ਗੁਜਰਾਂਵਾਲੇ ਦੇ ਚਿਮਨੀ ਖਾਨਦਾਨ ਵਿਚੋਂ ਸਨ।

ਧੀਆਂ ਭੈਣਾਂ ਪਈਆਂ ਵਸ ਗੁੰਡਿਆਂ ਦੇ ਪਤੀਬਰਤਾ ਤੇ ਪਾਕ ਜ਼ਾਦੀਆਂ ਜੀ
ਪਹੁੰਚ ਕਿਸੇਦੀ ਕਰੇ ਇਮਦਾਦਕੋਈ ਨ ਕੂਕਸੁਣੇ ਨ ਕੋਈ ਫਰਯਾਦੀਆਂ ਜੀ
ਰਾਹੀਂ ਮੁਰਦੇ ਰੁਲਨ ਨ ਕੋਈ ਸਾਂਭੇ ਹੋਸਨ ਬਣੀਆਂ ਸਭ ਦੇ ਭਾ ਦੀਆਂ ਜੀ
ਹੋਈ ਖੇਡ ਅਸਚਰਜ ਕਰਤਾਰਸਿੰਘਾ ਖੁਸੇ ਮੰਦਰਗੁਰਦੁਆਰੇ ਤੇ ਗੱਦੀਆਂ ਜੀ

(ਕੈਂਪ) ਰਿਹਾਇਸ਼ੀ ਟਿਕਾਣੇ

ਹਫੜਾਦਫੜੀ ਦੋਹੀਂ ਪੰਜਾਬੀਂ ਪਈ ਫਿਕਰ ਪੈਗਏ ਦੋਹਾਂਸਰਕਾਰਾਂ ਨੂੰ ਸਨ
ਭੁਖੇ ਮਰਦੇ ਲੋਕ ਤੇ ਫਿਰਨ ਭਜੇ ਜਿਹੜੇ ਛਡ ਟੁਰੇ ਘਰਾਂ ਬਾਰਾਂ ਨੂੰ ਸਨ
ਉਹ ਕੱਠੇ ਲਗੇ ਹੋਣ ਕਈ ਥਾਈਂ ਲੈ ਲੈ ਕੇ ਬਚੇ ਪਰਿਵਾਰਾਂ ਨੂੰ ਸਨ
ਸੋਚ ਦੋਹਾਂ ਸਰਕਾਰਾਂ ਨੇ ਕੈਂਪ ਖੋਲੇ ਰਾਸ਼ਨ ਦੇਣੇ ਪਏ ਲਖਾਂ ਹਜ਼ਾਰਾਂ ਨੂੰ ਸਨ
ਰਾਖੀਵਾਸਤੇ ਉਹਨਾਂ ਦੇ ਗਿਰਦਫੌਜੀ ਤਈਨਾਤ ਹੋਇ ਲੈ ਹਥਿਆਰਾਂ ਨੂੰ ਸਨ
ਮੁਸਲਮਾਨਾਂ ਨੂੰ ਖਤਰਾ ਨ ਏਸ ਪਾਸੇ ਬੰਨੀ ਫਿਰਦੇ ਉਹ ਕਤਾਰਾਂ ਨੂੰ ਸਨ
ਪਾਕਸਤਾਨਵਿਚ ਹਿੰਦੂਆਂਸਿਖਾਂ ਤਾਈਂ ਓਹ ਚੋਭਦੇ ਕੰਡਿਆਂ ਖਾਰਾਂ ਨੂੰ ਸਨ
ਕੈਂਪਾਂ ਉਤੇ ਬਲੋਚ ਕਰ ਦੇਣ ਹਮਲੇ ਖੋਹਖੜਦੇ ਧੀਆਂ ਮੁਟਿਆਰਾਂ ਨੂੰ ਸਨ
ਐਵੇਂ ਬੇ ਗੁਨਾਹਾਂ ਨੂੰ ਮਾਰ ਜਾਂਦੇ ਕਰਦੇ ਹਰ ਵੇਲੇ ਬਦ ਕਾਰਾਂ ਨੂੰ ਸਨ
ਕਰਦੇਰਹਿੰਦੇ ਬਲੋਚਵਧੀਕੀਆਂਜੀ ਏਧਰਲਾਹੁੰਦੇ ਨ ਉਹਨਾਂਹੁਦਾਰਾਂ ਨੂੰ ਸਨ
ਹਿੰਦੂ ਮਿਲਟ੍ਰੀ ਵਿਚ ਕਾਨੂੰਨ ਚਲਦੀ ਤੇ ਹਦਾਇਤਾਂ ਭੀ ਜ਼ੁੰਮੇਵਾਰਾਂ ਨੂੰ ਸਨ
ਦੂਜੇ ਪਾਸੇ ਬਲੋਚਾਂ ਤੇ ਛਾਛੀਆਂ ਨੂੰ ਓਹ ਰੋਕਦੇ ਬੇ ਮੁਹਾਰਾਂ ਨੂੰ ਸਨ
ਮੁਸਲਮਾਨਅਫ਼ਸਰਜੋਮੁਕਾਮੀਓਧਰ ਓਹਕਰਵਾਉਂਦੇ ਆ ਲੁਟਾਂਮਾਰਾਂਨੂੰ ਸਨ
ਲੁਟੇ ਕਾਫ਼ਰਾਂ ਦੇ ਧਨਾਂ ਮਾਲਾਂ ਤਾਈਂ ਖੁਲ੍ਹਾਂ ਓਸ ਪਾਸੇ ਠਾਣੇਦਾਰਾਂ ਨੂੰ ਸਨ
ਬੜਾ ਫਰਕਹੈਸੀ ਇੰਤਜ਼ਾਮਾਂਦੇ ਵਿਚ ਲੋਕ ਵਿਹੰਦੇ ਭਲੀਬੁਰੀ ਕਾਰਾਂ ਨੂੰ ਸਨ
ਇਕ ਪਾਸੇ ਦਯਾ, ਧਰਮ ਕੰਮਕਰਦਾ ਦੂਜੇ ਪਾਸੇ ਨ ਸਾਰਾਂ ਗਵਾਰਾਂ ਨੂੰ ਸਨ
ਚੰਗੀ ਮੰਦੀ ਸੀ ਏਵੇਂ ਸੰਭਾਲ ਹੋ ਰਹੀ ਲੋਕਜਰਦੇ ਕਰਮਾਂ ਦੀ ਮਾਰਾਂ ਨੂੰ ਸਨ
ਦੋਵੇਂ ਪਾਸੇ ਬਰਬਾਦ ਕਰਤਾਰ ਸਿੰਘਾ ਹੋ ਗਏ ਜਰਦੇ ਮਾਰਾਂ ਧਾੜਾਂ ਨੂੰ ਸਨ

ਅਸਮਾਨੀ ਕਹਿਰ

ਫਿਰਕੇਦਾਰੀ ਦੀ ਚੰਦਰੀ ਅਗ ਭੜਕੀ ਵੈਰ ਵਧ ਗਏ ਇਨਸਾਨਾਂ ਦੇ ਵਿਚ
ਖੂਨ ਨਾਲਧਰਤੀ ਸਾਰੀ ਰੰਗਘੱਤੀ ਕਹਿਰ ਛਾ ਗਏ ਆ ਅਸਮਾਨਾਂ ਦੇ ਵਿਚ
ਬਦਲ ਸ਼ੇਰਾਂ ਦੇ ਵਾਂਗ ਉਮੰਡ ਆਏ ਉਚੀ ਗਰਜ ਦੇ ਘੋਖਦੇ ਤਾਨਾਂ ਦੇ ਵਿਚ
ਸਾਉਣਉੱਕਾ ਹੈਸੀ ਲੰਘਗਿਆ ਸੁਕਾ ਭਾਦੋਂਚੜ੍ਹੀਆਂ ਘਟਾਂਗੁਮਾਨਾਂ ਦੇ ਵਿਚ

ਭਾਰੇਕਹਿਰਦੀਹੋਣਬਰਸਾਤਲਗੀ ਚੜੀਆਂਨਦੀਆਂ ਭਰੀਆਂਤੂਫਾਨਾਂ ਦੇ ਵਿਚ
ਜੂਹ ਭੂਹ ਸਾਰੇ ਪਾਣੀ ਫਿਰਨ ਲਗੇ ਸੁਕੇ ਥਾਂ ਨ ਕਿਤੇ ਚਿਟਾਨਾਂ ਦੇ ਵਿਚ
ਓਧਰ ਦੁਨੀਆਂ ਘਰਾਂ ਤੋਂ ਨਿਕਲ ਟੁਰੀ ਬੇ ਆਸਰੀ ਪਈ ਮੈਦਾਨਾਂ ਦੇ ਵਿਚ
ਥਾਂ, ਸਿਰ ਲੁਕਾਉਣ ਨੂੰ ਲਭਦਾ ਨ ਰੋਂਦੇ ਲੋਕ ਫਿਰਦੇ ਬੀਆਬਾਨਾਂ ਦੇ ਵਿਚ
ਮੌਤ ਹੋਲੀਆਂ ਖੇਡਦੀ ਫਿਰੇ ਸਾਰੇ ਨ ਬਚਾ ਮੈਦਾਨਾਂ ਮਕਾਨਾਂ ਦੇ ਵਿਚ
ਜਿੰਦਾਂ ਪਤਾਂ ਬਚਾਉਂਦੇ ਲੋਕ ਫਿਰਦੇ ਆ ਵੜਿਆ ਸ਼ੈਤਾਨ ਸ਼ੈਤਾਨਾਂ ਦੇ ਵਿਚ
ਬਚੇ ਵਿਲਕਦੇ ਬੁਢੇ ਕਮਜ਼ੋਰ ਰੁਲਦੇ ਸਾਹ ਸਤ ਨ ਰਹੇ ਜਵਾਨਾਂ ਦੇ ਵਿਚ
ਧੀਆਂ ਭੈਣਾਂ ਮਾਵਾਂ ਦੀ ਸੰਭਾਲ ਔਖੀ ਖ਼ਤਰੇ ਥਾਂ ਥਾਂ ਭਾਸਦੇ ਜਾਨਾਂ ਦੇ ਵਿਚ
ਭਿਜੇ ਕਪੜੇ ਰੁੜ ਸਬਾਬ ਰਹੇ ਜਾਨ ਜੋਖੋਂ ਜਾ ਰਹੀ ਸਾਮਾਨਾਂ ਦੇ ਵਿਚ
ਰਾਹਖਹਿੜੇ ਸਭ ਪਾਣੀ ਬਰਬਾਦਕੀਤੇ ਤੋਬਾ ਤਬ ਹੋ ਰਹੀ ਜ਼ਬਾਨਾਂ ਦੇ ਵਿਚ
ਕਿਤੇ ਵੈਰੀ ਪਿਛੇ ਕਿਤੇ ਹੜ ਅਗੇ ਜੀਊਂਦੇ ਮੁਰਦੇ ਪਏ ਮਸਾਨਾਂ ਦੇ ਵਿਚ
ਮਰਦ ਨਾਲ ਭੁਖਾਂ ਦੇ ਬੇਦਿਲ ਹੋ ਰਹੇ ਰਹੀ ਜਿੰਦ ਨ ਕੁਝ ਹੈਵਾਨਾਂ ਦੇ ਵਿਚ
ਸ਼ਾਹੂਕਾਰਾਂਸਰਦਾਰਾਂ ਦੇ ਬਾਲਬਚੇ ਜਿਹੜੇ ਪਲੇ ਸਨ ਸੋਹਣੇਮਕਾਨਾਂ ਦੇ ਵਿਚ
ਓਹ ਲਭਦੇ ਆਸਰੇ ਝਾੜੀਆਂ ਦੇ ਸੁਖ ਚੈਨ ਨ ਕਿਧਰੇ ਜਾਨਾਂ ਦੇ ਵਿਚ
ਮਾਰੇ ਮੌਤ ਦੇ ਮੁਰਦੇ ਪਏ ਰੁਲਦੇ ਖੇਤਾਂ, ਮੱਕੀਆਂ ਬਾਜਰੇ ਧਾਨਾਂ ਦੇ ਵਿਚ
ਸਮੇਂ ਸਭ ਨੂੰ ਭੰਨ ਕੇ ਚੂਰ ਕੀਤਾ ਫਰਕ ਰਿਹਾ ਨ ਮਾੜੇ ਭਲਵਾਨਾਂ ਦੇ ਵਿਚ
ਪਿਛੇਘਰ ਨ ਰਹੇ ਅਗੇਘਾਟ ਕੋਈ ਨ ਰੁਲਦੇਜੰਗਲਾਂ ਤੇ ਬੀਆਬਾਨਾਂ ਦੇ ਵਿਚ
ਉਤੋਂ ਮੀਂਹ ਤੇ ਥਲੇ ਸਲ੍ਹਾਬ ਭਾਰੀ ਭੁਖ ਮੌਤ ਦੇ ਡਰ ਪਏ ਜਾਨਾਂ ਦੇ ਵਿਚ
ਉਕਾ ਖ਼ੌਫ ਖੁਦਾ ਦਾ ਰਿਹਾ ਨ ਸੀ ਕਿਤੇ ਹਿੰਦੂ ਸਿਖਾਂ ਮੁਸਲਮਾਨਾਂ ਦੇ ਵਿਚ
ਓਹ ਹਰਕਤਾਂ ਕੀਤੀਆਂ ਦੁਨੀਆਂ ਨੇ ਜੋ ਵਰਜਤ ਕੁਰਾਨ ਪੁਰਾਨਾਂ ਦੇ ਵਿਚ
ਓਹਉਪੱਦਰਤੇਕਾਰੇਹੋਇਗੰਦੇ ਜਿਹੜੇਆਉਂਦੇ ਨਹੀਂ ਕਲਮੀਬਿਆਨਾਂਦੇ ਵਿਚ
ਹੋਇ ਬੜੇ ਅਜ਼ਾਫੇ ਕਰਤਾਰ ਸਿੰਘਾ ਆ ਦਿਨ ਬ ਦਿਨ ਨੁਕਸਾਨਾਂ ਦੇ ਵਿਚ

### ਕਾਫ਼ਲਿਆਂ ਨੂੰ ਮੁਸੀਬਤਾਂ

ਬੰਨ੍ਹ ਬੰਨ੍ਹਕੇ ਕਾਫ਼ਲੇਲੋਕਟੁਰਪਏ ਖੱਜਲ ਹੁੰਦੇਅਣਡਿਠਿਆਂਰਾਹਵਾਂ ਦੇ ਵਿਚ
ਪਿਆਆਇਬਰਸਾਤ ਦਾ ਜ਼ੋਰਭਾਰਾ ਪਾਣੀਨਾਲਿਆਂ ਅਤੇ ਦਰਯਾਵਾਂ ਦੇ ਵਿਚ
ਏਨੇ ਚੜ੍ਹ ਗਏ ਲੰਘਣੇ ਹੋਇ ਔਖੇ ਸਾਰੇ ਉਚਿਆਂ ਨੀਵੀਆਂ ਥਾਵਾਂ ਦੇ ਵਿਚ
ਪਿਛੇ ਮੌਤ ਅਗੇ ਦਰਯਾ ਕਾਂਗੀਂ ਸਾਹ ਰਹੇ ਨ ਕਿਸੇ ਦੇ ਸਾਹਵਾਂ ਦੇ ਵਿਚ
ਬਚੇ ਕੰਬਦੇ ਡੁਬਦੇ ਪੈਣ ਫਾਂਡੇ ਕਿਤੇ ਓਟ ਨ ਪਿੰਡਾਂ ਗਰਾਵਾਂ ਦੇ ਵਿਚ

ਪਿਛੇ ਮਿਲਟ੍ਰੀਸੀ ਮਾਰਧਾੜ ਕਰਦੀ ਅਗੋਫਸੇਦਰਯਾਵਾਂਦੀਆਂਢਾਵਾਂ ਦੇ ਵਿਚ
ਬਚੇ ਵਿਲਕਦੇ ਭੁਖਾਂ ਨੇ ਤੰਗ ਕੀਤੇ ਦੁਧ ਰਹੇ ਨ ਸੀ ਥਣਾਂ ਮਾਵਾਂ ਦੇ ਵਿਚ
ਅੰਨ ਖਾਨ ਨੂੰ ਥਾਂ ਪਕਾਣ ਨੂੰ ਨ ਲੋਕ ਘਾਬਰੇ ਧੁਪਾਂ ਤੇ ਛਾਵਾਂ ਦੇ ਵਿਚ
ਮਾਰੇਮਿਲਟਰੀ ਰੋਹੜੇ ਦਰਯਾਵਾਂ ਬਹੁਤੇ ਤੇ ਵਿਛੋੜੇਪਏਭੈਣ ਭਰਾਵਾਂ ਦੇ ਵਿਚ
ਪਏ ਰਾਹਾਂ ਸੜਕਾਂ ਉਤੇਰੁਲਣ ਮੁਰਦੇ ਰਹੇ ਤਰੱਕ ਕਮਾਦਾਂ ਕਪਾਵਾਂ ਦੇ ਵਿਚ
ਸਾਂਭਣਬਚੇ ਯਾਮਾਵਾਂਸਮਾਨਸਾਂਭਣ ਡੁਬਣਕਾਲਜੇਪਏ ਉਭੇਸਾਹਵਾਂ ਦੇ ਵਿਚ
ਡਰ ਆਉਂਦੇ ਕਿਤੇ ਨ ਬਲਣ ਦੀਵੇ ਕੁਤੇ ਸੁਣੀਂਦੇ ਰੋਂਦੇ ਗਿਰਾਵਾਂ ਦੇ ਵਿਚ
ਓਧਰ ਰਾਵੀ ਤੇ ਚੜੀਬਿਆਸਾਏਧਰ ਰੋਹੜ ਇਕੋਜੇਸੇ ਫਰਕ ਨਾਵਾਂ ਦੇ ਵਿਚ
ਭਲੇਮਾਣਸ ਲਾਚਾਰ ਕਰਤਾਰਸਿੰਘਾ ਗੁੰਡੇਸਭ ਪਾਸੀਂ ਫਿਰਨ ਚਾਵਾਂ ਦੇ ਵਿਚ

ਵਾਕ ਕਵੀ

ਸਠ ਸਾਲ ਦੀ ਪੂਰੀ ਸੰਭਾਲ ਮੈਨੂੰ ਨਹੀਂ ਸੀ ਬਰਖਾ ਏਡੀ ਜ਼ੋਰਦਾਰ ਡਿੱਠੀ
ਵਿਚ ਭਾਦ੍ਰੋਂ ਮੀਂਹ ਨ ਪਏ ਇਤਨੇ ਜਿਨੀ ਹੋਈ ਬ੍ਰਸਾਤ ਇਸ ਵਾਰ ਡਿੱਠੀ
ਕਹਿਰ ਜ਼ਿਮੀਂ ਅਸਮਾਨਾਂ ਤੋਂ ਪੈ ਰਹੇ ਰੋਂਦੀ ਖ਼ਲਕਤ ਬਹੁਤ ਬੇਜ਼ਾਰ ਡਿੱਠੀ
ਲੋਕਗਠੜੀਆਂ ਚੁਕਕੇ ਟੁਰੇ ਫਿਰਦੇ ਬੁਢੀ ਬਾਲੜੀ ਰੋਂਦੀ ਮੁਟਿਆਰ ਡਿੱਠੀ
ਖਤਰੇ ਜਾਨਾਂ ਈਮਾਨਾਂ ਦੇ ਪਏ ਸਭ ਤੇ ਜਿੰਦ ਸਭ ਦੀ ਹੋਈ ਲਾਚਾਰ ਡਿੱਠੀ
ਲੁਟੇ ਘਰ ਤੇ ਹੋਏ ਬੇਜ਼ਰ ਸਾਰੇ ਸਸਤੀ ਹਰ ਥਾਂ ਮੌਤ ਦੀ ਮਾਰ ਡਿੱਠੀ
ਰੁੜ੍ਹਦੇ ਜਾਨ ਦਰਿਆਵਾਂ ਦੇ ਵਿਚ ਮੁਰਦੇ ਲੋਥ ਕੰਢੀਂ ਲਗੀ ਬੇਸ਼ੁਮਾਰ ਡਿੱਠੀ
ਲੋਥਾਂਰੁੜ੍ਹਦੀਆਂਵਾਂਗ ਉਗੀਲਿਆਂ ਦੇ ਹਾਲਤਮੁਰਦਿਆਂਦੀਹੋਈ ਖਵਾਰ ਡਿੱਠੀ
ਇਹ ਬ੍ਰਸਾਤਭੀਕੁਦਰਤ ਦੀਖੇਡਹੈਸੀ ਇਹਦੇ ਵਿਚ ਭੀ ਰਮਜ਼ ਵਿਚਾਰ ਡਿੱਠੀ
ਮੁਰਦੇ ਸਾਂਭਸਮੁੰਦਰ ਦੇਵਿਚ ਸੁਟੇ ਦੁਨੀਆਂ ਬਚ ਗਈ ਮਦਦ ਕਰਤਾਰ ਡਿੱਠੀ
ਵਿਚ ਦੇਸ ਪੈਂਦੀ ਸੜੇਹਾਨ ਭਾਰੀ ਫੈਲ ਜਾਂਦੀ ਵਬਾ ਦਿਲ ਧਾਰ ਡਿੱਠੀ
ਬਿਨਾ ਮਾਰਿਆਂ ਦੁਨੀਆਂ ਮਰ ਜਾਂਦੀ ਕਰਦੀ ਬਹੁਤ ਬਦਬੂ ਲਾਚਾਰ ਡਿੱਠੀ
ਵਲੇ ਸਿਰ ਬਰਸਾਤ ਇਮਦਾਦ ਕੀਤੀ ਰੱਬੀ ਖੇਡ ਹੋਈ ਕਰ ਸਾਰ ਡਿੱਠੀ
ਡਿੱਠੀ ਏਹ ਜੋ ਖੇਡ ਕਰਤਾਰ ਸਿੰਘਾ ਵਰਤੀ ਬੇਮਿਸਾਲ ਸੰਸਾਰ ਡਿੱਠੀ

ਭਾਰੀਆਂ ਮੁਸੀਬਤਾਂ

ਸਿਆਲਕੋਟ ਗੁਜਰਾਂਵਾਲਾ ਸ਼ੇਖੂਪੁਰਾ ਛੱਡ ਭੱਜੀ ਆਈ ਬੇਸ਼ੁਮਾਰ ਦੁਨੀਆਂ
ਪੈ ਬਲੋਚਾਂ ਤੇ ਧਾੜਵੀ ਮੁਸਲਮਾਨਾਂ ਲੁਟ ਪੁਟ ਕੇ ਕੀਤੀ ਲਾਚਾਰ ਦੁਨੀਆਂ
ਕੁਝ ਪਿੰਡਾਂਵਿਚ ਆਗੂਆਂ ਮੁਸਲਮਾਨਾਂ ਮਾਰ ਕੁਟਕੇ ਦਿਤੀ ਉਜਾੜ ਦੁਨੀਆਂ

ਧੀਆਂ ਭੈਣਾਂ ਲਈਆਂ ਖੋਹ ਧਿੰਗੋਜ਼ੋਰੀ ਖਾਲੀ ਕਰ ਕਵੀ ਪੱਲੇਝਾੜ ਦੁਨੀਆਂ
ਕਈਆਂਪਿੰਡਾਂ ਵਿਚਬੁਰੀਕਤਲਾਮਕੀਤੀ ਰੋਂਦੀ ਆ ਰਹੀ ਜ਼ਾਰੋਜ਼ਾਰ ਦੁਨੀਆਂ
ਅਗੇ ਰਾਵੀ ਦੇ ਵਿਚ ਸਨ ਹੜਆਏ ਕਿਵੇਂ ਲੰਘ ਸਕੇ ਓਥੋਂ ਪਾਰ ਦੁਨੀਆਂ
ਪਿਛੇ ਮੌਤ ਤੇ ਅਗੇ ਦਰਯਾ ਸੂਕੇ ਹੋ ਰਹੀ ਹੈਸੀ ਆਵਾਜ਼ਾਰ ਦੁਨੀਆਂ
ਨ ਕੋਈ ਬੇੜੀ ਨ ਤੁਲਾ ਨ ਪੁਲ ਨੇੜੇ ਫਸੀ ਬੈਠੀਹੈਸੀ ਵਿਚਘਾਰ ਦੁਨੀਆਂ
ਸੌ ਠਿੱਲਦੇ ਤੇ ਦਸ ਬੰਨੇ ਲਗਦੇ ਵੇਖ ਕਰ ਰਹੀ ਹਾ ਹਾ ਕਾਰ ਦੁਨੀਆਂ
ਬਾਲਾਂ ਬਚਿਆਂ ਬੁਢਿਆਂ ਠੇਰਿਆਂ ਨੂੰ ਕਿਵੇਂ ਤਾਰ ਕੇ ਕਰੇ ਉਠਾਰ ਦੁਨੀਆਂ
ਏਧਰ ਹੋਇ ਦਰਯਾ ਦੇ ਤ੍ਰਿਨ ਪਾੜੇ ਰਹੀ ਬਰੇਤਿਆਂ ਵਿਚ ਪੁਕਾਰ ਦੁਨੀਆਂ
ਆ ਮੁਸੀਬਤਾਂਪਈਆਂ ਕਰਤਾਰਸਿੰਘਾ ਰੋਂਦੀ ਸੁਣੀਂਦੀਸੀਜ਼ਾਰੋਜ਼ਾਰ ਦੁਨੀਆਂ

ਸ੍ਰੀ ਅੰਮ੍ਰਿਤਸਰ ਖ਼ਬਰਾਂ

ਅੰਮ੍ਰਿਤਸਰਦਰਯਾਤੋਂਆਈਆਂਖ਼ਬਰਾਂ ਦੁਨੀਆਂਬਹੁਤਪਰਲੇਕੰਢੇਆ ਰਹੀ ਏ
ਭਿੰਡੀ ਔਲ ਖਾਂ ਤੇ ਪੱਤਨ ਚਾੜ੍ਹਕੇ ਤੇ ਗਗੋ ਮਾਹਲ ਵਲ ਹੁੰਮ ਹੁਮਾ ਰਹੀ ਏ
ਹੀਲਾ ਕੋਈ ਨਹੀਂ ਓਹਨਾਂ ਦੇ ਬਚਣੇ ਦਾ ਅਗੇ ਪਿਛੇ ਮੂੰਹ ਮੌਤਫੈਲਾ ਰਹੀ ਏ
ਕੁਝ ਮਿਲਟ੍ਰੀ ਕੁਝ ਦਰਯਾ ਮਾਰੇ ਕੁਝ ਭੁਖ ਪੈ ਸਿਰੋਂ ਦਬਾ ਰਹੀ ਏ
ਜਿਹੜੇ ਬਚ ਕੇ ਉਰਲੇ ਪਾਰ ਆਉਂਦੇ ਲੋਕ ਲੁਟ ਲਈਂਦੇ ਪੈ ਵਬਾ ਰਹੀ ਏ
ਰੁੜ੍ਹ ਰਹੇ ਸਾਮਾਨ ਦਰਯਾ ਦੇ ਵਿਚ ਦੁਨੀਆਂ ਦੁਖੀ ਹੋ ਕੇ ਕੁਰਲਾ ਰਹੀ ਏ
ਕਈਆਂਦਿਨਾਂ ਦੇ ਭੁਖੇ ਰਹੇਵਿਲਕ ਬਚੇ ਜਿਧਰਵੇਖੋ ਕਿਆਮਤ ਛਾ ਰਹੀ ਏ
ਪਿਆਸ਼ਹਿਰਵਿਚ ਰੌਲਾਕਰਤਾਰਸਿੰਘਾ ਦਇਆ ਆਪਣਾਰੂਪਦਿਖਾ ਰਹੀ ਏ

ਗੁਰੂ ਦਾ ਲੰਗਰ

ਹੁਕਮ ਹੋ ਗਿਆ ਗੁਰੂ ਕੇ ਵਿਚ ਲੰਗਰ ਜਿੰਨਾ ਪੱਕਦਾ ਅੰਨ ਪਕਾਉ ਜਲਦੀ
ਵਿਚ ਗਲੀਆਂ ਦੇ ਪੈ ਗਏ ਰੌਲੇ ਭੈਣੋਂ ਲੰਗਰ ਤਿਆਰ ਕਰਾਉ ਜਲਦੀ
ਗੁਰੂ ਬਾਗ ਵਿਚ ਹੈਨ ਟਰੱਕ ਖੜੇ ਤਿਆਰ ਕਰ ਪਰਸ਼ਾਦੇ ਪੁਚਾਉ ਜਲਦੀ
ਦੁਨੀਆਂਭੁਖੀ ਦਰਯਾ ਤੇ ਮਰ ਰਹੀ ਏ ਦੁਖ, ਭੁਖ ਦੇ ਪਹੁੰਚ ਵੰਡਾਉ ਜਲਦੀ
ਲੰਗਰ ਗੁਰੂ ਕਾ ਬੇਸ਼ੁਮਾਰ ਪੱਕਾ ਕੀਤੀ ਸੇਵਾ ਰਲ ਕੇ ਨਾਲ ਚਾਉ ਜਲਦੀ
ਭਰ ਗਏ ਟਰੱਕ ਕਰਤਾਰ ਸਿੰਘਾ ਹੋਇਆ ਹੁਕਮ ਟਰੱਕ ਚਲਾਉ ਜਲਦੀ

ਕੌਣ ਲੰਗਰ ਲੈ ਜਾਵੇ

ਨਜ਼ਰ ਮਾਰ ਕੇ ਡਿਠਾ ਜਲਾਲਉਸਮੇਂ ਲੰਗਰਉਤੇ ਦਰਯਾ ਪੁਚਾਇ ਕਿਹੜਾ
ਰਸਤੇ ਪਾਣੀਆਂ ਦੇ ਨਾਲਭਰੇ ਪਏ ਪੱਤਨ ਭਿੰਡੀਆਂ ਦੇ ਵਲ ਜਾਇ ਕਿਹੜਾ

ਪਾਰ ਚਾੜ੍ਹਦੇ ਦੁਨੀਆਂ ਬਹੁਤਪਈ ਦਰਦ ਉਨ੍ਹਾਂ ਦਾ ਪਹੁੰਚ ਵੰਡਾਇ ਕਿਹੜਾ
ਪਾਇ ਵਿਚ ਮੁਸੀਬਤ ਆਪਨੂੰ ਜੋ ਵਿਚ ਚਿਕੜਾਂ ਜਿੰਦ ਫਸਾਇ ਕਿਹੜਾ
ਜਿਦੇਅੰਦਰਪਿਆਰਹੋਇਦੁਨੀਆਂਦਾਓਹਦੇਬਿਨਾਕਰਹਿੰਮਤਦਿਖਾਇ ਕਿਹੜਾ
ਪਿਆ ਦੀਪ ਤੇ ਗੁਣਾ ਕਰਤਾਰਸਿੰਘਾ ਭਾਰੇ ਤੇਰੇ ਬਿਨ ਕੰਮ ਨਬਾਹਿ ਕਿਹੜਾ

ਦੀਪਿੰਦਰ ਸਿੰਘ

ਕਿਹਾ ਦੀਪ ਨੂੰ ਸਦ ਜਲਾਲਉਸਮੇਂ ਏਸ ਕੰਮ ਨੂੰ ਸਿਰੇ ਚੜ੍ਹਾ ਤੂਹੇਂ
ਤੈਨੂੰ ਗੁਰੂ ਨੇ ਦਿਤੀਆਂ ਬਰਕਤਾਂ ਹਨ ਪੱਤਨ ਉਤੇ ਪ੍ਰਸਾਦੇ ਪੁਚਾ ਤੂਹੇਂ
ਪਈ ਵਿਲਕਦੀ ਭੁਖ ਦੇ ਨਾਲ ਦੁਨੀਆਂ ਹਮਦਰਦੀ ਕਰ ਦਿਖਲਾ ਤੂਹੇਂ
ਨਾਲੇ ਵੇਖ ਆ ਹਾਲਤਾਂ ਸਾਰੀਆਂ ਨੂੰ ਆਰ ਪਾਰ ਜਾ ਨਜ਼ਰ ਦੁੜਾ ਤੂਹੇਂ
ਜਾਹ ਲੈ ਜਾਹ ਅਪਣੇ ਸਾਥੀਆਂ ਨੂੰ ਅੰਨ ਭੁਖਿਆਂ ਦੇ ਮੂੰਹ ਪਾ ਤੂਹੇਂ
ਤੇਰਾ ਗੁਰੂ ਰਾਖਾ ਕਰਤਾਰ ਸਿੰਘਾ ਕਾਰਾਂ ਔਖੀਆਂ ਤਈਂ ਨਿਭਾ ਤੂਹੇਂ

ਵਾਕ ਕਵੀ

ਨੌ ਦਿਨ ਲਗਾਤਾਰ ਰਿਹਾ ਜਾਂਦਾ ਪਹੁੰਚ ਪੱਤਨੀ ਅੰਨ ਵੰਡਾਂਦਾ ਫਿਰਦਾ
ਪਿਛੇ ਹਰਥਾਂ ਪਹੁੰਚਦਾ ਸੋਹਣਸਿੰਘਭੀ ਦਿਲ ਦੀਪ ਦੇ ਤਈਂਵਧਾਂਦਾ ਫਿਰਦਾ
ਗਲ ਬਾਤ ਸਰਕਾਰ ਦੇ ਨਾਲ ਕਰਕੇ ਜਿਹੜੇ ਬਣਦੇ ਹੀਲੇ ਬਨਾਂਦਾ ਫਿਰਦਾ
*ਵਡੇ ਰਸੇ ਸ਼ਤੀਰੀਆਂ ਤੁਲਿਆਂ ਲਈ ਹਰਪੱਤਨ ਦੇ ਉਤੇ ਪੁਚਾਂਦਾ ਫਿਰਦਾ
ਜਿਵੇਂ ਪਾਰਲੇ ਲੰਘ ਉਰਾਰ ਆਵਨ ਹਲਾਸ਼ੇਰੀਆਂ ਦੇਂਦਾ ਦਵਾਂਦਾ ਫਿਰਦਾ
ਸੋਹਣਸਿੰਘ ਬਣ ਮਰਦ ਕਰਤਾਰਸਿੰਘਾ ਕੰਮ'ਦੀਪ' ਪਾਸੋਂ'ਕਰਵਾਂਦਾ ਫਿਰਦਾ

ਭੈੜੇ ਲੋਕਾਂ ਦੇ ਭੈੜ

ਜਿਹੜੇ ਕੰਢੇ ਦਰਯਾ ਦੇ ਵਸਦੇ ਸਨ ਉਹਨਾਂ ਫੜੀ ਹੈਸੀ ਤਦੋਂ ਕਾਰ ਭੈੜੀ
ਸੌ ਸੌ ਰੁਪਿਆ ਇਕ ਆਦਮੀ ਦਾ ਲੈਂਦੇ ਪਾਰ ਲੰਘਾਈ ਇਹ ਮਾਰ ਭੈੜੀ
ਜਿਹੜੇ ਪਿਛੋਂ ਬਚਾ ਕੁਝ ਲੈ ਆਉਂਦੇ ਇਹ ਖੋਹ ਲੈਂਦ ਨੀਤ ਧਾਰ ਭੈੜੀ
ਲਿਖਾਂ ਕੀਹ ਕੀਹ ਫੋਲ ਕਰਤਾਰ ਸਿੰਘਾ ਕਾਰ ਕਰਦੇ ਰਹੇ ਬਦਕਾਰ ਭੈੜੀ

ਚਾੜ੍ਹਦੇ ਪਤਣ ਤੇ ਇਕ ਮਲਾਹ

ਮੁਸਲਮਾਨ ਮਲਾਹ ਸਭ ਨਠ ਗਏ ਸਨ ਨੇਕੀ ਇਕ ਮਲਾਹ ਕਮਾਂਦਾ ਰਿਹਾ

---

*ਇਕ ਅਗਨ ਬੋਟ ਦੀ ਕਿਸਮ ਦੀ ਬੇੜੀ ਭੀ ਭਿਜਵਾਈ ਸੀ ਜੋ ਪੱਤਣ ਤੇ ਪਹੁੰਚ ਨ ਸਕੀ ਤੇ ਉਰੇ ਹੀ ਚਿੱਕੜ ਵਿਚ ਫਸ ਕੇ ਰਹਿ ਗਈ।

ਨੇਕ ਬਖ਼ਤਾਂ ਕੋਈ ਨੇਕ ਮਰਦ ਸੀ ਓਹ ਓਹ ਭਰ ਭਰ ਪੂਰ ਲੰਘਾਂਦਾ ਰਿਹਾ
ਪੈਸਾ ਮੰਗਦਾ ਕਿਸੇ ਤੋਂ ਨਹੀਂ ਸੀ ਓਹ ਨੌ ਦਿਨ ਸੀ ਬੇੜੀ ਚਲਾਂਦਾ ਰਿਹਾ
ਓਸ ਸੈਂਕੜੇ ਜਾਨਾਂ ਬਚਾਈਆਂ ਸਨ ਬਿਨਾਂ ਲਾਲਚੋਂ ਕਾਰ ਕਮਾਂਦਾ ਰਿਹਾ
ਏਸ ਗੱਲ ਤੋਂ ਪਾਕਸਤਾਨ ਚਿੜ ਕੇ ਮਾਰਨ ਲਈ ਇਨਾਮ ਰਖਾਂਦਾ ਰਿਹਾ
ਖਲਕਤਬਹੁਤਸੀਕੱਠੀ ਕਰਤਾਰਸਿੰਘਾ ਮੁਸਲਮਾਨ ਹਰਇਕ ਡਰਖਾਂਦਾ ਰਿਹਾ

ਵਾਕ ਕਵੀ

ਓਹਨਾਂ ਦਿਨਾਂ ਵਿਚਚੜੇ ਦਰਯਾ ਹੈਸਨ ਐਰਾਵਤੀ ਤੇ ਦੂਜਾ ਬਿਆਸ ਬਹੁਤੇ
ਰਾਵੀ ਹਿੰਦੂ ਸਿਖਾਂ ਤਾਈਂ ਤੰਗ ਕੀਤਾ ਮੁਸਲਮਾਨ ਬਿਆਸਾ ਨੇ ਖ਼ਾਸ ਬਹੁਤੇ
ਆਉਂਦੇ ਕਾਫ਼ਲੇ ਲੰਘ ਨ ਸਕਦੇ ਸਨ ਡੁਬ ਡੁਬ ਮਰਦੇ ਹੋ ਨਿਰਾਸ ਬਹੁਤੇ
ਪਾਰ ਰਾਵੀਓਂ ਜ਼ੋਰਸੀ ਮੁਸਲਮਾਨਾਂ ਤੇ ‡ਜ਼ਿਰੀਏਹੈਸਨ ਓਹਨਾਂ ਪਾਸ ਬਹੁਤੇ
ਓਹਨਾਂ ਹਿੰਦੂ ਸਿੱਖਾਂ ਉਤੇ ਗ਼ਜ਼ਬ ਢਾਹੇ ਕੀਤੇ ਜ਼ੁਲਮ ਹੋ ਬੇ ਕਿਆਸ ਬਹੁਤੇ
ਏਧਰ ਰਾਵੀਓਂ ਸਿੱਖਾਂ ਦਾ ਜ਼ੋਰ ਭਾਰਾ ਮੁਸਲਮਾਨ ਕੀਤੇ ਮਾਰ ਨਾਸ ਬਹੁਤੇ
ਦੋਹੀਂਪਾਸੀਂਦੁਨੀਆਂਬੇਗੁਨਾਹ ਮਰਗਈ ਭਲੇ ਲੋਕਹੋਇ ਵੇਖ ਉਦਾਸ ਬਹੁਤੇ
ਰੱਜ ਮੌਤ ਨੇ ਹੋਲੀਆਂ ਖੇਡੀਆਂ ਜੀ ਮੁਰਦੇ ਰੁਲੇ ਸਾਡੇ ਆਸ ਪਾਸ ਬਹੁਤੇ
ਜਿਦੇ ਪਾਸੋਂ ਜਿੰਨੀਪੁਜੀ ਓਸ ਕਰਲਈ ਬਚੇ ਮਾਰ ਲਏਭੁਖ ਪਿਆਸ ਬਹੁਤੇ
ਲਖਾਂ ਬੰਦੇ ਦੋਹੀਂ ਪਾਸੀਂ ਕਤਲ ਹੋ ਗਏ ਰਜ ਗਏ ਹੈਸਨ ਬਦਮਾਸ਼ ਬਹੁਤੇ
ਬਖਤਾਵਰ ਕੰਗਾਲ ਕੰਗਾਲ ਧਨੀ ਡਿਗ ਮਾਲਕੀ ਤੋਂ ਹੋ ਗਏ ਦਾਸ ਬਹੁਤੇ
ਕਦੇ ਹੋਈ ਨ ਇਉਂ ਕਰਤਾਰ ਸਿੰਘਾ ਪੜ੍ਹ ਫੋਲ ਡਿਠੇ ਇਤਹਾਸ ਬਹੁਤੇ

ਮੇਰੇ ਵਾਸਤੇ ਔਖਿਆਈ

ਕਤਲਾਂਮ ਹੋਈ ਦੋਹਾਂ ਪੰਜਾਬਾਂ ਦੇ ਵਿਚ ਬੰਦੇ ਰੱਬ ਦੇ ਬੇਸ਼ੁਮਾਰ ਮਰ ਗਏ
ਵਸਦੇ ਸੈਂਕੜੇ ਪਿੰਡ ਬਰਬਾਦ ਹੋ ਗਏ ਬੇਸ਼ੁਮਾਰ ਉੱਕੇ ਪਰਿਵਾਰ ਮਰ ਗਏ
ਜੇ ਮੌਤ ਦੇ ਹਥੋਂ ਗ਼ਰੀਬ ਮੋਏ ਪਿਆਂ ਧਨਾ ਨੂੰ ਛੱਡ ਸ਼ਾਹੂਕਾਰ ਮਰ ਗਏ
ਜੇ ਖੱਡੀਆਂ ਵਾਲੇ ਜੁਲਾਹੇ ਮੋਏ ਤੇ ਜ਼ਮੀਨਾਂ ਵਾਲੇ ਜ਼ਿਮੀਂਦਾਰ ਮਰ ਗਏ
ਜੇ ਕੰਗਾਲਾਂ ਦੇ ਮੁਰਦੇ ਮੌਤ ਰੋਲੇ ਦੁਖੀ ਹੋਕੇ ਰਲ ਸਰਦਾਰ ਮਰ ਗਏ
ਕਈ ਬਹਾਦਰ ਮਰ ਗਏ ਮਾਰ ਵੈਰੀ ਹੋ ਲਾਲਚੀ ਪਾਜੀ ਖਵਾਰ ਮਰ ਗਏ

---

†ਅਫਸੋਸ ਫੇਰ ਓਸਦਾ ਪਤਾ ਨਹੀਂ ਸੀ ਲਗਾ ਕਿ ਓਹ ਫਰਿਸ਼ਤਾ ਸੀਰਤ ਆਦਮੀ ਕਿਧਰ ਗਿਆ ਤੇ ਓਹਦਾ ਕੀਹ ਬਣਿਆਂ?

‡ਬਲੋਚ ਮਿਲਟਰੀ ਮੁਸਲਿਮ ਨੈਸ਼ਨਲ ਗਾਰਡ ਤੇ ਮੁਸਲਮਾਨੀ ਪੋਲੀਸ ਵਾਹਰਾਂ ਦੀ ਮਦਦ ਕਰਦੀ ਸੀ।

ਕਈਆਂ ਮੌਤ ਦੀ ਨ ਸੀ ਪਰਵਾਹ ਕੀਤੀ ਤੇਗਾਂ ਵੈਰੀਆਂ ਸਾਮ੍ਹਣੇ ਮਾਰ ਮਰ ਗਏ
ਬਾਂਕੇ ਬੀਰ ਬਹਾਦਰ ਮਾਵਾਂ ਦੇ ਪੁਤ ਜੌਹਰ ਕਈ ਕਈ ਥਾਈਂ ਦਿਖਾਰ ਮਰ ਗਏ
ਕਰਦੇ ਟਾਕਰੇ ਵਾਂਗ*ਭੁਲੇਰੀਆਂ ਦੇ ਸਣੇ ਟੱਬਰਾਂ ਦੇ ਆਖਰ ਕਾਰ ਮਰ ਗਏ
ਕੀਧਾ ਕੀਧਾ ਨਾਂ ਲਿਖਾਂ ਕਰਤਾਰ ਸਿੰਘਾ ਬੇਸ਼ੁਮਾਰ ਹਰ ਥਾਂ ਨਰ ਨਾਰ ਮਰ ਗਏ

ਤਥਾ

ਕੀਤੀ ਜ਼ਾਲਮਾਂ ਬੇ ਹਯਾਈ ਭਾਰੀ ਧੀਆਂ ਭੈਣਾਂ ਭੀ ਬੇਸ਼ੁਮਾਰ ਮਰੀਆਂ
ਪਤਿ ਸਤਿ ਬਚਾਉਣਦੀ ਖਾਤਰੇ ਜੀ ਅੱਗਾਂ,ਖੂਹਾਂ ਅੰਦਰ ਛਾਲਾਂ ਮਾਰ ਮਰੀਆਂ
ਹੱਥੀਂ ਆਪਣੇ ਆਪ ਅਜ਼ੀਜ਼ ਬੱਚੇ ਕਤਲ ਕਰ ਪਿਆਰ ਦਿਖਾਰ ਮਰੀਆਂ
ਭੈੜੇ ਜ਼ਾਲਮਾਂ ਦੇ ਹੱਥੀਂ ਚੜ੍ਹਣ ਨਾਲੋਂ ਬੱਚੇ ਮਾਰ ਤੇ ਖਾ ਕਟਾਰ ਮਰੀਆਂ
ਸਤੀਆਂ ਧਰਮ ਤੇ ਸਤ ਬਚਾਉਣ ਖਾਤਰ ਭਾਰੇ ਦੁੱਖ ਅਸਹਿ ਸਹਾਰ ਮਰੀਆਂ
ਨਾਮ ਕਿਨ੍ਹਾਂ ਦੇ ਲਿਖਾਂ ਕਰਤਾਰ ਸਿੰਘਾ ਧਰਮ ਕੌਮ ਉਤੋਂ ਜਿੰਦਾਂ ਵਾਰ ਮਰੀਆਂ

ਤਥਾ

ਕਿਹੜਾ ਪਿੰਡ ਤੇ ਕਿਹੜਾ ਗਿਰਾਂ ਰਿਹਾ ਜਿਥੇ ਮੌਤ ਨੇ ਧੂੜਾਂ ਧੁਮਾਈਆਂ ਨ
ਕਿਹੜਾ*ਘਰ ਤੇ ਕਿਹੜਾ ਪਰਿਵਾਰ ਰਿਹਾ ਸਿਰ ਜਿਨ੍ਹਾਂ ਮੁਸੀਬਤਾਂ ਆਈਆਂ ਨ
ਮਰਿਆ ਕੋਈ ਨ ਕੋਈ ਕਿਹੜੇ ਘਰਦਾ ਜੀ ਕਰਰੰਡੀਆਂ ਜਿਥੇ ਰਵਾਈਆਂ ਨ
ਬਚੇ ਬੇਸ਼ੁਮਾਰ ਯਤੀਮ ਹੋ ਗਏ ਦਰਦਾਂ ਜਿਨ੍ਹਾਂ ਦੀਆਂ ਕਿਸੇ ਵੰਡਾਈਆਂ ਨ
ਧਨੀਆਂ ਦੌਲਤਾਂ ਰਹਿ ਗਈਆਂ ਘਰਾਂ ਅੰਦਰ ਰੋਂਦੇ ਟੁਰ ਪਏ ਕਿਸੇ ਉਠਾਈਆਂ ਨ
ਵਿਚ ਰਾਹਾਂ ਦੇ ਰੁਲਕੇ ਬਹੁਤ ਮਰ ਗਏ ਤੇ ਬੀਮਾਰਾਂ ਨੂੰ ਮਿਲੀਆਂ ਦਵਾਈਆਂ ਨ
ਭੁਖੇ ਵਿਲਕਦੇ ਬਾਲ ਮਾਸੂਮ ਮੋਏ ਮਾਵਾਂ ਮਰ ਗਈਆਂ ਕਿਸੇ ਮਿਲਾਈਆਂ ਨ
ਭਾਣਾ ਵਰਤਿਆ ਸਖਤ ਕਰਤਾਰ ਸਿੰਘਾ ਮਥੇ ਲਿਖੀਆਂ ਕਿਸੇ ਮਿਟਾਈਆਂ ਨ

ਤਥਾ

ਖ਼ਾਨਾ ਜੰਗੀ ਹੋਈ ਭੈੜੀ ਬਹੁਤ ਬੁਰੀ ਹੈਨ ਦੋਵੇਂ ਪੰਜਾਬ ਬਰਬਾਦ ਹੋ ਗਏ
ਕਿਸੇ ਵਧ ਕੀਤੀ ਕਿਸੇ ਘੱਟ ਕੀਤੀ ਕਿਵੇਂ ਲਿਖਾਂ ਕਾਰੇ ਬੇ ਤਾਦਾਦ ਹੋ ਗਏ

---

*ਭੁਲੇਰ ਸਾਂਗਲੇ ਦੇ ਪਾਸ ਬਾਜਵਿਆਂ ਦਾ ਭਾਰਾ ਚੱਕ ਸੀ, ਏਥੇ ਤਿੰਨ ਦਿਨ ਬੜੇ ਸਖਤ ਟਾਕਰੇ ਹੋਏ ਤੇ ਖੂਨ ਖਰਾਬੇ ਹੋਏ। ਅਖੀਰ ਮਿਲਟਰੀ ਨੇ ਪਿੰਡ ਖਾਲੀ ਕਰਵਾਇਆ। ਹੋ ਸਕਿਆ ਤਾਂ ਇਹ ਸਾਕਾ ਵੱਖਰਾ ਲਿਖਿਆ ਜਾਊ।

*ਮੇਰਾ ਆਪਣਾ ਪਿੰਡ ਕਲਾਸ ਵਾਲਾ ਭੀ ਪਾਕਸਤਾਨ ਵਿਚ ਆ ਗਿਆ ਤੇ ਓਥੋਂ ਮੇਰੇ ਘਰ ਦੇ ਕੁਝ ਭੀ ਨ ਉਠਾ ਸਕੇ।

ਜਿੰਨੀ ਪੁਜੀ ਨ ਕਿਸੇ ਨੇ ਘਟ ਕੀਤੀ ਘਰ ਵੱਸਦੇ ਬੇ ਆਬਾਦ ਹੋ ਗਏ
ਘਟਨਾਵਾਂ ਹਨ ਗਿਣਨੀਆਂ ਔਖੀਆਂ ਸਭ ਕੰਮ ਹਰ ਥਾਂ ਬੇ ਸਵਾਦ ਹੋ ਗਏ
ਸੈ ਔਰਤਾਂ ਹੈਨ ਅਗਵਾ ਹੋਈਆਂ ਖਾਨਦਾਨ ਕਈ ਬੇ ਬੁਨਿਆਦ ਹੋ ਗਏ
ਸਾਰੇ ਕਿਸ ਤਰ੍ਹਾਂ ਲਿਖਾਂ ਕਰਤਾਰ ਸਿੰਘਾ ਬੜੇ ਬੜੇ ਵਡੇ ਅਪਰਾਧ ਹੋ ਗਏ

### ਇਕ ਗੱਲ

ਰਾਵੀ ਨਦੀ ਤੋਂ ਪੱਛਮ ਵਲ ਸਾਰੇ ਕਾਰੇ ਬੇ ਹੱਯਾਈ ਦੇ ਹੋਇ ਬਹੁਤੇ
ਓਹਨਾਂ ਰਾਕਸ਼ਾਂ ਜ਼ਾਲਮਾਂ ਭੈੜਿਆਂ ਤੋਂ ਕੰਮ ਹੈਨ ਬੁਰਿਆਈ ਦੇ ਹੋਇ ਬਹੁਤੇ
ਧੀਆਂ ਭੈਣਾਂਨਾਲ ਸਰੇਬਾਜ਼ਾਰਸਮਝੋ ਗੰਦੇਫਿਅਲ ਦੁਖਦਾਈ ਦੇ ਹੋਇ ਬਹੁਤੇ
ਏਧਰ ਪੂਰਬੀ ਖਾਸ ਪੰਜਾਬ ਅੰਦਰ ਕੰਮ ਕੱਟ ਕਟਾਈ ਦੇ ਹੋਇ ਬਹੁਤੇ
ਹਿੰਦੂ ਸਿਖਾਂ ਪਾਸੋਂ ਓਹੋ ਜਹੇ ਭੈੜੇ ਨ ਕੰਮ ਗੁਮਰਾਹੀ ਦੇ ਹੋਇ ਬਹੁਤੇ
ਵਢ ਟੁਕ ਏਧਰ ਹੋਈ ਬਹੁਤ ਭਾਰੀ ਕੰਮ ਖੋਹ ਖੁਹਾਈ ਦੇ ਹੋਇ ਬਹੁਤੇ
ਦੋਹਾਂ ਪਾਸਿਆਂ ਵਿਚ ਕਤਲਾਮ ਹੋਈ ਖ਼ਤਮ ਮਰਦ ਖੁਦਾਈ ਦੇ ਹੋਇ ਬਹੁਤੇ
ਦੇਸ ਹੋਇਆ ਬਰਬਾਦ ਕਰਤਾਰਸਿੰਘਾ ਰਸਤੇ ਖੋਹ ਖੁਹਾਈ ਦੇ ਹੋਇ ਬਹੁਤੇ

### ਵਾਕ ਕਵੀ

ਬੀਤੇਕਹਿਰਾਂ ਦਾ ਆਉਂਦਾ ਅੰਤ ਕੋਈ ਨ ਭੈੜਾਗੁਜ਼ਰਿਆਚੰਦਰਾ ਸਾਲ ਸਮਝੋ
ਦੁਨੀਆਂਵਿਚਪਈਆਂਧੁੰਮਾਂ ਏਸਦੀਆਂ ਹੋਈਦੇਸਾਂ ਅੰਦਰ ਹਾਲ ਹਾਲ ਸਮਝੋ
ਆਪੋ ਵਿਚ ਹਮਸਾਇ ਹੀ ਲੜ ਮਰ ਗਏ ਚਲੀ ਚੰਦਰੇ ਚੰਦਰੀ ਚਾਲ ਸਮਝੋ
ਮੌਤਾਂ ਸਸਤੀਆਂਹੋਈਆਂ ਦੇਸ ਅੰਦਰ ਬਾਕੀ ਚੀਜ਼ਾਂਦਾ ਪੈਗਿਆ ਕਾਲ ਸਮਝੋ
ਹਿਰਫਤਸਨਅੱਤਦਾਉੱਕਾਨਾਸਹੋਇਆ ਬੁਰਾਹੋਇਆਬਪਾਰਦਾ ਹਾਲ ਸਮਝੋ
ਜ਼ਿਮੀਂਦਾਰਾਂਦੇਰਿਹਾ ਨ ਕੁਝ ਪੱਲੇ ਜ਼ਿਮੀਆਂ ਗਈਆਂ ਗਏ ਡੰਗਰ ਮਾਲ ਸਮਝੋ
ਫਸਲ ਵਾੜੀਆਂ ਸਭ ਬਰਬਾਦਹੋਈਆਂ ਖੁਸ਼ਹਾਲੀਆਂ ਭੀ ਗਈਆਂ ਨਾਲ ਸਮਝੋ
ਅੰਨ ਪੱਠੇ ਦਾ ਆਇਆ ਅਤਿਅੰਤ ਤੋੜਾ ਕੂਚ ਕਰ ਗਿਆ ਦੇਸੋਂ ਸੁਖਾਲ ਸਮਝੋ
ਦੁਧ ਦਹੀਂ ਹਰ ਗਿਆ ਨਸੀਬਾਂ ਵਿਚੋਂ ਬੇ ਖੁਰਾਕੇ ਜਵਾਨ ਨਿਢਾਲ ਸਮਝੋ
ਜਿਧਰ ਵੇਖੋ ਉਦਾਸੀਆਂ ਛਾਈਆਂ ਹੋਈਆਂ ਕੋਈ ਦਿਸਦਾ ਨਹੀਂ ਖੁਸ਼ਹਾਲ ਸਮਝੋ
ਬਹੁਤਾ ਚੋਰ ਬਾਜ਼ਾਰੀਏ ਖੱਟ ਗਏ ਸਮਾਂ ਕਿਰਤੀਆਂ ਨੂੰ ਗਿਆ ਗਾਲ ਸਮਝੋ
ਬੰਨਾਂ ਨਕਸ਼ੇ ਕਿਹੜੇ ਕਰਤਾਰ ਸਿੰਘਾ ਵਰਤੀ ਸਮੇਂ ਨੇ ਜਿਹੜੀ ਕੁਚਾਲ ਸਮਝੋ

### ਕੈਂਪ (ਉਜੜਿਆਂ ਦੇ ਡੇਰੇ)

ਪਈਆਂਭਾਜੜਾਂ ਦੇਸ ਵਿਚ ਥਾਉਂ ਥਾਈਂ ਲੋਕ ਉਠ ਦੌੜੇਘਬਰਾਇ ਜਲਦੀ

ਪੈ ਕੇ ਪਿੰਡਾਂ ਨੂੰ ਪਿੰਡਾਂ ਨੇ ਲੁਟ ਲਿਆ ਵੈਰੀ ਬਣਕੇ ਪਏ ਹਮਸਾਇ ਜਲਦੀ
ਜ਼ੁਮੇਵਾਰਾਂ ਨੇ ਕਰ ਸੰਭਾਲ ਲਈ ਥਾਂ ਉਜੜਿਆਂ ਲਈ ਬਨਾਇ ਜਲਦੀ
ਪੈਂਦੀ ਸੱਟੇ ਜਿਹੜੇ ਲੋਕ ਗਏਲੁਟੇ ਬਾਕੀ ਮਿਲਟ੍ਰੀ ਪਹੁੰਚ ਬਚਾਇ ਜਲਦੀ
ਪਾਕਸਤਾਨ ਅਤੇ ਹਿੰਦੁਸਤਾਨ ਅੰਦਰ ਖ਼ਰਬਾਦ ਹੋਏ ਕੱਠੇ ਬੈਠਾਇ ਜਲਦੀ
ਅੰਨ ਦਾਣਾ ਤੇ ਕੱਪੜਾ ਮਿਲਣ ਲਗਾ ਮਰ ਦੇ ਰੁਲਦੇ ਲੋਕ ਬਚਾਇ ਜਲਦੀ
ਸਾਂਭ ਕਰ ਸੰਭਾਲ ਲੁਟੇਰਿਆਂ ਤੋਂ ਕੱਠੇ ਇਕ ਥਾਂ ਕਰ ਰਖਾਇ ਜਲਦੀ
ਟੋਰ ਕਾਫ਼ਲੇ ਫੇਰ ਕਰਤਾਰ ਸਿੰਘਾ ਏਧਰ ਓਧਰ ਲੋਕ ਪੁਚਾਇ ਜਲਦੀ

ਕਾਫ਼ਲੇ

ਟੋਰੇ ਕਾਫ਼ਲੇ ਦੋਹਾਂ ਪੰਜਾਬਾਂ ਵਿਚੋਂ ਥਾਉਂ ਥਾਈਂ ਲੋਕਾਂ ਨੂੰ ਪੁਚਾਨ ਦੇ ਲਈ
ਮੁਸਲਮਾਨ ਅਤੇ ਹਿੰਦੂ ਮਿਲਟ੍ਰੀ ਦੇ ਨਾਲ ਧਾੜਾਂ ਦੇ ਪਾਸੋਂ ਬਚਾਨ ਦੇ ਲਈ
ਹਿੰਦੂ ਸਿਖ ਟੋਰੇ ਹਿੰਦੁਸਤਾਨ ਵਲੇ ਮੁਸਲਮਾਨ ਟੋਰੇ ਪਾਕਸਤਾਨ ਦੇ ਲਈ
ਵਾਹਰਾਂਪੈਂਦੀਆਂਰਹੀਆਂਕਰਤਾਰਸਿੰਘਾ ਰਾਹਾਂਵਿਚਹੁਦਾਰਾਂਦੇਲਾਹਨਦੇ ਲਈ

ਵੱਢ ਟੁਕ

ਗੱਡੀਵੱਢੀਪਹਿਲਾਂਰੋਕਮੁਸਲਮਾਨਾਂ ਸਿਆਲਕੋਟਵਲੋਂਜਿਹੜੀਆਈ ਸੀ ਜੀ
ਓਹ ਜੱਸੜਾਂ ਤੋਂ ਉਰੇ ਰੋਕ ਲਈ ਬੇ ਗੁਨਾਹਾਂ ਦੀ ਜਿੰਦ ਮੁਕਾਈ ਸੀ ਜੀ
ਚੀਰ ਚੀਰ ਬਚੇ ਮਾਰੇਮਾਵਾਂ ਤੋਂ ਖੋਹ ਹਿੰਦੂਸਿੱਖਾਂ ਸਿਰ ਭਾਜੀਚੜ੍ਹਾਈ ਸੀ ਜੀ
ਫੇਰ ਕਾਮੋਕਿਆਂ ਦੇ ਪਾਸ ਖੜੀ ਕਰਕੇ ਖ਼ਲਕ ਹੋ ਬੇਦਰਦ ਕਤਲਾਈ ਸੀ ਜੀ
ਇਹਦਾ ਬੁਰਾ ਨਤੀਜਾਫਿਰ ਨਿਕਲਿਆ ਆ ਏਧਰ ਸਿੱਖਾਂ ਨੂੰ ਚਿੱਪ ਚੜ੍ਹਾਈ ਸੀ ਜੀ
ਹਮਲੇ ਓਹਨਾਂ ਨੇ ਭੀ ਸ਼ੁਰੂ ਕਰ ਦਿਤੇ ਪੈ ਬੁਰੀ ਤਬਾਹੀ ਮਚਾਈ ਸੀ ਜੀ
ਤੇ ਸੁਰੱਖਤ ਕਾਫ਼ਲੇ ਕਿਤੇ ਨਹੀਂ ਸਨ ਫੈਲੀ ਹਰ ਪਾਸੇ ਬੁਰਿਆਈ ਸੀ ਜੀ
ਸੜਕਾਂ ਰਾਹਾਂ ਦੇ ਵਿਚ ਕਰਤਾਰਸਿੰਘਾ ਖੇਡ ਮੌਤ ਨੇ ਹੋਲੀ ਦਿਖਾਈ ਸੀ ਜੀ

ਦੋਵੇਂ ਸਰਕਾਰਾਂ

ਇਕ ਪਾਸੇ ਦਇਆ ਧਰਮ ਸਾਹਮਣੇ ਸਨ ਦੂਜੇ ਪਾਸੇ ਲੁਟ ਮਾਰ ਹਰਾਮ ਹੈਸੀ
ਇਕ ਪਾਸੇ ਬਚਾਉ ਦੇ ਸਾਧਨ ਹੈਸਨ ਦੂਜੇ ਪਾਸੇ ਖੋਹ ਖਿੰਜ ਕਤਲਾਮ ਹੈਸੀ
ਇਕ ਪਾਸੇ ਕਾਂਗ੍ਰਸ ਜ਼ਿੰਮੇਵਾਰ ਹੈਸੀ ਲੀਗੀ ਦੂਜੇ ਪਾਸੇ ਇੰਤਜ਼ਾਮ ਹੈਸੀ
ਓਧਰ ਜ਼ੋਰ ਸੀ ਸ਼ਰਾ ਦੇ ਮਸਲਿਆਂ ਦਾ ਉਪਦੇਸ਼ ਏਧਰ ਗੁਰੂ ਰਾਮ ਹੈਸੀ
ਫ਼ਰਕ ਵਰਤੋਂ ਦੇ ਵਿਚ ਦੁਪਾਸਿਆਂ ਦਾ ਰੰਗ ਜਿਸ ਤਰਾਂ ਸੁਬ੍ਹਾ ਤੇ ਸ਼ਾਮ ਹੈਸੀ
ਪੁੰਨ ਦਾਨ ਏਧਰ ਜੀਵ ਰੱਖਯਾ ਦਾ ਉਪਦੇਸ਼ ਹਰ ਥਾਂ ਆਠੇ ਜਾਮ ਹੈਸੀ

ਓਸ ਪਾਸੇ ਲੁਟੋ ਮਾਰੋ ਕਾਫ਼ਰਾਂ ਨੂੰ ਹੁੰਦਾ ਸ਼ਰ੍ਹਾ ਦਾ ਵਾਇਜ਼ ਤੁਮਾਮ ਹੈਸੀ
ਸਮਝ ਲੈਣ ਦਾਨਾਅ ਕਰਤਾਰ ਸਿੰਘਾ ਦੋਹਾਂ ਤਰਫ਼ਾਂ ਦਾ ਜੋ ਅੰਜਾਮ ਹੈਸੀ

ਉਜੜਿਆਂ ਦੀ ਸੰਭਾਲ

ਉੱਜੜ ਉੱਜੜ ਹਿੰਦੂ ਸਿਖ ਆਇ ਜਿਹੜੇ ਚੰਗੀ ਤਰਾਂ ਉਹ ਹਿੰਦ ਸਰਕਾਰ ਸਾਂਭੇ
ਵਡੇ ਵਡੇ ਕਈ ਥਾਈਂ ਬਨਾਇ ਡੇਰੇ ਚੰਗੀ ਤਰ੍ਹਾਂ ਸਭ ਦੁਖੀ ਪਰਿਵਾਰ ਸਾਂਭੇ
ਅੰਨ ਕਪੜਾ ਉਨ੍ਹਾਂ ਨੂੰ ਬਹੁਤ ਦਿਤਾ ਲੋੜਾਂ ਪੂਰੀਆਂ ਕਰ ਸੰਭਾਰ ਸਾਂਭੇ
ਮੁਸਲਮਾਨ ਜੋ ਕਾਫਲੇ ਏਧਰੋਂ ਗਏ ਓਹ ਭੀ ਪਾਰ ਹਦੋਂ ਕੀਤੇ ਸਾਰ ਸਾਂਭੇ
ਪਾਕਸਤਾਨ ਵਿਚ ਭੁਖ ਤੇ ਨੰਗ ਵਰਤੀ ਕੈਂਪ ਕਾਫਲੇ ਨ ਕਰ ਪਿਆਰ ਸਾਂਭੇ
ਰਾਹਾਂ ਕੈਂਪਾਂ ਵਿਚ ਕਰਦੇ ਰਹੇ ਬਦੀਆਂ ਲੁਟ ਪੁਟ ਧਨ ਬੇ ਸ਼ੁਮਾਰ ਸਾਂਭੇ
ਬਹੁਤਾਚਿਰਇਹਭਾਜੜਾਂਪਈਆਂਰਹੀਆਂ ਜ਼ਿਮੇਂਵਾਰਾਂਜ਼ਹਿਨੀਅਤ ਅਨੁਸਾਰ ਸਾਂਭੇ
ਦੁਖੀ ਦੁਨੀਆਂ ਹੋਈ ਕਰਤਾਰ ਸਿੰਘਾ ਧੰਨ ਓਹ ਜਿਨ੍ਹਾਂ ਦੁਖਿਆਰ ਸਾਂਭੇ

ਸ੍ਰੀ ਅੰਮ੍ਰਿਤਸਰ

ਅੰਮ੍ਰਿਤਸਰਸੀ ਰਾਹ ਦੇ ਵਿਚਪਹਿਲਾਂ ਪਾਕਸਤਾਨਵਲੋਂਉਜੜੇ ਆਇਆਂ ਨੂੰ
ਬਾਵੇਗੁਰਮੁਖਸਿੰਘਜਿਹਾਂ ਰਲਦਾਨੀਆਂ ਨੇ ਝੱਲਲਿਆਲੋਕਾਂ ਘਬਰਾਇਆਂ ਨੂੰ
ਉਦਮ ਬੜਾ ਸੀ ਹਿੰਦ ਸਰਕਾਰ ਕੀਤਾ ਚੰਗਾ ਸਾਂਭਿਆ ਦੁਖੀ ਸਤਾਇਆਂ ਨੂੰ
ਕਿਸੇ ਗੱਲ ਦੀ ਛੱਡੀ ਪਰਵਾਹ ਨ ਸੀ ਦੁਖਾਂ ਭੁਖਾਂ ਨੇ ਮਾਰ ਸੁਕਾਇਆਂ ਨੂੰ
ਸਰਕਾਰਾਂਦੇ ਕੰਮ ਸਰਕਾਰਾਂਦੇਨਾਲ ਤੇ ਨਿਬਾਹਣਾ ਸੀ ਬੀੜੇ ਉਠਾਇਆਂ ਨੂੰ
ਕੌਣ **ਮਿਲ ਸਕੇ ਕਰਤਾਰ** ਸਿੰਘਾ ਸਰਕਾਰਾਂ ਦੇ ਕੰਮਾਂ ਵਧਾਇਆਂ ਨੂੰ

ਸ੍ਰੀ ਦਰਬਾਰ ਸਾਹਿਬ, ਗੁਰੂ ਕਾ ਲੰਗਰ

ਦੁਨੀਆਂਕੈਂਪਾਂ ਤੋਂਪਹਿਲਾਂਜੋਭੱਜੀਆਈ ਸਿਧੀਆਈਉਹਵਿਚਦਰਬਾਰ ਹੈਸੀ
ਭਰ ਗਈ ਸਰਾਂ ਤੇ ਬੁੰਗੇ ਸਾਰੇ ਗੁਰੂ ਬਾਗ਼ ਕੋਈ ਖਾਲੀ ਨ ਠਾਹਰ ਹੈਸੀ
ਰਾਮਸਰ ਬਬੇਕਸਰ ਭਰ ਗਏ ਦੁਨੀਆਂ ਫਿਰਦੀ ਬੇ ਸ਼ੁਮਾਰ ਹੈਸੀ
ਆਇ ਉਜੜੇ ਪੁਜੜੇ ਲੋਕ ਸਾਰੇ ਪਲੇ ਕੁਝ ਨ ਖਲਕ ਦੁਖਿਆਰ ਹੈਸੀ
ਰੋਂਦੀਖਲਕਤਡਿਠੀ ਨ ਜਾਵੰਦੀ ਸੀ ਹੁੰਦੀ ਰਹਿੰਦੀ ਭਾਰੀ ਹਾਹਾਕਾਰ ਹੈਸੀ
ਪੱਲੇ ਪੈਸਾ ਹੈਸੀ ਕਿਸੇ ਕਿਸੇ ਦੇ ਜੀ ਬਹੁਤੀ ਭੁਖ ਤੇ ਨੰਗ ਦੀ ਮਾਰ ਹੈਸੀ
ਸਤਿਗੁਰੂ ਦਾ ਬੜਾ ਪਰਤਾਪ ਡਿਠਾ ਕਲਾ ਵਰਤੀ ਹੋਈ ਕਰਤਾਰ ਹੈਸੀ
ਜ਼ੁਮੇਵਾਰਾਂ ਨੇ ਲੰਗਰ ਖੋਹਲ ਦਿਤੇ ਵਡੀ ਸੇਵਾ ਦੀ ਚੁਕ ਲਈ ਕਾਰ ਹੈਸੀ
ਮੈਨੇਜਰ ਸਰਦਾਰਗੁਰਦਿਆਲਸਿੰਘਨੇ ਲਈ ਸਭ ਦੀ ਵੇਲੇ ਸਿਰ ਸਾਰ ਹੈਸੀ

ਰਾਤ ਦਿਨੇ ਰਹੇ ਲੰਗਰ ਵਰਤਦੇ ਜੀ ਪੰਗਤਾਂ ਲਾ ਖਾਂਦੇ ਨਰ ਨਾਰ ਹੈਸੀ
ਹਸਪਤਾਲ ਰਹਿੰਦਾ ਸਾਰਾ ਦਿਨ ਖੁਲ੍ਹਾ ਔਖਾ ਹੋਇਆ ਨ ਕੋਈ ਬੀਮਾਰ ਹੈਸੀ
ਅੰਨ ਕੱਪੜਾ ਦੁਧ ਦਵਾਈ ਦਰਮਲ ਰਹਿੰਦਾ ਗੁਰੂ ਦਾ ਖੁਲ੍ਹਾ ਭੰਡਾਰ ਹੈਸੀ
ਦੁਨੀਆਂ ਵੇਖ ਕੇ ਹੋ ਹੈਰਾਨ ਰਹੀ ਖਰਚ ਹੋ ਰਿਹਾ ਬੇਸ਼ੁਮਾਰ ਹੈਸੀ
ਖ਼ਰਚ ਲੰਗਰ ਦਾ ਇਨ੍ਹਾਂ ਮਹੀਨਿਆਂ ਦਾ ਤਿੰਨ ਲਖ ਤੋਂ ਵਧ ਵਿਚਾਰ ਹੈਸੀ
ਸ਼ਹਿਰਵਾਸੀਆਂਭੀਕੀਤੀਬਹੁਤ ਸੇਵਾ ਸਿਖਾਂਹਿੰਦੂਆਂ ਦੇ ਦਿਲੀਂਪਿਆਰ ਹੈਸੀ
ਸਤਿਗੁਰੂ ਦਾ ਬੜਾ ਕਰਤਾਰ ਸਿੰਘਾ ਹੋ ਰਿਹਾ ਪ੍ਰਤਾਪ ਇਉਂ ਜ਼ਾਹਰ ਹੈਸੀ

ਵਾਕ ਕਵੀ

ਏਦੂੰ ਅਗਲੇ ਕੰਮ ਸਰਕਾਰ ਦੇ ਸਨ ਪੂਰੇ ਓਸ ਭੀ ਫਰਜ਼ ਨਿਬਾਹਿ ਚੰਗੇ
ਜਿਹੜੇ ਉਜੜੇ ਪੁਜੜੇ ਲੋਕ ਆਏ ਹਿਤ ਉਨ੍ਹਾਂ ਦੇ ਨਾਲ ਵੰਡਾਇ ਚੰਗੇ
ਵਡਾ ਉਜੜ ਕੇ ਦੇਸ ਆਇਆ ਏਧਰ ਯੋਗ ਥਾਵਾਂ ਤੇ ਵੰਡ ਬੈਠਾਇ ਚੰਗੇ
ਕੈਂਪਾਂ ਅੰਦਰ ਅਤੇ ਪਿੰਡਾਂ ਸ਼ਹਿਰਾਂ ਅੰਦਰ ਸਹੂਲਤਾਂ ਦੇਇ ਵਸਾਇ ਚੰਗੇ
ਨਵੀਂ ਲਈ ਆਜ਼ਾਦੀ ਬਰਬਾਦੀ ਸਣੇ ਨਾਲ ਧੀਰਜ ਦਿਨ ਲੰਘਾਇ ਚੰਗੇ
ਇਹ ਕੋਈ ਛੋਟਾ ਜਿਹਾ ਕੰਮਪਿਆ ਨ ਆ ਕਰ ਹੌਂਸਲੇ ਵਡੇ ਦਿਖਾਇ ਚੰਗੇ
ਇਹ ਠੀਕ ਹੈ ਦੁਨੀਆਂ ਹੋਈ ਔਖੀ ਹਥੋਂ ਥਾਂ ਗਿਰਾਂ ਗਵਾਇ ਚੰਗੇ
ਜੁਗਗਰਦੀਆਂਆਉਂਦੀਆਂਏਸੇਤਰਾਂ ਦਿਨਾਂਬੁਰਿਆਂ ਪਿਛੋਂਸਦਾ ਆਇ ਚੰਗੇ
ਇਕੋ ਜਹੇ ਨ ਦੁਨੀਆਂ ਵਿਚ ਕਦੇ ਦਿਨ ਸੁਖਾਂ ਦੇ ਨਾਲ ਬਿਤਾਇ ਚੰਗੇ
ਸਮੇਂਬਦਲਦੇ ਰਹਿਣਕਰਤਾਰਸਿੰਘਾ ਸਦਾ ਮਿਲਨ ਨ ਦਿਨ ਮਨਭਾਇ ਚੰਗੇ

ਤਥਾ

ਹਿੰਦੂ ਸਿਖ ਨਿਕਲੇ ਪਾਕਸਤਾਨ ਵਲੋਂ ਵਡੇ ਵਡੇ ਉਹ ਦੁਖ ਉਠਾ ਆਏ
ਜੱਦਾਂ ਪੁਸ਼ਤਾਂ ਦੀਆਂਬਣੀਆਂ ਜਾਇਦਾਦਾਂ ਹਮਸਾਇਆਂ ਦੇ ਹਥੋਂ ਖੁਹਾ ਆਏ
ਕਈ ਲੈ ਨਿਕਲੇ ਢਬ ਲਗ ਗਏ ਕਈ ਕਪੜੇ ਲੱਤੇ ਲੁਹਾ ਆਏ
ਜਿਹੜੇ ਪਹਿਲੇ ਘਬਰਾ ਕੇ ਉਠ ਭਜੇ ਓਹ ਬੜੇ ਨੁਕਸਾਨ ਉਠਾ ਆਏ
ਪਿਛੋਂ ਮਿਲਟਰੀ ਨੇ ਕਢੇ ਲੋਕ ਜਿਹੜੇ ਓਹ ਕੁਝ ਕੁਝ ਬਚ ਬਚਾ ਆਏ
ਧੀਆਂ ਭੈਣਾਂ ਗਈਆਂ ਖੁਸ ਕਈਆਂ ਦੀਆਂ ਕਈ ਪੂਰੇ ਟੱਬਰ ਮਰਵਾ ਆਏ
ਬੁਰੀਂ ਹਾਲੀਂ ਰਹੇ ਪਹੁੰਚ ਕੇ ਕਾਫ਼ਲੇ ਭੀ ਦੁਖੀ ਹੋ ਹੋ ਸਫ਼ਰ ਮੁਕਾ ਆਏ
ਬੋਹਕਰ ਕਾਲ ਨੇ ਫੇਰੀ ਇਹ ਬੁਰੀ ਤਰਾਂ ਕਈ ਸਭ ਕੁਝ ਹੂੰਝ ਹੁੰਝਵਾ ਆਏ
ਇਹ ਜੁਗ ਗਰਦੀ ਭੈੜੀ ਬਹੁਤ ਵਰਤੀ ਸਮੇਂ ਚੰਦਰੀ ਸ਼ਕਲ ਪਲਟਾ ਆਏ

ਕਿਹੜੀਕਿਹੜੀ ਗਲਲਿਖਾਂ ਕਰਤਾਰਸਿੰਘਾ ਲੋਕ ਬਹੁਤ ਭਾਰੇ ਦੁਖ ਪਾ ਆਏ

ਧਨਜਵਾਦ ਦੇ ਯੋਗ

ਓਹ ਧੀਆਂ ਭੈਣਾਂ ਧੰਨਤਾ ਯੋਗ ਸਮਝੋ ਜੋ ਧਰਮ ਹਿਤ ਦੁਖ ਸਹਾਰ ਮਰੀਆਂ
ਜਿਨ੍ਹਾਂ ਸਤ ਬਚਾ ਲਏ ਰਾਕਸ਼ਾਂ ਤੋਂ ਖੂਹਾਂ ਅੱਗਾਂ ਅੰਦਰ ਛਾਲਾਂ ਮਾਰ ਮਰੀਆਂ
ਆਂਈਆਂਜੀਊਂਦੀਆਂ ਹਥ ਨ ਪਾਪੀਆਂਦੇ ਮਾਰ ਮਾਰਕੇਛੁਰੇਕਟਾਰ ਮਰੀਆਂ
ਮੁਲਕ ਧਰਮ ਤੋਂ ਹੋ ਕੁਰਬਾਨ ਗਈਆਂ ਹੋ ਉੱਜਲ ਵਿਚ ਸੰਸਾਰ ਮਰੀਆਂ
ਓਹ ਦੇਵੀਆਂ ਸਮਝ ਕਰਤਾਰਸਿੰਘਾ ਸਦਾਜੀਊਂਦੀਆਂ,ਨਹੀਂਵਚਾਰ ਮਰੀਆਂ

ਵਾਕ ਕਵੀ

ਹੋਣ ਗਿਣਤੀ ਵਿਚ ਤਾਂ ਗਿਣ ਦਸਾਂ ਲਿਖਾਂ ਚੁਣ ਚੁਣ ਕੇ ਏਥੇ ਨਾਂ ਕਿਹੜੇ
ਸਾਰੇ ਲੁਟੇ ਮਾਰੇ ਗਏ ਬੁਰੀ ਹਾਲੀਂ ਲਿਖਾਂ ਥਾਂ ਟਿਕਾਣੇ ਗਿਰਾਂ ਕਿਹੜੇ
ਦੁਹਾਂਪਾਸਿਆਂ ਦੀ ਦੁਨੀਆਂ ਬਹੁਤ ਮਰੀ ਕਿਹੜੇ ਮੰਦੇ ਤੇ ਚੰਗੇ ਸੁਨਾਂ ਕਿਹੜੇ
ਜੇ ਲਿਖਣ ਸਰਕਾਰਾਂ ਹੀ ਲਿਖ ਸਕਣ ਮੈਂ ਲਿਖਾਂ ਤੇ ਭੇਦ ਖੁਲਾਂ ਕਿਹੜੇ
ਚਾਰ ਲਿਖਾਂ ਪੰਜਾਹਾਂ ਨੂੰ ਛਡ ਜਾਵਾਂ ਇਨਸਾਫ ਕਰ ਪੂਰਨੇ ਪਾਂ ਕਿਹੜੇ
ਮੇਰੀ ਤਾਕਤੋਂ ਬਾਹਰ ਕਰਤਾਰ ਸਿੰਘਾ ਝੂਠੇ ਜੋੜ ਗਪੌੜੇ ਲਿਖਾਂ ਕਿਹੜੇ

ਤਥਾ

ਮੇਰੇ ਪਾਸ ਫਹਿਰਿਸਤਾਂ ਹੈਨ ਪਈਆਂ ਮੈਂ ਸਮਝਦਾ ਸਭੇ ਅਧੂਰੀਆਂ ਨੇ
ਹਰਜ਼ਿਲੇ ਚੋਂ ਦੋਂਹਚਹੁੰਪਿੰਡਾਂਦੇ ਨਾਂ ਲਿਖਣ ਨਾਲਨਹੀਂ ਹੁੰਦੀਆਂਪੂਰੀਆਂ ਨੇ
ਕਈ ਹਜ਼ਾਰਹਾਂ ਪਿੰਡਾਂ ਦੇ ਹਾਲਲਿਖਣੇ ਔਖਾ ਕੰਮ ਤੇ ਬਹੁਤ ਮਜਬੂਰੀਆਂ ਨੇ
ਦਿਤਾ ਛਡਇਹਹਿਸਾ ਕਰਤਾਰਸਿੰਘਾ ਗੱਲਾਂਲਿਖਣੀਆਂਜੋ ਅੰਤ ਜ਼ਰੂਰੀਆਂ ਨੇ

ਦੁਖ ਦੀ ਗੱਲ

ਧੀਆਂ ਭੈਣਾਂ ਬੇਅੰਤ ਅਗਵਾ ਹੋਈਆਂ ਸਰਕਾਰਾਂ ਨੇ ਖੋਜ ਖੁਜਾਈਆਂ ਜੀ
ਢੂੰਡ ਢੂੰਡ ਕੇ ਦੋਹਾਂ ਪੰਜਾਬਾਂ ਵਿਚੋਂ ਆਪੋ ਆਪਣੀ ਥਾਈਂ ਪੁਚਾਈਆਂ ਜੀ
ਬੜੀ ਹਿੰਮਤ ਕਰ ਛੁਡਾ ਲਈਆਂ ਗਊਆਂ ਵਸ ਜੋ ਪਈਆਂ ਕਸਾਈਆਂ ਜੀ
ਹਿੰਦੁਸਤਾਨ ਵਿਚੋਂਬਹੁਤ ਕਢਲਈਆਂ ਪਾਕਸਤਾਨ.ਆਂ ਹੈਨਲੁਕਾਈਆਂ ਜੀ
ਹਿੰਦੂ ਸਿੱਖਾਂ ਦੀਆਂ ਧੀਆਂ ਭੈਣਾਂ ਕਈ ਓਹਨਾਂ ਰਾਕਸ਼ਾਂ ਹੈਨ ਛੁਪਾਈਆਂ ਜੀ
ਓਹ ਭੋਗਦੀਆਂ ਦੁਖ ਅਜੇ ਤੋੜੀ ਹੁਣ ਤਕ ਜੋ ਨਹੀਂ ਛੁਡਾਈਆਂ ਜੀ
ਸਾਡੀ ਗ਼ੈਰਤ ਨੂੰ ਉਹ ਰੋਂਦੀਆਂ ਨੇ ਜੋ ਜਾਬਰਾਂ ਦੇ ਹਥੀਂ ਆਈਆਂ ਜੀ
ਜਦਤਕ ਨ ਆਉਣਕਰਤਾਰਸਿੰਘਾ ਅਖਾਂ ਸਾਡੀਆਂਰਹਿਣ ਸ਼ਰਮਾਈਆਂ ਜੀ

ਵਾਕ ਕਵੀ

ਓਹ ਵੇਲਾ ਸੀ ਨਾਦਰੀ ਲੁਟ ਵਿਚੋਂ ਬੰਦਾਂ ਹਿੰਦ ਚੋਂ ਆਈਆਂ ਛੁਡਾਂਦੇ ਹੈਸਾਂ
ਅਹਿਮਦਸ਼ਾਹਦੁਰਾਨੀਦੇਲਸ਼ਕਰਾਂਤੇ ਪਰਉਪਕਾਰ ਹਿਤਤੇਗਾਂ ਖੜਕਾਂਦੇ ਹੈਸਾਂ
ਗੈਰਤ ਵਿਚ ਆ ਧਰਮ ਤੇ ਦੇਸ ਖਾਤਰ ਪਾਰਜਿਹਲਮੋਂ ਜਾ ਜੰਗ ਪਾਂਦੇ ਹੈਸਾਂ
ਅਜ ਆਪਣੀ ਪਤ ਗਵਾ ਬੈਠੇ ਬੇਗਾਨੀਆਂ ਕਦੇ ਬਚਾਂਦੇ ਹੈਸਾਂ
ਅਜ ਆਪਣੀਆਂ ਨਹੀਂ ਛੁਡਾ ਸਕੇ ਕਦੇ ਦੂਜਿਆਂ ਦੀਆਂ ਛੁਡਾਂਦੇ ਹੈਸਾਂ
ਲਗਾ ਰਹੇਗਾ ਦਾਗ਼ ਕਰਤਾਰ ਸਿੰਘਾ ਬੰਦੀ ਛੋੜ ਕਦੇ ਅਖਵਾਂਦੇ ਹੈਸਾਂ

ਏਥੇ ਹੀ ਬੱਸ ਕਰਾਂ

ਇਹ ਖੂਨ ਖਰਾਬੇ ਹੋਏ ਬਹੁਤ ਲੰਮੇ ਕਿਥੋਂ ਤਕ ਮੈਂ ਫੋਲ ਫੁਲਾਈ ਜਾਵਾਂ
ਲਗੇ ਜ਼ਖਮਹਨ ਕੇਲੇ ਦੇ ਥੰਮ ਵਾਂਗੂ ਪੜਦੇ ਕਿੱਨੇਕੁ ਫੜ ਫੜ ਲਾਹੀ ਜਾਵਾਂ
ਹੈ ਦੋਹੀਂ ਪੰਜਾਬੀਂ ਨ ਘਟ ਹੋਈ ਕਿੱਨੂੰ ਨਿੰਦਾਂ ਤੇ ਕਿੱਨੂੰ ਸਲਾਹੀ ਜਾਵਾਂ
ਕੋਈ ਪਿੰਡ ਗਿਰਾਂ ਨ ਰਿਹਾ ਖਾਲੀ ਦਿਲ ਛੇੜ ਕੇ ਜ਼ਖਮ ਦੁਖਾਈ ਜਾਵਾਂ
ਜਿੰਨੂੰ ਪੁਛਾਂ ਓਹੋਦੁਖੀ ਰੋਣਲਗਦਾ ਕਿਵੇਂ ਖੂਨੀ ਫਹਿਰਿਸਤਾਂ ਬਣਾਈ ਜਾਵਾਂ
ਹਰ ਇਕ ਨੇ ਬੜੀ ਕੁਰਬਾਨੀ ਕੀਤੀ ਕਿਵੇਂ ਨੰਬਰ ਸ਼ੁਮਾਰ ਲਿਖਾਈ ਜਾਵਾਂ
ਅੰਤ ਆਉਂਦਾਨਹੀਂ ਖੂਨਖਰਾਬਿਆਂ ਦਾ ਕਾਹਨੂੰ ਐਵੇਂਵਧਾ ਵਧਾਈ ਜਾਵਾਂ
ਬੱਸ ਕਰਾਂ ਮੈਂ ਹੁਣ ਕਰਤਾਰ ਸਿੰਘਾ ਵਾਧੂ ਕਿੰਨਾ ਕੂ ਮਗ਼ਜ਼ ਖਪਾਈ ਜਾਵਾਂ

ਸੰਪੂਰਨ

ਉੱਨੀ ਸੌ ਅਠਤਾਲੀ ਵੈਸਾਖ ਅੰਦਰ ਖੂਨੀ ਨਕਸ਼ਾ ਖਿੱਚ ਦਿਖਾਇਆ ਮੈਂ
ਵਿਚ ਲੰਮਿਆਂ ਝੇੜਿਆਂ ਪਿਆ ਨਾਹੀਂ ਜੋ ਜ਼ਰੂਰੀ ਸੇ ਚੁਣ ਲਖਾਇਆ ਮੈਂ
ਝੇੜੇ ਏਸ ਆਜ਼ਾਦੀ ਦੇ ਬਹੁਤ ਲੰਮੇਂ ਨਹੀਂ ਓਹ ਗੋਰਖਧੰਦਾ ਸੁਨਾਇਆ ਮੈਂ
ਲਿਖੀਆਂ ਜਾਂਦੀਆਂ ਸਭ ਬ੍ਰਬਾਦੀਆਂ ਨਹੀਂ ਖਾਨਾ ਜੰਗੀ ਨੂੰ ਨਹੀਂ ਗਿਣਾਇਆ ਮੈਂ
ਜੋ ਪੁਜਿਆ ਲਿਖ ਦਿਖਾਲ ਦਿਤਾ ਨਹੀਂ ਝੇੜਿਆਂ ਨੂੰ ਗਲ ਪਾਇਆ ਮੈਂ
ਮੇਰੇ ਜੀਊਂਦਿਆਂ ਕਹਿਰ ਇਹ ਗੁਜ਼ਰਿਆ ਏ ਅੱਖਾਂ ਅਗੋਂ ਸਭ ਕੁਝ ਲੰਘਾਇਆ ਮੈਂ
ਪੜ੍ਹਨ ਵਾਲੇ ਸੱਜਣ ਭੇਦ ਪਾਣਗੇ ਜੀ ਕਿਉਂ ਨਹੀਂ ਵਧਾ ਵਧਾਇਆ ਮੈਂ
ਇਹ ਆਜ਼ਾਦੀ ਬਰਬਾਦੀ ਕਰਤਾਰ ਸਿੰਘਾ ਰਲੀ ਮਿਲੀਦਾ ਖਾਕਾ ਖਿਚਾਇਆ ਮੈਂ

ਮਜਬੂਰੀ

ਮੈਂ ਦੋਹਾਂ ਪੰਜਾਬਾਂ ਦੇ ਪਿੰਡਾਂ ਦੇ ਨਾਂ ਗਿਣ ਗਿਣ ਕੇ ਨਹੀਂ ਦਿਖਾਇ ਵੀਰੋ
ਕਹਿਰ ਵਰਤਿਆ ਸਾਰੇ ਪੰਜਾਬ ਅੰਦਰ ਪੂਰੇ ਭੇਦ ਨਹੀਂ ਹਥ ਆਇ ਵੀਰੋ

ਚਾਰ ਲਿਖਾਂ ਤੇ ਦਸਾਂ ਨੂੰ ਛਡਜਾਵਾਂ ਇਉਂ ਲਿਖਣੇ ਨਹੀਂ ਮੈਨੂੰ ਭਾਇ ਵੀਰੋ
ਲੰਮੇ ਕਾਫ਼ਲਿਆਂ ਵਿਚ ਰਾਹਾਂ ਦੇ ਜੀ ਲੋਕਾਂ ਬਹੁਤ ਹੀ ਦੁਖ ਉਠਾਇ ਵੀਰੋ
ਨ ਓਹ ਗਿਣੇ ਜਾਂਦੇ ਨ ਓਹ ਮਿਣੇਜਾਂਦੇ ਮੇਰੀ ਹਿੰਮਤੋਂ ਬਾਹਰ ਲਖਾਇ ਵੀਰੋ
ਕਾਣੀ ਵੰਡ ਦੇ ਕੰਮ ਕਰਤਾਰ ਸਿੰਘਾ ਨਹੀਂ ਲਿਖਣੇ ਦਿਲ ਨੂੰ ਭਾਇ ਵੀਰੋ

ਮੇਰੀ ਬੇਨਤੀ

ਸਾਕੇ ਲਿਖਦਿਆਂਉਮਰ ਬਤੀਤਹੋਗਈ ਸਿਰਉਤੇ ਬੁਢੇਪਾ ਹੁਣ ਆ ਗਿਆ ਏ
ਨ ਓਹ ਰਹੀ ਜਵਾਨੀ ਨ ਬਲ ਰਿਹਾ ਹੁਣ ਦਿਲ ਦਿਮਾਗ ਮੁਰਝਾ ਗਿਆ ਏ
ਮੇਰੀ ਆਖਰੀ ਭੇਟ ਮਨਜ਼ੂਰ ਕਰਨੀ ਲੇਖਾ ਉਮਰ ਦਾ ਬੀਤਦਾ ਜਾ ਰਿਹਾ ਏ
ਹੁਣ ਤਕ ਕੁਝ ਖਟਿਆ ਵਟਿਆ ਨ ਇਕ ਹੌਂਸਲਾ ਦਿਲ ਵਧਾ ਰਿਹਾ ਏ
ਗੀਤ ਪੰਥਦੇ ਗਾਉਂਦਿਆਂ ਉਮਰਬੀਤੀ ਪੰਥਮਿਹਨਤ ਦੀ ਕਦਰ ਪਾ ਰਿਹਾ ਏ
ਘਰ ਘਰ ਮੇਰੇ ਗ੍ਰੰਥ ਪੜ੍ਹੀਦੇ ਨੇ ਮੇਰਾ ਦਿਲ ਸੁਣ ਖੁਸ਼ੀ ਮਨਾ ਰਿਹਾ ਏ
ਗੁਰੂ ਪੰਥ ਪਿਛੇ ਜਾਵਾਂ ਬਖਸ਼ਿਆ ਮੈਂ ਲੇਖਾ ਅਮਲ ਦਾ ਮੈਨੂੰ ਡਰਾ ਰਿਹਾ ਏ
ਗੁਰੂ ਪੰਥ ਗੁਰ ਰੂਪ ਕਰਤਾਰ ਸਿੰਘਾ ਦਾਸ ਜਾਣ ਮੈਨੂੰ ਚਰਨੀ ਲਾ ਰਿਹਾ ਏ

॥ ਇਤੀ ॥

—o—

# ਪਾਕਸਤਾਨ ਵਿਚ ਆ ਗਏ ਮਸ਼ਹੂਰ ਗੁਰਦੁਆਰੇ

## ਜ਼ਿਲਾ ਸ਼ੇਖੂਪੁਰਾ, ਨਨਕਾਣਾ

੧. ਜਨਮ ਅਸਥਾਨ ਸ੍ਰੀ ਗੁਰੂ ਨਾਨਕ ਦੇਵ ਜੀ।
੨. ਬਾਲ ਲੀਲਾ। ੩. ਪੱਟੀ ਸਾਹਿਬ।
੪. ਮਾਲ ਜੀ ਸਾਹਿਬ। ੫. ਕਿਆਰਾ ਸਾਹਿਬ।
੬. ਤੰਬੂ ਸਾਹਿਬ। ੭. ਬਾਲ ਲੀਲਾ ਦਾ ਸੈਂਵਰਾ
੮. ਗੁਰਦੁਆਰਾ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ।
੯. ਚੰਦ੍ਰ ਭਾਨ ਦਾ ਖੂਹ (ਬਾਲੇ ਵਾਲਾ)।
੧੦. ਖਰਾ ਸੌਦਾ ਚੂਹੜਕਾਣਾ।
੧੧. ਨੰਗਲ ਸਾਧਾਂ।

## ਜ਼ਿਲਾ ਗੁਜਰਾਂਵਾਲਾ

੧. ਰੋੜੀ ਸਾਹਿਬ 'ਏਮਨਾ ਬਾਦ'।
੨. ਹਾਫ਼ਜ਼ਾ ਬਾਦ ਸ੍ਰੀ ਗੁਰੂ ਅਰਜਨ ਦੇਵ।
੩. ਹਾਫ਼ਜ਼ਾ ਬਾਦ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ।
੪. ਗੁਰੂ ਕਾ ਕੋਠਾ ਵਜ਼ੀਰਾ ਬਾਦ 'ਸ਼ਹਿਰ'।
੫ ਭਾਈ ਕੇ ਮੱਟੂ, ਛੇਵੀਂ ਪਾਤਸ਼ਾਹੀ।
੬. ਮੱਦਰ ਪਿੰਡ ਪਾ: ਪੰਜਵੀਂ, ਛੇਵੀਂ।

—o—

## ਲਾਹੌਰ ਸ਼ਹਿਰ

੧. ਚੁਹੱਟਾ ਜਵਾਹਰ ਮਲ ਸ੍ਰੀ ਨਾਨਕ ਦੇਵ ਜੀ।
੨. ਜਨਮ ਅਸਥਾਨ ਸ੍ਰੀ ਗੁਰੂ ਰਾਮ ਦਾਸ ਜੀ।
੩. ਦੀਵਾਨ ਖਾਨਾ ਸ੍ਰੀ ਗੁਰੂ ਅਰਜਨ ਦੇਵ ਜੀ।
੪. ਚੁਮਾਲ਼ਾ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾ:
੫. ਬਾਉਲੀ ਸਾਹਿਬ ਸ੍ਰੀ ਗੁਰੂ ਅਰਜਨ ਦੇਵ „
੬. ਡੇਹਰਾ ਸਾਹਿਬ „ „ „ „
੭. ਸ਼ਹੀਦ ਗੰਜ ਲੰਡਾ ਬਾਜ਼ਾਰ।
੮. ਸ਼ਹੀਦ ਗੰਜ ਭਾਈ ਤਾਰੂ ਸਿੰਘ ਜੀ।
੯. ਸ਼ਹੀਦ ਗੰਜ ਭਾਈ ਮਨੀ ਸਿੰਘ ਜੀ।
੧੦. ਮੁਜ਼ੰਗ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ।
੧੧. ਧਰਮਸਾਲਾ ਬਾਬਾ ਖੁਦਾ ਸਿੰਘ।

## ਜ਼ਿਲਾ ਲਾਹੌਰ

੧. ਮੰਡਿਆਲੀ, ਸ੍ਰੀ ਗੁਰੂ ਹਰਿ ਗੋਬਿੰਦ ਸਾ:
੨. ਗੁਰਦ੍ਵਾਰਾ–ਡੱਲਾ „ „ „ „
੩. ਗੁਰਦ੍ਵਾਰਾ–ਭੜਾਨਾ „ „ „ „
੪. ਗੁਰਦ੍ਵਾਰਾ–ਗੁਰੂ ਕੇ ਮਾਂਗਟ „ „ „
੫. ਖਾਲੜਾ–ਸ੍ਰੀ ਗੁਰੂ ਨਾਨਕ ਦੇਵ ਜੀ।
੬. ਲਹੁਣਾ ਸਾਹਿਬ - „ „ „।
੭. ਚਾਹਲ ਪਿੰਡ „ „ „।
੮. ਨਨਕਾਣਾ ਸਾਹਿਬ ਮਾਂਗਾ „ „।
੯. ਕੰਗਣ ਪੁਰ ਤਹਿਸੀਲ ਚੂਣੀਆਂ „।
੧੦. ਗੁਰਦਾਰਾ ਭੀਲਾ „ „ „।
੧੧. ਗੁਰਦ੍ਵਾਰਾ ਝੱਲੀ ਸ੍ਰੀਹਰਿਗੋਬਿੰਦ ਸਾ: ਜੀ।
੧੨. ਹਡਿਆਰਾ „ „।
੧੩. ਰਾਮ ਪੁਰਾ „ „।
੧੪. ਜੰਭਰ ਕਲਾਂ „ „।
੧੫. ਭਾਈ ਫੇਰੂ „ „।
੧੬. ਕਮਾਸ „ „।

## ਸਿਆਲਕੋਟ ਸ਼ਹਿਰ

੧. ਬਾਬੇ ਦੀ ਬੇਰ ਸ੍ਰੀ ਗੁਰੂ ਨਾਨਕ ਦੇਵ ਜੀ।
੨. ਬਾਉਲੀ ਸਾਹਿਬ „ „।
੩. ਗਲ੍ਹੋਟੀਆਂ ਛੇਵੀਂ ਪਾ: ੭ ਪਾ:।
੪. ਗੁਰੂ ਸਰ ਰਣਜੀਤ ਗੜ੍ਹ।
੫. ਸੀਉਕੇ ਭਾਈ ਦਾ ਖੂਹ।
੬. ਸਾਹੂ ਵਾਲ ਸ੍ਰੀ ਗੁਰੂ ਨਾਨਕ ਦੇਵ ਜੀ।
੭. ਕਰਤਾਰ ਪੁਰ 'ਰਾਵੀ ਕੰਢੇ'।

## ਗੁਜਰਾਤ

੧. ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ।
੨. ਕੋਰ ਬਾਵਾ ਵਾਲੀ।

## ਮਿੰਟਗੁਮਰੀ

੧. ਸਤ ਘਰਾ 'ਸ੍ਰੀ ਗੁਰੂ ਨਾਨਕ ਦੇਵ ਜੀ'।
੨. ਨਾਨਕ ਸਰ ਹੜੱਪਾ ਸ਼ਹਿਰ „ „।
੩. ਪਾਕ ਪਟਨ ਸ੍ਰੀ ਗੁਰੂ ਨਾਨਕ ਦੇਵ ਜੀ।

## ਜ਼ਿਲਾ ਕਾਮਲ ਪੁਰ

੧. ਪੰਜਾ ਸਾਹਿਬ 'ਹਸਨ ਅਬਦਾਲ'।

## ਜ਼ਿਲਾ ਜੇਹਲਮ

੧ ਰੁਤਾਸ ਚੋਹਾਸਾਹਿਬ ਸ੍ਰੀ ਗੁਰੂਨਾਨਕ ਦੇਵਜੀ।

## ਪਸ਼ੌਰ ਸ਼ਹਿਰ

੧. ਧਰਮ ਸਾਲਾ-ਭਾਈ ਜੋਗਾ ਸਿੰਘ।
੨. ਧਰਮ ਸਾਲਾ ਬਾਬਾ ਸ੍ਰੀ ਚੰਦ ਜੀ।

## ਜ਼ਿਲਾ ਮੁਲਤਾਨ

੧. ਮੁਲਤਾਨ ਸ਼ਹਿਰ 'ਸ੍ਰੀ ਗੁਰੂ ਨਾਨਕ ਦੇਵਜੀ'।
੨. ਉੱਚ।

## ਸ਼ਕਾਰ ਪੁਰ

੧ ਸ੍ਰੀ ਗੁਰੂ ਨਾਨਕ ਦੇਵ ਜੀ।

## ਸੱਖਰ

੧. ਸਾਧ ਬੇਲਾ।

**ਨੋਟ–ਹੋਰ ਬੇਅੰਤ ਗੁਰ ਸਥਾਨ ਪਾਕਸਤਾਨ ਵਿਚ ਆ ਗਏ ਹਨ ਜੋ ਬਹੁਤੇ ਮਸ਼ਹੂਰ ਨ ਹੋਣ ਕਰਕੇ ਨਹੀਂ ਲਿਖੇ**

—o—

# ਤੁਹਾਡੇ ਪੜ੍ਹਨ ਲਈ ਚੰਗੀਆਂ ਪੁਸਤਕਾਂ

**ਅਰਸ਼ੀ ਚਾਨਣ**—ਅਰਥਾਤ ਗੁਰਪੁਰਬ ਪ੍ਰਕਾਸ਼ ਕਰਤਾ ਸ: ਜਸਵੰਤ ਸਿੰਘ ਜੀ 'ਮੋਹਿਨ' ਇਹ ਪੁਸਤਕ ਕੀ ਹੈ? ਸਮਝੋ ਕੁਜੇ ਵਿਚ ਸਮੁੰਦ੍ਰ ਹੀ ਬੰਦ ਕੀਤਾ ਹੋਇਆ ਹੈ। ਇਸਵਿਚ ਦਸਾਂ ਹੀ ਸਤਿਗੁਰਾਂ ਦੇ ਗੁਰਪੁਰਬਾਂ ਤੇ ਪੜ੍ਹਨ ਵਾਲੀਆਂ ਸ਼ਾਨਦਾਰ ਕਵਿਤਾਵਾਂ ਤੇ ਗੁਰੂ ਸਾਹਿਬਾਂ ਦੇ ਪ੍ਰਸੰਗ ਬੜੀ ਸੋਹਣੀ ਪੰਜਾਬੀ ਕਵਿਤਾ ਵਿਚ ਲਿਖੇ ਗਏ ਹਨ ਜਿਨ੍ਹਾਂ ਨੂੰ ਪੜ੍ਹਕੇ ਮਨ ਸਿਖੀ ਸਿਦਕ ਨਾਲ ਭਰਪੂਰ ਹੋ ਜਾਂਦਾ ਹੈ। ਗੇਟ-ਅਪ ਸ਼ਾਨਦਾਰ ਜਿਲਦ ਵਧੀਆ ਤੇ ਮੁਲ ਸਿਰਫ ੧॥)

**ਅੰਮ੍ਰਿਤ ਧਾਰਾਂ**—ਪੰਜਾਬੀ ਦੇ ਪ੍ਰਸਿਧ ਕਵੀ ਸ: ਵੀਰ ਸਿੰਘ ਜੀ 'ਵੀਰ' ਰਚਿਤ ਧਾਰਮਿਕ, ਸਾਹਿਤਕ ਤੇ ਹਸਾਉਣੀਆਂ ਕਵਿਤਾਵਾਂ ਦੀ ਪੁਸਤਕ ਹੁਣੇ ਹੀ ਛਪੀ ਹੈ। ਗੈਟ-ਅਪ ਸ਼ਾਨਦਾਰ ਮੁਲ ੧॥)

**ਉਪਕਾਰ ਦਰਸ਼ਨ**—ਸ: ਬਰਕਤ ਸਿੰਘ ਜੀ 'ਅਨੰਦ' ਰਚਿਤ ਕਰਤਾ-ਦਸ ਗੁਰ ਦਰਸ਼ਨ ਇਹ ਪੁਸਤਕ ਹੁਣੇ ਹੀ ਛਪੀ ਹੈ ਇਸ ਵਿਚ ਸਤਿਗੁਰਾਂ ਦੇ ਉਪਕਾਰ ਤੇ ਪ੍ਰਉਪਕਾਰੀ ਗੁਰ ਸਿਖਾਂ ਦੇ ਉਹ ਦਿਲ ਵਿੰਨਵੇਂ ਪ੍ਰਸੰਗ ਲਿਖੇ ਹਨ ਜਿਨ੍ਹਾਂ ਨੂੰ ਪੜ੍ਹਕੇ ਲੂੰ ਕੰਡੇ ਖੜੇ ਹੋ ਜਾਂਦੇ ਹਨ। ਮੁਲ ੧॥)

**੧੯੪੭ ਦਾ ਖੂੰਨੀ ਇਤਿਹਾਸ**—ਸ: ਅਵਤਾਰ ਸਿੰਘ ਜੀ 'ਬੇਦੀ' ਰਚਿਤ ਇਹ ਦਰਦ ਭਰੀਆਂ ਕਵਿਤਾਵਾਂ ਦਾ ਨਵਾਂ ਗੁਲਦਸਤਾ ਛਪਕੇ ਹਥੋਂ ਹਥ ਵਿਕ ਰਿਹਾ ਹੈ ਸਫੇ ੫੨ ਤੇ ਮੁਲ ਕੇਵਲ ।=)

## ਗੁਰਮਤ ਖੋਜੀਆਂ ਤੇ ਕੀਰਤਨ ਪ੍ਰੇਮੀਆਂ ਲਈ ਪੁਸਤਕਾਂ

**ਗੁਰਮਤ ਪ੍ਰਮਾਣ**—ਕੀਰਤਨ ਲੜੀ ਦੀ ਪਹਿਲੀ ਪੁਸਤਕ ਸੰਗ੍ਰਹਿ ਕਰਤਾ ਭਾ: ਮੇਹਰ ਸਿੰਘ ਜੀ ਰਾਗੀ ਸ੍ਰੀ ਹਰਿਮੰਦਰ ਸਾਹਿਬ ਇਹ ਪੁਸਤਕ ਤੀਜੀ ਵਾਰ ਛਪ ਚੁਕੀ ਹੈ। ਇਸ ਵਿਚ ਵਖੋ ਵਖ ਵਿਸ਼ਿਆ ਤੇ ਗੁਰਬਾਣੀ ਪ੍ਰਮਾਣ ਲਿਖੇ ਹੋਏ ਹਨ ਸਫੇ ੧੬੦ ਭੇਟਾ ੧॥)

**ਗੁਰਪੁਰਬ ਦਰਸ਼ਨ**—ਦਸਾਂ ਸਤਿਗੁਰਾਂ ਦਾ ਸੰਖੇਪ ਜੀਵਨ ਤੇ ਗੁਰਪੁਰਬਾਂ ਤੇ ਪੜ੍ਹਨ ਵਾਲੇ ਸ਼ਬਦ ਪ੍ਰਮਾਣ ਭੇਟਾ ੧।॥)

**ਗੁਰਬਾਣੀ ਦਰਸ਼ਨ**—ਗ੍ਰਹਿ ਪ੍ਰਵੇਸ਼, ਖੁਸ਼ੀ ਸਮੇਂ, ਅਨੰਦ ਕਾਰਜ ਤੇ ਵੈਰਾਗ ਸਮੇਂ ਦੇ ਸ਼ਬਦ ਪ੍ਰਮਾਣ ਭੇਟਾ ੧॥)

**ਪੰਜ ਸੌ ਪ੍ਰਮਾਣ**—ਕੀਰਤਨ ਲੜੀ ਦੀ ਚੌਥੀ ਪੁਸਤਕ ਇਸ ਵਿਚ ਵਖੋ ਵਖ ਵਿਸ਼ਿਆਂ ਤੇ ਗੁਰਬਾਣੀ ਦੇ ਪੰਜ ਸੌ ਪ੍ਰਮਾਣ ਲਿਖੇ ਹਨ ਭੇਟਾ ੧।)

ਇਹ ਤੇ ਹੋਰ ਹਰ ਪ੍ਰਕਾਰ ਦੀਆਂ ਪੁਸਤਕਾਂ ਮੰਗਵਾਉਣ ਲਈ ਸਾਨੂੰ ਲਿਖੋ, ਮਾਲ ਖਾਸ ਰਿਐਤ ਨਾਲ ਭੇਜਿਆ ਜਾਵੇਗਾ।

ਮੈਨੇਜਰ—**ਗੁਰਮਤ ਸਾਹਿੱਤ ਭਵਨ**

**ਬਾਜ਼ਾਰ ਮਾਈ ਸੇਵਾਂ ਅਮ੍ਰਿਤਸਰ**

ਪੰਜਾਬੀ ਬੈਂਤਾਂ ਵਿਚ

# ਤਵਾਰੀਖ ਗੁਰੂ ਖਾਲਸਾ ਦੀਆਂ ਇੱਕੀ ਲੜੀਆਂ

## ਰਚਿਤ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ

(੧) ਨਿਰੰਕਾਰੀ ਜੋਤ–ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਪੂਰਨ ਜਨਮ ਸਾਖੀ
(੨) ਹਿਤਕਾਰੀ ਜੋਤ–ਸ੍ਰੀ ਗੁਰੂ ਅੰਗਦ ਸਾਹਿਬ ਜੀ ਦਾ ਸੰਪੂਰਨ ਜੀਵਨ
(੩) ਦਾਤਾਰੀ ਜੋਤ- ਸ੍ਰੀ ਗੁਰੂ ਅਮਰਦਾਸ ਜੀ ਦੇ ਸੰਪੂਰਨ ਪ੍ਰਸੰਗ
(੪) ਉਜਿਆਰੀ ਜੋਤ–ਸ੍ਰੀ ਗੁਰੂ ਰਾਮਦਾਸ ਜੀ ਦੇ ਸੰਪੂਰਨ ਪ੍ਰਸੰਗ
(੫) ਜਾਗਦੀ ਜੋਤ-ਸ੍ਰੀ ਗੁਰੂ ਅਰਜਨ ਪ੍ਰਕਾਸ਼, ਪੰਜਵੇਂ ਸਤਿਗੁਰਾਂ ਦਾ ਜੀਵਨ
(੬) ਦਲਭੰਜਨੀ ਜੋਤ -ਸ੍ਰੀ ਖੜਗੇਸ਼ ਪ੍ਰਕਾਸ਼, ਸ੍ਰੀਗੁਰੂਹਰਿਗੋਬਿੰਦਸਾਹਿਬ ਜੀ ਦੇ ਸੰਪੂਰਨ ਬ੍ਰਿਤਾਂਤ
(੭) ਉਪਕਾਰੀ ਜੋਤ-ਸ੍ਰੀ ਹਰਿਰਾਇ ਪ੍ਰਕਾਸ਼, ਸਤਵੇਂ ਸਤਿਗੁਰਾਂ ਦਾ ਜੀਵਨ
(੮) ਦੀਦਾਰੀ ਜੋਤ-ਸ੍ਰੀ ਹਰਿ ਕ੍ਰਿਸ਼ਨ ਪ੍ਰਕਾਸ਼, ਅਠਵੇਂ ਸਤਿਗੁਰਾਂ ਦਾ ਜੀਵਨ
(੯) ਨਿਰੰਜਨੀ ਜੋਤ-ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੰਪੂਰਨ ਬ੍ਰਿਤਾਂਤ
(੧੦) ਅਕਾਲੀ ਜੋਤ-ਸ੍ਰੀ ਦਸ਼ਟ ਦਮਨ ਪ੍ਰਕਾਸ਼, ਸ੍ਰੀਗੁਰੂ ਗੋਬਿੰਦ ਸਿੰਘ ਸਾਹਿਬਜੀਦਾ ਸੰਪੂਰਨਜੀਵਨ
(੧੧) ਨਿਰ ਭੈ ਯੋਧਾ-ਬੰਦੇ ਬਹਾਦਰ ਦੇ ਪੂਰੇ ੨ ਪ੍ਰਸੰਗ
(੧੨) ਅ.ਜੀਤ ਖਾਲਸਾ–ਬੰਦੇ ਬਹਾਦਰ ਦੇ ਪਿਛੋਂ ਸਿੰਘਾਂ ਦੇ ਸਿਦਕ ਤੇ ਬੜੇ ੨ ਸਾਕੇ
(੧੩) ਜੌਹਰਖਾਲਸਾ-ਸਿੰਘਾਂ ਦੇ ਦਿਲੀ ਤੇ ਕਾਬਲ ਦੇ ਬਾਦਸ਼ਾਹਾਂ ਨਾਲ ਬੜੇ ੨ ਘਲੂਘਾਰੇ
(੧੪) ਪ੍ਰਕਾਸ਼ ਖਾਲਸਾ-ਸਿੰਘਾਂ ਨੇ ਪੰਜਾਬ ਮੱਲਣਾਂ ਤੇ ਬਾਰਾਂ ਮਿਸਲਾਂ ਦੇ ਪੂਰੇ ੨ ਹਾਲ
(੧੫) ਸਰਕਾਰ ਖਾਲਸਾ-ਮ: ਰਣਜੀਤ ਸਿੰਘ ਦੇ ਰਾਜ ਪ੍ਰਤਾਪ ਦੇ ਪੂਰਨ ਹਾਲਾਤ
(੧੬) ਦਰਬਾਰ ਖਾਲਸਾ-ਮ: ਰਣਜੀਤ ਸਿੰਘ ਦੇ ਪਿਛੋਂ ਸਿੱਖ ਰਾਜ ਦੇ ਅੰਤ ਤਕ ਦੇ ਦੁਖ ਭਰੇ ਹਾਲ
(੧੭) ਬੇਤਾਜ ਖਾਲਸਾ-ਮ: ਦਲੀਪ ਸਿੰਘ, ਦਲੀਪ ਸਿੰਘ ਤੇ ਮ: ਜਿੰਦ ਕੌਰ ਦੇ ਅਖੀਰਲੇ ਪ੍ਰਸੰਗ
(੧੮) ਦਲੇਰ ਖਾਲਸਾ–ਸਰਦਾਰ ਹਰੀ ਸਿੰਘ ਨਲੂਏ ਦੀਆਂ ਬਹਾਦਰੀਆਂ ਦੇ ਪ੍ਰਸੰਗ
(੧੯) ਸੁਧਾਰ ਖਾਲਸਾ-ਅਕਾਲੀ ਲਹਿਰ 'ਗੁਰਦੁਆਰਾ ਸੁਧਾਰ' ਅਕਾਲੀ ਲਹਿਰ ਨੰ: ੧
(੨੦) ਬੀਰ ਖਾਲਸਾ–ਗੁਰੂ ਕੇ ਬਾਗ ਦਾ ਸਾਕਾ ਅਕਾਲੀ ਲਹਿਰ ਨੰ: ੨
(੨੧) ਸ੍ਰੀ ਦਸਮੇਸ਼ ਚਮਤਕਾਰ–ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋਹਿਰੇ ਚੌਪਈਆਂ ਵਿਚ ਰਾਮਾਇਣ ਦੀ ਤਰਜ਼ ਤੇ ਸੱਤਾਂ ਕਾਂਡਾਂ ਵਿੱਚ ਕਥਾ ਕਰਨ ਵਾਸਤੇ ਸੰਪੂਰਨ ਬ੍ਰਿਤਾਂਤ

## ਹੋਰ ਗ੍ਰੰਥ

(੧) ਦਸਮੇਸ਼ ਦੁਲਾਰੇ–ਚਹੁੰਆਂ ਸਾਹਿਬਜ਼ਾਦਿਆਂ ਦੇ ਸਾਕੇ, (੨) ਛੋਟੀਆਂ ਜਿੰਦਾਂ ਤੇ ਵੱਡੇ ਕਾਰੇ–ਚਹੁੰਆਂ ਸਾਹਿਬਜ਼ਾਦਿਆਂ ਦੇ ਸਾਕੇ ਪੌੜੀਆਂ ਤੇ ਕਬਿੱਤਾਂ ਵਿਚ, (੩) ਖੂਨ ਸ਼ਹੀਦਾਂ--ਨਨਕਾਣੇ ਸਾਹਿਬ ਵਿਚ ਸ਼ਹੀਦ ਹੋਏ ਸਿੰਘਾਂ ਦੇ ਹਾਲ, (੪) ਪ੍ਰਹਿਲਾਦ ਭਗਤ–ਭਗਤੀ ਗਜਾਨ ਦਾ ਸੋਹਣਾ ਭੰਡਾਰ, (੫) ਗਜਾਨ ਪ੍ਰਕਾਸ਼, (੬) ਬਾਬੇ ਦੀ ਬੇਰ ਸਿਆਲ ਕੋਟ, (੭) ਮੇਰੀ ਕਾਵਯ ਫੁਲਵਾੜੀ ਦੇ ਕੁਝ ਕੁ ਰੰਗ ਬਰੰਗੇ ਫੁੱਲ। (੮) ਸਿੰਘਣੀਆਂ ਦੇ ਸਿਦਕ ਲਾਹੌਰ ਤੇ ਪੱਟੀ ਦੇ ਸਾਕੇ, (੯) ਰੂਪ ਬਸੰਤ ਆਦਿਕ।

**ਪ੍ਰਕਾਸ਼ਕ–ਮੈਨੇਜਰ ਕਲਾਸਵਾਲਾ ਪੁਸਤਕ ਭੰਡਾਰ ਸ੍ਰੀ ਅਮ੍ਰਿਤਸਰ**

ਸ੍ਰੀ ਗੁਰਮਤ ਪ੍ਰੈਸ (ਗੁਰੂ ਕੀ ਮਿਰਾਂ) ਅਮ੍ਰਿਤਸਰ ਵਿਚ ਛਪਿਆ।
ਪ੍ਰਿੰਟਰ–ਗਜਾਨੀ ਮਹਿੰਦਰ ਸਿੰਘ 'ਰਤਨ'

ਪੰਜਾਬੀ ਬੈਂਤਾਂ ਵਿਚ ਗੁਰੂ ਖਾਲਸਾ ਤਵਾਰੀਖ ਦੀ ਲੜੀ ਨੰ: (੧੦)

# ਦੁਸ਼ਟ ਦਮਨ ਪ੍ਰਕਾਸ਼

ਰਚਿਤ ਗਿਆਨੀ ਕਰਤਾਰ ਸਿੰਘ ਕਲਾਸ ਵਾਲੀਆਂ

ਇਹ ਗ੍ਰੰਥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜੱਸ ਦਾ ਪੂਰਨ ਖ਼ਜ਼ਾਨਾ ਹੈ। ਇਹ ਗ੍ਰੰਥ ਸਿਖੀ ਸਿਦਕ, ਰਾਜਨੀਤ, ਬੀਰਤਾ ਤੇ ਸ਼ੁਭ ਉਪਦੇਸ਼ਾਂ ਦਾ ਭਰਪੂਰ ਭੰਡਾਰ ਹੈ। ਇਸ ਬੇਮਸਾਲ ਗ੍ਰੰਥ ਦੀ ਸ਼ਲਾਘਾ ਹਾਈ ਕੋਰਟ ਦੇ ਜੱਜਾਂ ਨੇ ਬੜੀ ਅਛੀ ਤਰ੍ਹਾਂ ਕੀਤੀ ਹੈ।

ਇਹ "ਦੁਸ਼ਟ ਦਮਨ ਪ੍ਰਕਾਸ਼" ਗ੍ਰੰਥ ਬੜੀ ਸੁੰਦਰ ਤੇ ਰਸੀਲੀ ਕਵਿਤਾ ਵਿਚ ਕਰੀਬਨ ੮੦੦ ਵੱਡੇ ਸਫ਼ੇ ਦਾ ਹੈ। ਆਪ ਪੜ੍ਹੋ ਤੇ ਬਾਲ ਬਚੇ ਨੂੰ ਪੜ੍ਹਾ ਕੇ ਸਿਖੀ ਸਿਦਕ ਭਰੋਸਾ ਸਿਖਾਓ।

## ਜ਼ਰੂਰੀ ਬੇਨਤੀ

ਐ ਗੁਰੂ ਪੰਥ, ਮੈਂ ਬੜੇ ਸਾਲਾਂ ਦੀ ਮਿਹਨਤ ਨਾਲ ਪੁਰਾਤਨ ਇਤਿਹਾਸਾਂ ਦੀ ਖੋਜ ਕਰ ਕੇ ਗੁਰੂ ਖਾਲਸਾ ਤਵਾਰੀਖ ਦੇ ੨੧ ਹਿੱਸੇ ਬਣਾਏ ਹਨ ਤੇ ਬੜਾ ਧਨ ਖ਼ਰਚ ਕੇ ਪ੍ਰਕਾਸ਼ਤ ਕੀਤੇ ਹਨ।

## ਇਤਲਾਹ ਆਮ

ਏਸ ਵਾਸਤੇ ਇਹਨਾਂ ਵਿਚੋਂ ਕਿਸੇ ਹਿੱਸੇ ਦਾ ਕੋਈ ਹੱਕ (ਕਾਪੀ ਰਾਈਟ) ਕਿਸੇ ਨੂੰ ਨਹੀਂ ਦੇਣਾ ਚਾਹੁੰਦਾ। ਸਭ ਦੇ ਸਭ ਹੱਕ ਮੈਂ ਆਪਣੇ ਪਾਸ ਰੱਖੇ ਹਨ। ਕੋਈ ਸਜਣ ਚੋਰੀ ਛਾਪਣ ਛਪਾਉਣ ਤੇ ਭੰਨ ਤੋੜ ਕਰਨ ਦਾ ਉਦਮ ਨ ਕਰੇ। ਜਿਹੜਾ ਮੇਰੇ ਇਸ ਲਿਖੇ ਦੇ ਉਲਟ ਕਰੇਗਾ, ਉਹ ਮੇਰੇ ਹਰ ਤਰ੍ਹਾਂ ਦੇ ਹਰਜਾਨੇ ਦਾ ਜ਼ਿਮੇਂਵਾਰ ਹੋਵੇਗਾ। ਗੁਰੂ ਪੰਥ ਦਾ ਦਾਸ

**ਗਿਆਨੀ ਕਰਤਾਰ ਸਿੰਘ ਕਲਾਸ ਵਾਲੀਆ**

ਗਿਆਨੀ ਜੀ ਦੀਆਂ ਸਭ ਪੁਸਤਕਾਂ ਤੇ ਹੋਰ ਹਰ ਪ੍ਰਕਾਰ ਦੇ ਗ੍ਰੰਥ ਮੰਗਾਉਣ ਲਈ

**ਮੈਨੇਜਰ ਗੁਰਮਤ ਸਾਹਿਤ ਭਵਨ**

ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਨੂੰ ਲਿਖੋ।

ਕੇਵਲ ਟਾਇਟਲ ਕਸ਼ਮੀਰ ਪ੍ਰਿੰਟਿੰਗ ਪ੍ਰੈਸ ਅੰਮ੍ਰਿਤਸਰ ਵਿਚ ਛਪਿਆ